## ਇਸ ਪੁਸਤਕ ਬਾਰੇ

ਸੰਨ 1995 ਵਿਚ ਸ੍ਰੀ ਅੰਮ੍ਰਿਤਸਰ ਵਿਖੇ ਹੋਏ 'ਵਿਸ਼ਵ ਸਿੱਖ ਸੰਮੇਲਨ' ਦੇ ਮੌਕੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੇ ਡਾ. ਗੁਰਸ਼ਰਨ ਜੀਤ ਸਿੰਘ ਵੱਲੋਂ 16 ਭਾਸ਼ਾਵਾਂ ਵਿਚ ਸਿੱਖ ਧਰਮ ਦੀ ਛਪਵਾਈ ਮੁੱਢਲੀ ਜਾਣਕਾਰੀ ਜਾਰੀ ਕੀਤੀ। ਕਿਸੇ ਸਿੱਖ ਸੰਸਥਾ ਵੱਲੋਂ ਇਸ ਤਰ੍ਹਾਂ ਦਾ ਉਪਰਾਲਾ ਨਾ ਕਦੇ ਪਹਿਲਾਂ ਹੋਇਆ ਤੇ ਨਾ ਹੀ ਬਾਅਦ ਵਿਚ। ਹੁਣ, ਉਸੇ ਉਪਰਾਲੇ ਨੂੰ ਜਾਰੀ ਰੱਖਦਿਆਂ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਉਪਦੇਸ਼ਾਂ ਦੀ ਇਹ ਪੁਸਤਕ ਦਸ ਭਾਸ਼ਾਵਾਂ ਵਿਚ ਛਾਪੀ ਜਾ ਰਹੀ ਹੈ ਤਾਂ ਜੋ ਗੁਰੂ ਨਾਨਕ ਪਾਤਸ਼ਾਹ ਜੀ ਦੀ ਵਡਿਆਈ ਸਾਰੇ ਭਾਰਤ ਵਿਚ ਗ਼ੈਰ-ਸਿੱਖਾਂ ਤੱਕ ਪਹੁੰਚਾਈ ਜਾ ਸਕੇ। ਇਸ ਪੁਸਤਕ ਲਈ ਆਏ ਸੁਝਾਵਾਂ ਅਤੇ ਸਹਿਯੋਗ ਦਾ ਸੁਆਗਤ ਕੀਤਾ ਜਾਵੇਗਾ।

ਡਾ. ਗੁਰਸ਼ਰਨ ਜੀਤ ਸਿੰਘ ਸਿੱਖ ਖੇਤਰ ਦਾ ਉੱਘਾ ਵਿਦਵਾਨ ਹੈ। ਉਸਦੀ ਇਹ ਗਿਆਰਵੀਂ ਕਿਤਾਬ ਹੈ। ਡਾ. ਗੁਰਸ਼ਰਨ ਜੀਤ ਸਿੰਘ ਦੀ ਇਹ ਸੱਧਰ ਰਹੀ ਹੈ ਕਿ ਸਿੱਖ ਵਿਚਾਰਧਾਰਾ ਵਿਸ਼ਵ-ਪੱਧਰ ਉਪਰ ਫੈਲੇ। ਉਹ ਆਪਣੇ ਮਿਸ਼ਨ ਨੂੰ ਸਮਰਪਿਤ ਰਿਹਾ ਹੈ। ਮਿਸ਼ਨਰੀ ਲਹਿਰ ਹੋਵੇ ਜਾਂ ਸਟੱਡੀ ਸਰਕਲ ਦੇ ਕੈਂਪ ਹੋਣ, ਉਸਨੇ ਇਨ੍ਹਾਂ ਨਾਲ ਆਪਣਾ ਸੰਬੰਧ ਵਿਦਿਆਰਥੀ ਜੀਵਨ ਤੋਂ ਹੀ ਜੋੜਿਆ ਹੋਇਆ ਹੈ। ਨਾਨ-ਮੈਡੀਕਲ ਵਿਚ ਗਰੈਜੂਏਸ਼ਨ ਕਰਨ ਤੋਂ ਬਾਅਦ ਉਸਨੇ ਗੁਰਮਤਿ ਕਾਲਜ ਪਟਿਆਲਾ ਤੋਂ ਐਮ.ਏ. (ਧਰਮ-ਅਧਿਐਨ) ਕਰਨ ਨਾਲ ਸਿੱਖੀ ਪਰਚਾਰ ਲਈ ਕੁੱਦਣ ਦਾ ਫ਼ੈਸਲਾ ਕੀਤਾ। ਆਪਣੇ ਪਿਤਾ ਗਿਆਨੀ ਹਰਨਾਮ ਸਿੰਘ ਚਾਕਰ ਅਤੇ ਗਿਆਨੀ ਸੰਤ ਸਿੰਘ ਮਸਕੀਨ ਹੁਰਾਂ ਦੀ ਪ੍ਰੇਰਨਾ ਨਾਲ ਯੂਨੀਵਰਸਿਟੀ ਵਿਚ ਉੱਚ-ਵਿਦਿਆ ਪ੍ਰਾਪਤ ਕੀਤੀ। ਡਾ. ਗੁਰਸ਼ਰਨ ਜੀਤ ਸਿੰਘ ਯੂਨੀਵਰਸਿਟੀ ਵਿਚ ਉੱਚ-ਅਹੁਦੇ ਉਪਰ ਹੁੰਦਿਆਂ ਵੀ, ਸੰਗਤ ਨਾਲੋਂ ਕਦੇ ਦੂਰ ਨਹੀਂ ਹੋਇਆ। ਗੁਰਮਤਿ ਕਾਲਜ, ਨਵੀਂ ਦਿੱਲੀ ਦੀ ਵੈੱਬਸਾਈਟ ਉਪਰ ਉਪਲੱਬਧ ਉਨ੍ਹਾਂ ਦੇ ਲੈਕਚਰ ਦੇਸ਼-ਵਿਦੇਸ਼ ਦੀਆਂ ਸੰਗਤਾਂ ਵਿਚ ਬੜੇ ਮਕਬੂਲ ਹੋਏ ਹਨ।

3

## ਲੇਖਕ ਦੀਆਂ ਹੋਰ ਰਚਨਾਵਾਂ :

- **ਗੁਰੂ ਨਾਨਕ ਬਾਣੀ ਵਿਚਲੀ ਨੈਤਿਕਤਾ ਦਾ ਅਜੋਕਾ ਪ੍ਰਸੰਗ**
  ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 2007.
- **ਅਜੋਕੇ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ : ਪਰੰਪਰਾ ਅਤੇ ਇਤਿਹਾਸ**
  ਗੁਰਨਿਧ ਪ੍ਰਕਾਸ਼ਨ, ਅੰਮ੍ਰਿਤਸਰ, 2010.
- **ਗੁਰਮਤ ਨਿਰਣਯ ਕੋਸ਼**
  ਸਿੱਖ ਯੂਨੀਵਰਸਿਟੀ ਪ੍ਰੈੱਸ, ਬੈਲਜੀਅਮ, 2005, 2007, 2010.
- **ਗੁਰੂ ਨਾਨਕ ਬਾਣੀ ਦਾ ਸਮਾਜ-ਸ਼ਾਸਤਰੀ ਪਰਿਪੇਖ**
  ਸਿੰਘ ਬ੍ਰਦਰਜ਼, ਅੰਮ੍ਰਿਤਸਰ, 1998.
- **LDP-194 ਜਨਮਸਾਖੀ ਗੁਰੂ ਨਾਨਕ ਦੇਵ ਜੀ**
  ਗੁਰਚੇਤਨਾ ਪ੍ਰਕਾਸ਼ਨ, ਅੰਮ੍ਰਿਤਸਰ, 1996.
- **ਲੇਖ ਤਤਕਰਾ : ਗੁਰਮਤਿ ਪ੍ਰਕਾਸ਼**
  ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1995.
- **ਗੁਰਮਤਿ ਬਾਲ ਬੋਧ**
  ਗੁਰਚੇਤਨਾ ਪ੍ਰਕਾਸ਼ਨ, ਅੰਮ੍ਰਿਤਸਰ, 1995.

ਅਨੁਵਾਦਿਤ ਪੁਸਤਕਾਂ :

- **ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ**
  ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1994.
- **आसा की वार का टीका**
  सिंघ ब्रदर्ज़, अमृतसर, 1998.
- **सुखमनी साहिब का टीका**
  सिंघ ब्रदर्ज़, अमृतसर, 1998.
- **ਰਾਜ ਕਰੇਗਾ ਖਾਲਸਾ**
  ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998.
- **ਮੈਂ ਸਿੱਖ ਕਿਉਂ ਹਾਂ ?**
  ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998.

**ਸੰਪਾਦਿਤ ਪੁਸਤਕ :**

- **ਬਾਣੀ.ਸਿੱਧਾਂਤ.ਇਤਿਹਾਸ**
  ਏਂਜਲ ਪਬਲੀਕੇਸ਼ਨਜ਼, ਅੰਮ੍ਰਿਤਸਰ, 2012.

**Navin Janamsakhi Babe Nanak Ki**

*by*

**Dr. Gursharanjit Singh**
C-48, Guru Nanak Dev University Campus,
Amritsar-143001
Mobile : +91-8146553724, Ph. 0183-2254085
Email : gursharan_gndu@yahoo.com



ਪਹਿਲੀ ਵਾਰ : 2012

ਮੁੱਲ : 350/-

*ਟਾਈਪਸੈਟਰ :*
**ਕੇ.ਜੀ. ਗ੍ਰਾਫਿਕਸ**
ਬੂਥ ਨੰ. 8, ਜੀ.ਐਨ.ਡੀ.ਯੂ. ਸ਼ਾਪਿੰਗ ਕੰਪਲੈਕਸ, ਅਮ੍ਰਿਤਸਰ

*ਪ੍ਰਿੰਟਰ :*
**ਪ੍ਰਿੰਟਵੈਲ**
146, ਇੰਡ. ਫ਼ੋਕਲ ਪੁਆਇੰਟ, ਅਮ੍ਰਿਤਸਰ

5

# ਤਤਕਰਾ




ਸਤਿਗੁਰ ਨਾਨਕ ਪ੍ਰਗਟਿਆ
ਮਿਟੀ ਧੁੰਧ ਜਗ ਚਾਨਣ ਹੋਆ ॥
ਜਿਉਂ ਕਰ ਸੂਰਜ ਨਿਕਲਿਆ
ਤਾਰੇ ਛਪੇ ਅੰਧੇਰ ਪਲੋਆ ॥
ਸਿੰਘ ਬੁਕੇ ਮਿਰਗਾਵਲੀ
ਭੰਨੀ ਜਾਏ ਨ ਧੀਰ ਧਰੋਆ ॥
ਜਿਥੈ ਬਾਬਾ ਪੈਰ ਧਰੈ
ਪੂਜਾ ਆਸਣ ਥਾਪਣ ਸੋਆ ॥
ਸਿਧ ਆਸਣ ਸਭ ਜਗਤ ਦੇ
ਨਾਨਕ ਆਦ ਮਤੇ ਜੇ ਕੋਆ ॥
ਘਰ ਘਰ ਅੰਦਰ ਧਰਮਸਾਲ
ਹੋਵੈ ਕੀਰਤਨ ਸਦਾ ਵਿਸੋਆ ॥
ਬਾਬੇ ਤਾਰੇ ਚਾਰ ਚਕ
ਨੌ ਖੰਡ ਪ੍ਰਿਥਮੀ ਸਚਾ ਢੋਆ ॥
ਗੁਰਮੁਖ ਕਲਿ ਵਿਚ ਪਰਗਟ ਹੋਆ ॥੨੭॥

# ਭੂਮਿਕਾ

ਗੁਰੂ ਨਾਨਕ ਸਾਹਿਬ ਪੰਜਾਬ ਜਾਂ ਭਾਰਤ ਦੇ ਹੀ ਬਲਕਿ ਵਿਸ਼ਵ ਦੇ ਮਹਾਨ ਚਿੰਤਕ ਸਨ। ਗੁਰੂ ਨਾਨਕ ਸਾਹਿਬ ਨੂੰ ਕੇਵਲ ਇਕ ਨਵੇਂ ਧਰਮ ਦਾ ਸੰਸਥਾਪਕ ਮੰਨ ਕੇ ਅੱਖੋਂ ਪਰੋਖੇ ਕਰਨਾ ਯੋਗ ਨਹੀਂ। ਪੰਜਾਬ ਦੇ ਘਰ-ਘਰ ਵਿਚ ਗੁਰੂ ਨਾਨਕ ਦਾ ਗੁਣਗਾਨ ਹੁੰਦਾ ਹੈ, ਪਰੰਤੂ ਪੰਜਾਬ ਤੋਂ ਬਾਹਰ ਰਹਿੰਦੇ ਆਮ ਭਾਰਤੀ ਨੇ ਕਦੇ-ਕਦਾਈਂ ਗੁਰੂ ਨਾਨਕ ਸਾਹਿਬ ਦਾ ਨਾਮ ਭਗਤ ਕਬੀਰ, ਭਗਤ ਨਾਮਦੇਵ ਜਾਂ ਸ਼ੰਕਰਦੇਵ ਆਦਿ ਵਰਗੇ ਕਿਸੇ 'ਸੰਤ' ਜਾਂ 'ਫ਼ਕੀਰ' ਦੇ ਤੌਰ 'ਤੇ ਸੁਣਿਆ ਹੈ। ਇਹ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਵਾਸਤੇ ਨਾਕਾਫ਼ੀ ਵਿਸ਼ੇਸ਼ਣ ਹਨ। ਸਿਰਦਾਰ ਕਪੂਰ ਸਿੰਘ ਹੁਰਾਂ ਨੇ ਆਪਣੇ ਇਕ ਲੇਖ ਵਿਚ ਗੁਰੂ ਨਾਨਕ ਸਾਹਿਬ ਨੂੰ 'ਪੈਗੰਬਰ' ਬਿਆਨ ਕਰਕੇ, ਉਨ੍ਹਾਂ ਦੀ ਅਦੁੱਤੀ ਸ਼ਖ਼ਸੀਅਤ ਦਾ ਪਾਰਾਵਾਰ ਪਾਉਣ ਦਾ ਯਤਨ ਕੀਤਾ ਸੀ। ਜਦੋਂ ਕਿ ਭਾਈ ਗੁਰਦਾਸ ਤੇ ਭੱਟਾਂ ਤੋਂ ਇਲਾਵਾ ਗੁਰੂ ਅਰਜਨ ਸਾਹਿਬ ਨੇ ਤਾਂ ਉਨ੍ਹਾਂ ਨੂੰ 'ਅਕਾਲ' ਜਾਂ 'ਨਾਰਾਇਣ' ਪਦਵੀ ਨਾਲ ਵੀ ਬਿਆਨ ਕੀਤਾ ਹੈ। ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਜਾਂ ਭਾਈ ਗੁਰਦਾਸ ਦੀ ਰਚਨਾ ਵਿਚ ਇਤਿਹਾਸਕ ਗੁਰੂ ਨਾਨਕ ਸਾਹਿਬ ਦੀ ਗੱਲ ਨਹੀਂ ਹੋਈ। ਉਥੇ ਨਾ ਤਾਂ ਗੁਰੂ ਨਾਨਕ ਸਾਹਿਬ ਦੀ ਜਨਮ-ਮਿਤੀ ਦਾ ਹਵਾਲਾ ਹੈ, ਨਾ ਹੀ ਮਾਤਾ-ਪਿਤਾ ਜਾਂ ਪਰਿਵਾਰ ਦਾ ਵੇਰਵਾ ਮਿਲਦਾ ਹੈ। ਜਦੋਂ ਗੁਰੂ ਨਾਨਕ ਸਾਹਿਬ ਦੇ ਜੀਵਨ ਅਤੇ ਸਿੱਖਿਆਵਾਂ ਉੱਪਰ ਨਜ਼ਰ ਮਾਰੀ ਜਾਂਦੀ ਹੈ ਤਾਂ ਸੁਭਾਵਿਕ ਹੀ ਸ਼ਬਦ ਨਿਕਲਦੇ ਹਨ:

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥

(ਗੁਰੂ ਗ੍ਰੰਥ ਸਾਹਿਬ, ਪੰਨਾ ੭੫੦)

ਆਪਣੇ ਗੁਰੂ, ਅਵਤਾਰ ਜਾਂ ਪੈਗ਼ੰਬਰ ਬਾਰੇ ਹਰ ਸ਼ਰਧਾਲੂ ਇਸ ਤਰ੍ਹਾਂ ਦੇ ਸ਼ਬਦ ਪ੍ਰਯੋਗ ਕਰ ਸਕਦਾ ਹੈ। ਇਸ ਲਈ ਓਪਰੇ ਜਾਂ ਗ਼ੈਰਸਿੱਖ ਵਿਅਕਤੀ ਨੂੰ ਇਹ ਕੇਵਲ 'ਰਸਮੀ' ਸ਼ਬਦ ਲੱਗ ਸਕਦੇ ਹਨ। ਇਹੀ ਗੱਲ ਮੈਂ ਆਪਣੀ ਵਿਦੇਸ਼-ਫੇਰੀ ਦੌਰਾਨ ਮਹਿਸੂਸ ਕੀਤੀ। ਹਾਲਾਂਕਿ ਪੱਛਮੀ ਤੇ ਯੂਰਪੀ ਦੇਸ਼ਾਂ ਵਿਚ ਸਿੱਖ ਸੌ ਸਾਲਾਂ ਤੋਂ ਵੱਸੇ ਹੋਏ ਹਨ ਅਤੇ ਉਨ੍ਹਾਂ ਦੇ ਸੋਹਣੇ ਤੇ ਵੱਡੇ ਗੁਰਦੁਆਰੇ ਵੀ ਉਨ੍ਹਾਂ ਦੇਸ਼ਾਂ ਵਿਚ ਉਸਾਰ ਲਏ ਹਨ। ਫਿਰ ਵੀ ਉਥੋਂ ਦੀ ਵੱਡੀ ਵੱਸੋਂ ਨੇ ਨਾ ਤਾਂ ਸਿੱਖੀ ਨੂੰ ਅਤੇ ਨਾ ਸਿੱਖੀ ਦੇ ਸੰਸਥਾਪਕ ਨੂੰ ਸਮਝਣ

ਵਿਚ ਕੋਈ ਖ਼ਾਸ ਦਿਲਚਸਪੀ ਲਈ ਹੈ। ਗੁਰੂ ਨਾਨਕ ਦੀ ਗੱਲ ਰਵਾਇਤੀ ਪੁਜਾਰੀ ਸ਼੍ਰੇਣੀ, ਸਿੱਖਾਂ ਨੂੰ ਹੀ ਸੁਣਾ ਰਹੀ ਹੈ। ਗ਼ੈਰਸਿੱਖਾਂ ਨੂੰ ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਦੇਣ ਦਾ ਉਪਰਾਲਾ ਕਰਨ ਦੀ ਵਿਉਂਤ ਅਜੇ ਤੀਕ ਬਣਾਈ ਨਹੀਂ ਗਈ। ਪੰਜਾਬੋਂ ਬਾਹਰ ਤੇ ਭਾਰਤ ਤੋਂ ਬਾਹਰ ਸਿੱਖ ਰੋਜ਼ੀ-ਰੋਟੀ ਲਈ ਗਏ ਹਨ, ਨਾ ਕਿ ਸਿੱਖੀ ਦੇ ਪ੍ਰਚਾਰ ਲਈ। ਸਾਡੇ ਪ੍ਰਚਾਰਕ, ਰਾਗੀ, ਢਾਡੀ ਵੀ ਕੇਵਲ ਸਿੱਖ ਸੰਗਤਾਂ ਨੂੰ ਰਵਾਇਤੀ ਪ੍ਰਚਾਰ ਹੀ ਸੁਣਾ ਕੇ ਡਾਲਰ/ ਪੌਂਡ ਇਕੱਠੇ ਕਰ ਰਹੇ ਹਨ। ਵੱਡੇ ਪੈਮਾਨੇ ਉੱਪਰ ਗੰਭੀਰਤਾ ਨਾਲ ਵਿਉਂਤਬੰਦੀ ਕਰਨੀ ਬੜੀ ਜ਼ਰੂਰੀ ਹੈ।

ਵਿਦੇਸ਼ਾਂ ਵਿਚਲੀ ਨਵੀਂ ਪੀੜ੍ਹੀ (ਸਿੱਖ ਤੇ ਗ਼ੈਰਸਿੱਖ) ਇਸਲਾਮ ਤੇ ਬੁੱਧ ਧਰਮ ਬਾਰੇ ਜਾਣਨ ਦੀ ਉਤਸੁਕਤਾ ਰਖਦੀ ਹੈ। ਜੇ ਇਸ ਪੀੜ੍ਹੀ ਨੂੰ ਗੁਰੂ ਨਾਨਕ ਸਾਹਿਬ ਪ੍ਰਤੀ ਆਕਰਸ਼ਿਤ ਕਰਨਾ ਹੈ ਤਾਂ ਸਾਨੂੰ ਕੁਝ ਵਿਸ਼ੇਸ਼ ਉਪਰਾਲੇ ਕਰਨੇ ਪੈਣਗੇ। ਇਸੇ ਸੋਚ ਵਿਚੋਂ ਇਸ ਹੱਥਲੀ ਪੁਸਤਕ ਨੇ ਜਨਮ ਲਿਆ ਹੈ। ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨੂੰ ਧਰਮ-ਅਸਥਾਨਾਂ ਦੇ ਘੇਰੇ ਵਿਚੋਂ ਬਾਹਰ ਲਿਆਉਣ ਦੀ ਲੋੜ ਹੈ ਤਾਂ ਜੋ ਆਮ ਵਿਅਕਤੀ ਅਜੋਕੇ ਸਮੇਂ ਵਿਚ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਮਹੱਤਵ ਨੂੰ ਸਮਝ ਸਕੇ। ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨਵੇਂ ਮਨੁੱਖ (Modern Man) ਲਈ ਸੀ। ਗੁਰੂ ਨਾਨਕ ਸਾਹਿਬ ਦੀ ਵੀਚਾਰਧਾਰਾ ਵਿਚ ਅਜਿਹੀ ਸਮੱਗਰੀ ਕਾਫ਼ੀ ਮਾਤਰਾ ਵਿਚ ਹੈ ਜਿਸ ਨਾਲ ਹਰ ਵਰਗ ਦੇ ਲੋਕ ਸਹਿਮਤ ਹੋ ਸਕਦੇ ਹਨ। ਇਹ ਗੱਲ ਸਮਝਾਉਣ ਲਈ ਹੀ ਇਹ ਪੁਸਤਕ ਰਚੀ ਜਾ ਰਹੀ ਹੈ। ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਗੁਰੂ ਨਾਨਕ ਸਾਹਿਬ ਉਪਰ ਸਿੱਖ ਆਪਣੀ ਇਜ਼ਾਰੇਦਾਰੀ ਸਮਝ ਰਹੇ ਹਨ। ਜਦੋਂਕਿ ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਸਾਰੀ ਮਨੁੱਖਤਾ ਲਈ ਹਮੇਸ਼ਾ ਵਾਸਤੇ ਹੈ। ਉਨ੍ਹਾਂ ਦੇ ਸੰਦੇਸ਼ ਵਿਚ ਅਧਿਆਤਮਕ, ਸਮਾਜਿਕ, ਨੈਤਿਕ ਤੇ ਰਾਜਨੀਤਕ ਪੱਖਾਂ ਤੋਂ ਜਿਹੜੀ ਅਗਵਾਈ ਮਿਲਦੀ ਹੈ ਉਹ ਵਿਹਾਰਕ ਤੌਰ 'ਤੇ ਇਕ ਨਵੇਂ ਨਿਜ਼ਾਮ ਨੂੰ ਸਥਾਪਿਤ ਕਰਨ ਦੀ ਸਮਰਥਾ ਰਖਦੀ ਹੈ। ਇਸ ਵਿਚਾਰਧਾਰਾ ਦੀ ਪ੍ਰਯੋਗਸ਼ਾਲਾ ਪੰਜਾਬ ਵਿਚ 1708-1799 ਈ. ਤਕ ਬਣੀ। ਇਨ੍ਹਾਂ ਨੱਬੇ ਸਾਲਾਂ ਵਿਚ ਪੰਜਾਬ ਵਿਚ ਉਹ ਕੁਝ ਵਾਪਰਿਆ, ਜਿਸਦੀ ਦੂਜੀ ਮਿਸਾਲ ਕਿਧਰੇ ਨਹੀਂ ਮਿਲਦੀ। ਮਨੁੱਖੀ ਸਤਿਕਾਰ ਦੀ ਜੋ ਚਰਮ ਸਿੱਖ ਇਨਕਲਾਬ ਨੇ ਛੂਹੀ, ਉਹ ਫ਼ਰਾਂਸੀਸੀ ਇਨਕਲਾਬ ਤੋਂ ਕਿਤੇ ਮਹਾਨ ਇਸ ਕਰਕੇ ਸੀ ਕਿ ਪੰਜਾਬ ਦੇ ਹਲਵਾਹਿਆਂ (ਦਲਿਤਾਂ) ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਗਿਆ ਅਤੇ ਸਭ ਤੋਂ ਪੱਛੜੇ ਲੋਕ ਪੰਜਾਬ ਦੇ ਰਾਜੇ (ਸਰਦਾਰ) ਬਣ ਗਏ। ਇਸ ਛੋਟੇ ਜਿਹੇ ਪ੍ਰਯੋਗ ਦੀ ਸਫ਼ਲਤਾ ਦੀ ਨਿਰੰਤਰਤਾ ਵਿਚ ਅੰਗਰੇਜ਼ ਸਾਮਰਾਜ ਦੇ ਬਸਤੀਵਾਦੀ-ਪਸਾਰਵਾਦੀ ਪ੍ਰਬੰਧ ਨੇ ਰੁਕਾਵਟ ਪਾ ਦਿੱਤੀ।

ਕੁਝ ਅੰਦਰੂਨੀ ਗਲਤੀਆਂ ਕਾਰਨ ਵੀ ਨਾਨਕਵਾਦ ਦਾ ਅਮਲ ਰੁਕ ਗਿਆ। ਰਾਜ ਪ੍ਰਾਪਤੀ ਤੋਂ ਬਾਅਦ ਨਾਨਕਵਾਦ ਉਪਰ ਅਮਲ ਕਰਨ ਦੀ ਥਾਂ ਸਿੱਖ ਸਰਦਾਰਾਂ ਵਿਚ ਸਦਾਚਾਰਕ ਗਿਰਾਵਟ ਨੇ ਇਸ ਸਿਧਾਂਤ ਨੂੰ ਨਿਰੰਤਰ ਚੱਲਣ ਵਿਚ ਵਿਘਨ ਪਾਇਆ। ਮਹਾਰਾਜਾ ਰਣਜੀਤ ਸਿੰਘ ਰਾਜ ਕਰਦਿਆਂ ਨਾਨਕਵਾਦ ਤੋਂ ਸੇਧ ਲੈਣ ਦੀ ਥਾਂ ਯੂਰਪੀ ਲੋਕਾਂ ਤੋਂ ਸੇਧ ਲੈਣ ਲੱਗ ਪਿਆ ਸੀ। ਉਸਨੇ 'ਸਰਬੱਤ ਖ਼ਾਲਸਾ' ਅਤੇ 'ਗੁਰਮਤੇ' ਦੀ ਸੰਸਥਾ ਦਾ ਭੋਗ ਪਵਾ ਦਿੱਤਾ ਸੀ। ਹੁਣ, ਮੌਜੂਦਾ ਸਰਮਾਏਦਾਰੀ ਪ੍ਰਬੰਧ ਦੇ ਗੁਣ-ਦੋਸ਼ ਸਾਹਮਣੇ ਆ ਚੁੱਕੇ ਹਨ। ਸਰਮਾਏਦਾਰੀ ਪ੍ਰਬੰਧ ਵਿਚ ਅਮੀਰ ਹੋਰ ਅਮੀਰ ਤੇ ਗ਼ਰੀਬ ਹੋਰ ਗ਼ਰੀਬ ਹੋਇਆ ਹੈ। ਸਾਡੇ ਸਮੇਂ ਦਾ ਸੱਚ ਬਹੁਮੰਜ਼ਲੀ ਸ਼ਾਨਦਾਰ ਇਮਾਰਤਾਂ ਅਤੇ ਮੈਟਰੋ ਸ਼ਹਿਰਾਂ ਦੀਆਂ ਰੰਗੀਨ ਰਾਤਾਂ ਨੂੰ ਦੇਖ ਕੇ ਸਮਝ ਨਹੀਂ ਆ ਸਕਦਾ। ਸਾਡੇ ਸਮੇਂ ਦਾ ਸੱਚ ਮੈਟਰੋ ਸ਼ਹਿਰਾਂ ਦੀਆਂ ਝੁੱਗੀਆਂ-ਝੌਂਪੜੀਆਂ ਅਤੇ ਅਵਿਕਸਤ ਦੇਸ਼ਾਂ ਨੂੰ ਵੇਖ ਕੇ ਸਮਝ ਆਉਂਦਾ ਹੈ ਜਿਥੋਂ ਦੀ ਬਹੁਗਿਣਤੀ ਰੋਟੀ-ਕਪੜਾ-ਮਕਾਨ ਵਾਸਤੇ ਹੀ ਜੂਝ ਰਹੀ ਹੈ। ਇਥੋਂ ਦੇ ਲੋਕਾਂ ਦੀ ਲਾਚਾਰੀ ਦੇ ਸ਼ੀਸ਼ੇ ਵਿਚੋਂ ਸਰਮਾਏਦਾਰੀ ਆਪਣਾ ਚਿਹਰਾ ਵੇਖ ਕੇ ਸ਼ਰਮਾ ਜਾਂਦੀ ਹੈ। ਉਪਰੋਂ ਸਾਡੇ ਰਵਾਇਤੀ ਧਰਮ ਨੇ ਮਨੁੱਖ ਦੇ ਪਰਲੋਕ ਨੂੰ ਸੰਵਾਰਨ ਦੀ ਗੱਲ ਕਰਦਿਆਂ, ਲੋਕ ਸੰਵਾਰਨ ਵਿਚ ਮਨੁੱਖ ਦੀ ਕੋਈ ਸਹਾਇਤਾ ਨਹੀਂ ਕੀਤੀ।

ਗੁਰੂ ਨਾਨਕ ਮਨੁੱਖਵਾਦੀ ਸਨ ਤੇ ਮਨੁੱਖੀ ਸਮਾਜ ਨੂੰ ਖ਼ੁਸ਼ਹਾਲ ਦੇਖਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਮਨੁੱਖੀ ਜੀਵਨ ਨੂੰ ਹਰ ਪ੍ਰਕਾਰ ਦੇ ਆਡੰਬਰ, ਪਾਖੰਡ ਅਤੇ ਅੰਧ-ਵਿਸ਼ਵਾਸ ਤੋਂ ਮੁਕਤ ਕਰਨ ਦੀ ਗੱਲ ਕੀਤੀ। 'ਸਰਬੱਤ ਦਾ ਭਲਾ' ਉਨ੍ਹਾਂ ਦੁਆਰਾ ਦਿੱਤਾ ਇਕ ਐਸਾ ਆਦਰਸ਼ ਹੈ ਜਿਸ ਦਾ ਆਧਾਰ ਪ੍ਰੇਮ, ਅਮਨ ਤੇ ਸਹਿਯੋਗ ਹੋਣ ਕਰਕੇ, ਮਨੁੱਖਤਾ ਨੂੰ ਇਸਦੀ ਹਰ ਥਾਂ ਅਤੇ ਹਰ ਸਮੇਂ ਲੋੜ ਪੈਣੀ ਹੈ। ਅਸੀਂ ਗੁਰੂ ਨਾਨਕ ਸਾਹਿਬ ਨੂੰ 'ਜਗਤ ਗੁਰੂ' (World Teacher) ਦੇ ਤੌਰ 'ਤੇ ਵੀਚਾਰ ਰਹੇ ਹਾਂ। ਅੱਜ ਉਨ੍ਹਾਂ ਦੇ ਸੰਦੇਸ਼ ਨੂੰ ਅਜੋਕੀਆਂ ਪ੍ਰਸਥਿਤੀਆਂ ਅਤੇ ਨਵੇਂ ਮੁਹਾਵਰੇ ਵਿਚ ਪ੍ਰਸਤੁਤ ਕਰਦਿਆਂ ਪੁਸਤਕ ਦਾ ਨਾਂ 'ਨਵੀਨ ਜਨਮਸਾਖੀ ਗੁਰੂ ਬਾਬੇ ਕੀ' ਰਖਿਆ ਹੈ। ਗੁਰੂ-ਬਾਬੇ ਦੀ ਜਨਮਸਾਖੀ ਬਾਰ-ਬਾਰ ਲਿਖੀ ਜਾਣੀ ਹੈ, ਅਸੀਂ ਵੀ ਇਕ ਯਤਨ ਕੀਤਾ ਹੈ। ਅਸੀਂ ਸ਼ਬਦ 'ਜਨਮਸਾਖੀ' ਇਸ ਲਈ ਵੀ ਵਰਤ ਰਹੇ ਹਾਂ ਕਿਉਂ ਜੁ ਕੁਝ ਕਲਪਿਤ ਸਾਖੀਆਂ ਅਸੀਂ ਵੀ ਜੋੜ ਰਹੇ ਹਾਂ। ਹਰ ਜਨਮਸਾਖੀ ਵਿਚ ਕੁਝ ਵਾਧੇ-ਘਾਟੇ ਹੁੰਦੇ ਰਹੇ ਹਨ। ਸਾਡੀ ਪੁਸਤਕ ਦੇ ਦੂਜੇ ਅਧਿਆਇ ਵਿਚ ਕੁਝ ਅਜਿਹੇ ਦ੍ਰਿਸ਼ ਪਹਿਲੀ ਵੇਰ ਸਿਰਜੇ ਗਏ ਹਨ, ਜਿਨ੍ਹਾਂ ਦੀ ਕਮੀ ਪਾਠਕਾਂ ਨੂੰ ਰੜਕਦੀ ਰਹੀ ਹੈ। ਉਦਾਹਰਣ ਦੇ ਤੌਰ 'ਤੇ ਗੁਰੂ ਨਾਨਕ ਸਾਹਿਬ ਦੀ ਪਤਨੀ, ਭਾਈ ਲਾਲੋ ਦੀ ਪਤਨੀ ਅਤੇ ਭਾਈ

ਮਰਦਾਨੇ ਦੀ ਪਤਨੀ ਦੀ ਮਨੋਦਸ਼ਾ ਅਤੇ ਘਰੇਲੂ ਗ਼ਰੀਬੀ ਦੀ ਦਾਸਤਾਨ। ਗੁਰੂ ਨਾਨਕ ਦੇ ਸਹਿਯੋਗੀ ਆਮ ਤੌਰ 'ਤੇ ਗ਼ਰੀਬ ਤੇ ਅਮੀਰ ਸਭ ਬਣੇ। ਵਿਸ਼ੇਸ਼ ਤੌਰ 'ਤੇ ਭਾਈ ਮਰਦਾਨੇ ਦੀ ਸੁਪਤਨੀ ਤੇ ਮਾਤਾ ਸੁਲੱਖਣੀ ਦੀ ਕੁਰਬਾਨੀ ਨੂੰ ਵੀ ਮਹਿਸੂਸ ਕੀਤਾ ਹੈ।

ਇਕ ਹੋਰ ਗੱਲ ਜਿਹੜੀ ਮੇਰੇ ਮਨ ਨੂੰ ਟੁੰਬਦੀ ਰਹੀ ਹੈ ਕਿ ਗੁਰੂ ਨਾਨਕ ਸਾਹਿਬ ਅਰਬ, ਇਰਾਨ ਤੇ ਇਰਾਕ ਵਿਚ ਕਿਹੜਾ ਉਪਦੇਸ਼ ਦੇਣ ਗਏ ਸਨ। ਉਥੇ ਜਾਣਾ ਉਨ੍ਹਾਂ ਦਿਨਾਂ ਵਿਚ ਆਸਾਨ ਨਹੀਂ ਸੀ। ਉਦਾਸੀਆਂ ਦਾ ਮਨੋਰਥ ਕੇਵਲ ਯਾਤਰਾ ਨਹੀਂ ਸੀ। ਉਨ੍ਹਾਂ ਨੇ 'ਸਿਧ ਗੋਸਟਿ' ਬਾਣੀ ਵਿਚ ਆਪ ਫ਼ੁਰਮਾਇਆ ਹੈ:

ਗੁਰਮੁਖਿ ਧਰਤੀ ਸਾਚੈ ਸਾਜੀ॥

ਭਾਵ ਕਿ ਇਸ ਧਰਤੀ ਦੀ ਸਾਜਨਾ ਵਾਹਿਗੁਰੂ ਨੇ ਚੰਗੇ ਲੋਕਾਂ ਲਈ ਕੀਤੀ ਸੀ। ਪਰ ਮੁਸ਼ਕਲ ਇਹ ਬਣੀ ਕਿ ਧਰਤੀ ਉੱਪਰ ਬੁਰੇ ਲੋਕਾਂ ਤੇ ਬੁਰਾਈ ਦਾ ਬੋਲਬਾਲਾ ਹੋ ਗਿਆ ਹੈ। ਗੁਰੂ ਜੀ ਨੇ ਦੱਸਿਆ ਕਿ ਉਦਾਸੀਆਂ ਉੱਪਰ ਜਾਣ ਦਾ ਮਨੋਰਥ ਭਲੇ ਲੋਕਾਂ ਨੂੰ ਜਥੇਬੰਦ ਕਰਨਾ ਸੀ:

ਗੁਰਮੁਖਿ ਖੋਜਤ ਭਏ ਉਦਾਸੀ॥

ਜੇ ਗੁਰੂ ਜੀ ਮੱਕੇ ਜਾਂਦੇ ਹਨ ਤਾਂ ਉਥੇ ਰੱਬ ਦੀ ਸਰਬ-ਵਿਆਪਕਤਾ ਦਾ ਸੰਦੇਸ਼ ਦਿੰਦੇ ਹਨ। ਬੇਸ਼ਕ! ਇਹ ਛੋਟੀ ਗੱਲ ਨਹੀਂ ਸੀ। ਸਾਡੇ ਸਾਖੀਕਾਰ ਮੁਸਲਿਮ ਦੇਸ਼ਾਂ ਵਿਚ ਗੁਰੂ ਜੀ ਦੁਆਰਾ ਦਿੱਤੇ ਸੰਦੇਸ਼ ਦੀ ਵਧੇਰੇ ਜਾਣਕਾਰੀ ਨਹੀਂ ਦੇ ਸਕੇ। ਅਸੀਂ ਇਸ ਘਾਟ ਨੂੰ ਕੁਝ ਹੱਦ ਤੀਕ ਦੂਰ ਕਰਨ ਦਾ ਯਤਨ ਕੀਤਾ ਹੈ।

ਮੈਂ ਇਹ ਗੱਲ ਵੀ ਨੋਟ ਕਰਦਾ ਆਇਆ ਹਾਂ ਕਿ ਸਾਡੇ ਵਿਦਵਾਨ ਗੁਰੂ ਸਾਹਿਬਾਨ ਦੇ 'ਵਕੀਲ' ਬਣਨ ਦੀ ਕੋਸ਼ਿਸ਼ ਕਰਦੇ ਹਨ। ਸਾਡੇ ਇਹ ਵਿਦਵਾਨ ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਅਤੇ ਮਿਸ਼ਨ ਨੂੰ ਪੂਰੀ ਤਰ੍ਹਾਂ ਨਹੀਂ ਸਮਝ ਸਕੇ। ਉਦਾਹਰਣ ਵਜੋਂ ਡਾ. ਗੰਡਾ ਸਿੰਘ ਪੰਜਵੇਂ ਗੁਰੂ ਜੀ ਦੀ ਸ਼ਹੀਦੀ ਦੇ ਇਕ ਕਾਰਣ ਕਿ ਗੁਰੂ ਜੀ ਨੇ ਖ਼ੁਸਰੋ ਦੀ ਮਦਦ ਕੀਤੀ ਸੀ, ਦਾ ਖੰਡਨ ਕਰਦਿਆਂ ਕਈ ਜੁਗਤੀਆਂ ਲਗਾ ਕੇ ਸਿੱਧ ਕਰਦੇ ਹਨ ਕਿ ਗੁਰੂ ਜੀ ਨੇ ਖ਼ੁਸਰੋ ਦੀ ਮਦਦ ਨਹੀਂ ਕੀਤੀ ਸੀ। ਉਹ ਗੁਰੂ ਜੀ ਨੂੰ ਪੂਰੀ ਤਰ੍ਹਾਂ ਧਾਰਮਿਕ ਬਿਰਤੀ ਦਾ ਮਾਲਕ ਦੱਸਦਿਆਂ ਗੁਰੂ ਜੀ ਨੂੰ ਗ਼ੈਰ-ਰਾਜਸੀ ਬਿਆਨ ਕਰਦੇ ਹਨ। ਜਿਸ ਵਿਅਕਤੀ ਨੂੰ ਸਿੱਖੀ ਦੀ ਸਮਝ ਹੈ ਉਹ ਜਾਣਦਾ ਹੈ ਕਿ ਗੁਰੂ ਸਾਹਿਬਾਨ ਆਪਣੇ ਸਮੇਂ ਦੇ ਰਾਜਨੀਤਕ ਹਾਲਾਤਾਂ ਉੱਪਰ ਤਿੱਖੀ ਨਜ਼ਰ ਰਖਦੇ ਸਨ ਅਤੇ ਉਨ੍ਹਾਂ ਕੋਲ ਬਦਲਵੀਂ ਰਾਜਨੀਤਕ ਵਿਵਸਥਾ ਦਾ ਖਾਕਾ ਮੌਜੂਦ ਸੀ। ਗੁਰੂ ਨਾਨਕ ਸਾਹਿਬ ਰਾਜਨੀਤਕ ਚਿੰਤਕ ਹੀ ਨਹੀਂ ਸਨ ਉਨ੍ਹਾਂ ਨੇ ਤਤਕਾਲੀ ਰਾਜ-ਪ੍ਰਣਾਲੀ ਨੂੰ ਬਦਲਣ ਦੀ 'ਕੋਸ਼ਿਸ਼' ਕੀਤੀ ਸੀ ਅਤੇ

ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਇਸ ਅੰਦੋਲਨ ਨੂੰ ਸਫ਼ਲ ਹੋਣ ਤਕ ਜਾਰੀ ਰਖਿਆ ਸੀ। ਅਸੀਂ ਗੁਰੂ ਨਾਨਕ ਸਾਹਿਬ ਨੂੰ ਮਾਲਾ ਫੇਰਨ ਵਾਲੇ ਕਿਸੇ ਫ਼ਕੀਰ ਵਾਂਗ ਨਹੀਂ ਸਗੋਂ ਇਕ ਸੰਪੂਰਨ ਜਾਗੇ ਮਹਾਂ-ਮਾਨਵ ਦੇ ਤੌਰ 'ਤੇ ਪੇਸ਼ ਕਰ ਰਹੇ ਹਾਂ, ਜਿਸਨੇ ਆਪਣੇ ਵਰਗੇ ਅਣਗਿਣਤ ਮਾਨਵ ਜਗਾ ਦਿੱਤੇ ਸਨ। ਗੁਰੂ ਸਾਹਿਬ ਸੰਸਾਰ ਵਿਚ ਆਸ ਦਾ ਸੂਰਜ ਬਣ ਕੇ ਆਏ ਸਨ।

ਪੁਸਤਕ ਦਾ ਪਹਿਲਾ ਅਤੇ ਤੀਜਾ ਅਧਿਆਇ ਇਤਿਹਾਸ ਤੇ ਬਾਣੀ ਦੇ ਵਿਦਿਆਰਥੀਆਂ ਦੀ ਲੋੜ ਨੂੰ ਮੁੱਖ ਰਖ ਕੇ ਤਿਆਰ ਕੀਤੇ ਗਏ ਹਨ। ਮੈਨੂੰ ਯਾਦ ਹੈ ਕਿ ਦਿੱਲੀ ਵਿਚ ਮੈਨੂੰ ਇਕ 'ਵਿਦਵਾਨ' ਐਸੇ ਮਿਲੇ ਸਨ ਜਿਨ੍ਹਾਂ ਨੇ ਮੈਥੋਂ ਗੁਰੂ ਨਾਨਕ ਸਾਹਿਬ ਦੀਆਂ ਬਾਣੀਆਂ ਦੀ ਸੂਚੀ ਮੰਗੀ ਸੀ। ਉਹ 'ਵਿਦਵਾਨ' ਜਪੁ ਬਾਣੀ ਦਾ ਅੰਗਰੇਜ਼ੀ ਅਨੁਵਾਦ ਕਰ ਰਹੇ ਸਨ। ਜਦੋਂ ਮੈਂ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਰਚਿਤ 'ਸਿਧ ਗੋਸਟਿ' ਬਾਣੀ ਦਾ ਨਾਂ ਲਿਖਾਇਆ ਤਾਂ ਉਹ ਇਹ ਨਾਂ ਸੁਣ ਕੇ ਹੈਰਾਨ ਹੋਏ ਅਤੇ ਉਨ੍ਹਾਂ ਮੇਰੀ ਜਾਣਕਾਰੀ ਉੱਪਰ ਸੰਦੇਹ ਵਿਅਕਤ ਕੀਤਾ। ਉਹ ਕਹਿਣ ਲੱਗੇ ਕਿ ਇਹ ਤਾਂ ਸਾਖੀ ਹੈ...ਬਾਣੀ ਨਹੀਂ। ਮੈਂ ਅੰਦਾਜ਼ਾ ਲਗਾਇਆ ਕਿ ਜੇ ਇਕ ਵਿਦਵਾਨ ਦੀ ਔਸਤਨ ਜਾਣਕਾਰੀ ਇਹ ਹੈ ਤਾਂ ਆਮ ਸਿੱਖ ਦਾ ਕੀ ਹਾਲ ਹੋਵੇਗਾ। ਅਸੀਂ ਤੀਜੇ ਅਧਿਆਇ ਵਿਚ ਗੁਰੂ ਨਾਨਕ ਸਾਹਿਬ ਦੀ ਸਾਰੀ ਪ੍ਰਮਾਣੀਕ ਤੇ ਅਪ੍ਰਮਾਣੀਕ ਬਾਣੀ ਦਾ ਬਿਓਰਾ ਦੇ ਦਿੱਤਾ ਹੈ।

ਪੁਸਤਕ ਦੇ ਚੌਥੇ, ਪੰਜਵੇਂ ਅਤੇ ਛੇਵੇਂ ਆਇਆਇ ਅਜੋਕੇ ਵਿਚਾਰਵਾਨ ਪਾਠਕਾਂ ਨੂੰ ਸਾਹਮਣੇ ਰਖਦਿਆਂ ਇਸ ਪ੍ਰਕਾਰ ਤਿਆਰ ਕੀਤੇ ਹਨ ਕਿ ਵਿਸ਼ਵ ਪੱਧਰ ਉੱਪਰ ਗੁਰੂ-ਬਾਬੇ ਦੀ ਵਿਚਾਰਧਾਰਾ ਦਾ ਮਹੱਤਵ ਪ੍ਰਗਟ ਹੋ ਸਕੇ। ਪੁਸਤਕ ਦਾ ਛੇਵਾਂ ਅਧਿਆਇ ਸੰਸਾਰ ਵਿਚ ਨਾਨਕਵਾਦ ਦੇ ਫ਼ਲਸਫ਼ੇ ਦੇ ਅਮਲ ਦਾ ਪ੍ਰਗਟਾਵਾ ਕਰਦਾ ਹੈ। ਇਸ ਅਧਿਆਇ ਨੂੰ ਪੁਸਤਕ ਦਾ ਸਾਰ ਵੀ ਕਿਹਾ ਜਾ ਸਕਦਾ ਹੈ। ਪੁਸਤਕ ਦੇ ਅੰਤ ਵਿਚ ਚਾਰ ਅੰਤਿਕਾਵਾਂ ਦੁਆਰਾ ਬੜੀ ਜ਼ਰੂਰੀ ਜਾਣਕਾਰੀ ਦੇਣ ਦੇ ਨਾਲ ਪੁਸਤਕ-ਸੂਚੀ ਵੀ ਜੋੜੀ ਹੈ। ਇਸ ਅੰਤਲੇ ਭਾਗ ਦਾ ਲਾਭ ਸਾਡੇ ਖੋਜ-ਕਰਤਾਵਾਂ ਨੂੰ ਜ਼ਰੂਰ ਮਿਲ ਸਕੇਗਾ।

ਮੇਰੀ ਪਾਠਕਾਂ ਅੱਗੇ ਸਨਿਮਰ ਬੇਨਤੀ ਹੈ ਕਿ ਪੁਸਤਕ ਦੀ ਸਮੱਗਰੀ ਨੂੰ ਫ਼ਿਰਕੂ ਨਜ਼ਰੀਏ ਤੋਂ ਨਾ ਵਾਚਿਆ ਜਾਵੇ। ਇਹ ਪੁਸਤਕ ਫ਼ਿਰਕੂ ਤੇ ਤੰਗ ਉਦੇਸ਼ ਨਾਲ ਤਿਆਰ ਨਹੀਂ ਕੀਤੀ। ਇਸਦਾ ਉਦੇਸ਼ ਪਾਠਕ ਨੂੰ ਨਵੀਂ ਵਿਵਸਥਾ ਬਾਰੇ ਸੋਚਣ ਲਈ ਉਕਸਾਉਣਾ ਹੈ। ਇਹ ਉਹੀ ਮੁੱਦਾ ਹੈ ਜਿਸਨੂੰ ਅਜੋਕੇ ਚਿੰਤਕ 'ਨਿਆਂ' ਦੀ ਸੰਗਿਆ ਦਿੰਦੇ ਹਨ। ਗੁਰੂ ਨਾਨਕ ਨਿਆਂ ਲਈ ਵੱਡਾ ਅੰਦੋਲਨ ਚਲਾ ਰਹੇ ਸਨ ਅਤੇ ਇਸ ਨਿਆਂ ਦਾ ਘੇਰਾ ਮਨੁੱਖੀ ਨਿੱਜ (ਹਉਮੈ) ਤੋਂ ਲੈ ਕੇ ਦੈਵੀ-ਨਿਆਂ (ਧਰਮ) ਤਕ ਫੈਲਿਆ ਹੋਇਆ ਹੈ।

ਇਸ ਪੁਸਤਕ ਦੀ ਤਿਆਰੀ ਦੌਰਾਨ ਸਰਦਾਰ ਹਰਿੰਦਰਪਾਲ ਸਿੰਘ ਦਿੱਲੀ, ਸ. ਰੂਪ ਸਿੰਘ ਐਡੀਸ਼ਨਲ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬੀਬੀ ਗੁਰਮੀਤ ਕੌਰ ਬਾਵਾ ਆਦਿ ਤੋਂ ਇਲਾਵਾ ਸ. ਸੁਰਿੰਦਰ ਸਿੰਘ ਔਜਲਾ ਕੈਲਗਰੀ, ਸ. ਦਲਵਿੰਦਰ ਸਿੰਘ ਕੈਲਗਰੀ ਆਦਿ ਤੋਂ ਵੀ ਕੀਮਤੀ ਸੁਝਾਅ ਮਿਲਦੇ ਰਹੇ ਹਨ। ਸਭ ਤੋਂ ਵੱਧ ਮੇਰੀ ਇਸ ਪੁਸਤਕ ਵਿਚ ਦਿਲਚਸਪੀ ਰਿਟਾ. ਕਰਨਲ ਦਲਵਿੰਦਰ ਸਿੰਘ ਜੀ ਦਿੱਲੀ ਅਤੇ ਭਾਈ ਅਮਰਜੀਤ ਸਿੰਘ ਜੀ ਗਾਜ਼ੀਆਬਾਦ ਨੇ ਲਈ ਹੈ। ਇਨ੍ਹਾਂ ਸਭਨਾਂ ਦਾ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ।

ਆਪ ਸਭ ਤੇ ਹੱਥਾਂ ਵਿਚ ਇਹ ਪੁਸਤਕ ਦੇ ਕੇ ਅਤੀ ਪ੍ਰਸੰਨਤਾ ਪ੍ਰਗਟ ਕਰਦਾ ਹਾਂ।

20.7.2012

**ਗੁਰਸ਼ਰਨਜੀਤ ਸਿੰਘ (ਡਾ.)**
ਸਾਬਕਾ ਮੁਖੀ
ਗੁਰੂ ਨਾਨਕ ਅਧਿਐਨ ਸਕੂਲ
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ.

### ਅਧਿਆਇ ਪਹਿਲਾ

# ਤਤਕਾਲੀ ਹਾਲਾਤ ਅਤੇ ਸ੍ਰੋਤ

ਗੁਰੂ ਨਾਨਕ ਸਾਹਿਬ ਦੇ ਜੀਵਨ-ਕਾਲ (1469-1539 ਈ.) ਦੇ ਪੰਜਾਬ ਦੇ ਸਮੁੱਚੇ ਹਲਾਤਾਂ ਦੀ ਪ੍ਰਮਾਣੀਕ ਜਾਣਕਾਰੀ ਲਈ ਗੁਰੂ ਨਾਨਕ ਸਾਹਿਬ ਦੀ ਬਾਣੀ ਸਭ ਤੋਂ ਭਰੋਸੇਯੋਗ ਸ੍ਰੋਤ ਹੈ ਕਿਉਂ ਜੁ ਉਨ੍ਹਾਂ ਦੀ ਬਾਣੀ ਮੌਲਿਕ ਤੇ ਪ੍ਰਮਾਣੀਕ ਰੂਪ ਵਿਚ ਸਾਡੇ ਕੋਲ ਪੁੱਜੀ ਹੈ ਅਤੇ ਇਹ ਬਾਣੀ ਕਾਫ਼ੀ ਮਾਤਰਾ ਵਿਚ ਵੀ ਹੈ। ਇਹ ਬਦਕਿਸਮਤੀ ਵਾਲੀ ਗੱਲ ਹੀ ਹੈ ਕਿ ਤਤਕਾਲੀ ਪੰਜਾਬ ਬਾਰੇ ਕੋਈ ਸ੍ਰੋਤ ਪੰਜਾਬ ਵਿਚ ਨਹੀਂ ਰਚਿਆ ਗਿਆ। ਬਾਅਦ ਵਿਚ ਭਾਈ ਗੁਰਦਾਸ ਅਜਿਹਾ ਲੇਖਕ ਹੈ ਜਿਸ ਦੁਆਰਾ ਰਚੀਆਂ ਵਾਰਾਂ ਵਿਚ ਸਾਨੂੰ ਪੰਜਾਬ ਦੇ ਸਮਾਜਿਕ-ਰਾਜਨੀਤਕ ਹਲਾਤਾਂ ਦੀ ਜਾਣਕਾਰੀ ਮਿਲ ਸਕਦੀ ਹੈ। ਭਾਈ ਗੁਰਦਾਸ ਤੋਂ ਇਲਾਵਾ ਜਨਮਸਾਖੀ ਸਾਹਿਤ ਅਤੇ ਹੋਰ ਗੁਰੂਆਂ ਦੀ ਬਾਣੀ ਵੀ ਸਾਨੂੰ ਇਸ ਪਾਸੇ ਸੂਚਨਾ ਦੇਣ ਵਿਚ ਸਹਾਈ ਹੁੰਦੇ ਹਨ। ਇਨ੍ਹਾਂ ਸ੍ਰੋਤਾਂ ਦੇ ਨਾਲ ਸਾਡੇ ਕੋਲ ਮੱਧਕਾਲੀ ਭਾਰਤ ਦੇ ਆਮ ਹਲਾਤਾਂ ਨੂੰ ਜਾਣਨ ਲਈ ਕੁਝ ਫ਼ਾਰਸੀ ਸ੍ਰੋਤ ਵੀ ਮੌਜੂਦ ਹਨ। ਇਨ੍ਹਾਂ ਫ਼ਾਰਸੀ ਸ੍ਰੋਤਾਂ ਦੇ ਆਧਾਰ ਉਪਰ ਕੇ.ਐਮ. ਅਸ਼ਰਫ਼ ਦੀ ਪੁਸਤਕ *Life and Conditions of The people of The Hindustan* ਇਸ ਪਾਸੇ ਹੋਇਆ ਇਕ ਬਿਹਤਰੀਨ ਕੰਮ ਹੈ। ਪਰ ਗੁਰਮੁਖੀ ਸ੍ਰੋਤਾਂ ਨੂੰ ਵਧੇਰੇ ਇਤਿਹਾਸਕਾਰਾਂ ਨੇ ਮਹੱਤਵ ਨਹੀਂ ਦਿੱਤਾ। ਅਸੀਂ ਵਾਹ ਲਗਦਿਆਂ ਇਨ੍ਹਾਂ ਸਭ ਮੁੱਢਲੇ ਸ੍ਰੋਤਾਂ ਨੂੰ ਵਰਤਣ ਦਾ ਯਤਨ ਕਰਦਿਆਂ ਦੂਜ-ਸ੍ਰੋਤ (Secondary Sources) ਵੀ ਨਾਲ ਲੈ ਕੇ ਚਲਾਂਗੇ।

## I

## ਤਤਕਾਲੀ ਹਾਲਾਤ

ਗੁਰੂ ਨਾਨਕ ਸਾਹਿਬ ਪੰਦਰ੍ਹਵੀਂ-ਸੋਲ੍ਹਵੀਂ ਸਦੀ ਵਿਚ ਭਾਰਤ ਦੇ ਪੰਜਾਬ ਸੂਬੇ ਵਿਚ ਵਿਚਰੇ। ਭਾਰਤੀ ਸੂਬਾ ਪੰਜਾਬ ਇਕ ਅਹਿਮ ਖਿੱਤਾ ਰਿਹਾ ਹੈ, ਜਿਥੋਂ ਦੇ ਬਹੁਗਿਣਤੀ ਲੋਕਾਂ ਦਾ ਕਿੱਤਾ ਖੇਤੀਬਾੜੀ ਰਿਹਾ ਹੈ। ਇਥੋਂ ਦੇ ਮੂਲ ਵਾਸੀ ਸਿੱਧੇ-ਸਾਦੇ ਅਤੇ ਮਿਲ੍ਹਾਪੜੇ ਸੁਭਾਅ ਵਾਲੇ ਸਨ। ਖੇਤੀ ਦੇ ਧੰਦੇ ਵਿਚ ਇਨ੍ਹਾਂ ਦੀ ਲਗਨ ਨੇ ਇਨ੍ਹਾਂ ਵਿਚੋਂ ਗਿਆਨ-ਵਿਗਿਆਨ ਪ੍ਰਤੀ ਰੁਚੀ ਨੂੰ ਮੁਕਾ ਦਿੱਤਾ ਸੀ ਜਿਸ ਕਰਕੇ ਇਨ੍ਹਾਂ ਵਿਚ ਸੰਵੇਦਨਾ ਵਾਲਾ ਗੁਣ ਵੀ ਦਿਖਾਈ ਨਹੀਂ ਸੀ ਦਿੰਦਾ। ਇਸਦਾ ਪ੍ਰਮਾਣ ਇਹ ਹੈ ਕਿ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਸਦੀਆਂ-ਸਦੀਆਂ ਤੀਕ ਪੰਜਾਬ ਵਿਚ ਕੋਈ ਐਸੀ ਸ਼ਖ਼ਸੀਅਤ ਨਹੀਂ ਦਿਸਦੀ, ਜਿਸਨੇ ਪੰਜਾਬੀਆਂ ਦਾ ਪ੍ਰਤੀਨਿੱਧਤ੍ਵ ਕੀਤਾ ਹੋਵੇ ਜਾਂ ਪੰਜਾਬੀਆਂ ਨੂੰ ਨਵੀਂ ਸੇਧ ਦੇ ਕੇ ਉਨ੍ਹਾਂ ਦੇ ਜੀਵਨ ਨੂੰ ਪ੍ਰਭਾਵਿਤ ਕੀਤਾ ਹੋਵੇ।

## ਧਾਰਮਿਕ ਪ੍ਰਸਥਿਤੀਆਂ

ਇਹ ਠੀਕ ਹੈ ਕਿ ਲਗਪਗ ਚਾਰ ਹਜ਼ਾਰ ਸਾਲ ਪਹਿਲਾਂ ਪੰਜਾਬ ਵਿਚ ਵੇਦ ਰਚੇ ਗਏ ਸਨ। ਪਰ ਇਹ ਯਾਦ ਰਖਣਾ ਚਾਹੀਦਾ ਹੈ ਕਿ ਇਨ੍ਹਾਂ ਦੇ ਰਚਣਹਾਰੇ ਵਿਦੇਸ਼ੀ ਸਨ ਜੋ ਇਥੇ ਆ ਕੇ ਪੱਕੇ ਤੌਰ 'ਤੇ ਵੱਸ ਗਏ ਸਨ। ਇਸੇ ਤਰ੍ਹਾਂ ਇਹ ਵੀ ਠੀਕ ਹੈ ਕਿ ਬਾਰ੍ਹਵੀਂ ਸਦੀ ਵਿਚ ਬਾਬਾ ਫ਼ਰੀਦ ਨੇ ਪੰਜਾਬ ਦੇ ਲੋਕਾਂ ਨੂੰ ਪ੍ਰੇਮ ਅਤੇ ਬੰਦਗੀ ਦਾ ਪਾਠ ਪੜ੍ਹਾਇਆ ਸੀ। ਪਰ ਉਸਦੇ ਵਡੇਰੇ ਵੀ ਅਰਬ ਤੋਂ ਆਏ ਸਨ ਅਤੇ ਬਾਬਾ ਫ਼ਰੀਦ ਦੀ ਵਿਚਾਰਧਾਰਾ ਇਸਲਾਮਿਕ ਸੀ ਤੇ ਉਹ ਕੋਈ ਮੌਲਿਕ ਚਿੰਤਕ ਵੀ ਨਹੀਂ ਸੀ। ਇਤਿਹਾਸਕਾਰ ਲਈ ਇਹ ਨਿਰਣਾ ਕਰਨਾ ਮੁਸ਼ਕਿਲ ਨਹੀਂ ਕਿ ਬਾਬਾ ਫ਼ਰੀਦ ਦਾ ਆਮ ਤੌਰ 'ਤੇ ਇਸਲਾਮਿਕ ਜਗਤ ਵਿਚ ਕੋਈ ਬਹੁਤ ਵੱਡਾ ਮਰਤਬਾ ਨਹੀਂ ਅਤੇ ਪੰਜਾਬੀ ਲੋਕ ਵੀ ਉਸਤੋਂ ਬਹੁਤ ਪ੍ਰਭਾਵਿਤ ਨਹੀਂ ਰਹੇ। ਬੇਸ਼ਕ ! ਗੁਰੂ ਅਰਜਨ ਸਾਹਿਬ ਨੇ 1604 ਈ. ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਦਿਆਂ ਬਾਬਾ ਫ਼ਰੀਦ ਦੀ ਰਚਨਾ[1] ਨੂੰ ਇਸ ਵਿਚ ਆਦਰਪੂਰਵਕ ਦਰਜ ਕਰ ਲਿਆ ਸੀ ਪਰੰਤੂ ਸਾਨੂੰ ਪੰਜਾਬ ਦੇ ਮੱਧਕਾਲੀ ਦੌਰ ਵਿਚ ਬਾਬਾ ਫ਼ਰੀਦ ਦੇ ਪੰਜਾਬ ਵਿਚਲੇ ਵਿਆਪਕ ਪ੍ਰਭਾਵ ਨੂੰ ਸਿੱਧ ਕਰਨ ਵਾਲੀ ਕੋਈ ਤਤਕਾਲੀ ਰਚਨਾ ਨਹੀਂ ਮਿਲਦੀ।

### ਯੋਗ-ਨਾਥ ਮਤ

ਜੇ ਪੂਰਵ ਨਾਨਕ-ਕਾਲ ਦੇ ਕਿਸੇ ਨਾਮਵਰ ਪੰਜਾਬੀ ਦੀ ਖੋਜ ਕਰੀਏ ਤਾਂ ਉਹ ਹੈ ਗੋਰਖ ਨਾਥ[2] ਅਤੇ ਦੂਜਾ ਉਸਦਾ ਚੇਲਾ ਪੂਰਨ ਨਾਥ ਜਿਸਦਾ ਨਾਂ ਮਛੰਦਰ ਨਾਥ ਵੀ ਹੈ। ਗੋਰਖ ਨਾਥ ਨੇ ਪੰਜਾਬ ਤੋਂ ਬਾਹਰ ਗੋਰਖਪੁਰ ਵਜੋਂ ਪ੍ਰਸਿੱਧ ਹੋਏ ਸਥਾਨ ਵਿਖੇ ਬੈਠ ਕੇ ਨਾਥ ਮਤ ਦੀ ਸਥਾਪਨਾ ਕੀਤੀ ਜਿਸ ਵਿਚ ਸ਼ੈਵ, ਵੇਦਾਂਤ, ਯੋਗ, ਤੰਤਰ ਤੇ ਬੁੱਧ ਆਦਿ ਮਤ ਦੇ ਤੱਤ ਵੱਧ ਜਾਂ ਘੱਟ ਮਾਤਰਾ ਵਿਚ ਮੌਜੂਦ ਸਨ। ਇਸ ਮਤ ਦੀ ਵਿਚਾਰਧਾਰਾ ਵਿਚ ਕੁਝ ਵੀ ਮੌਲਿਕ ਨਹੀਂ ਸੀ। ਇਸਤੋਂ ਵੀ ਵਚਿੱਤਰ ਗੱਲ ਇਹ ਸੀ ਕਿ ਪੰਜਾਬ ਵਰਗੇ ਖੇਤੀ-ਪ੍ਰਧਾਨ ਖਿੱਤੇ ਵਿਚ ਨਾਥ ਮਤ ਦਾ ਪ੍ਰਭਾਵ ਹਿੰਦੂ ਤੇ ਇਸਲਾਮ ਮਤ ਤੋਂ ਵਿਆਪਕ ਸੀ। ਇਸਦਾ ਕਾਰਨ

1. ਸਿੱਖ ਅਧਿਐਨ ਦੇ ਵਿਦਿਆਰਥੀ ਜਾਣਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਚਾਰ ਸ਼ਬਦ ਤੇ 112 ਸਲੋਕ ਸ਼ੇਖ਼ ਫ਼ਰੀਦ ਦੇ ਨਾਂ ਉਪਰ ਦਰਜ ਹਨ। ਕੀ ਇਹ ਸਲੋਕ ਬਾਰ੍ਹਵੀਂ ਸਦੀ ਵਾਲੇ ਬਾਬਾ ਫ਼ਰੀਦ ਦੇ ਹਨ ਜਾਂ ਗੁਰੂ ਨਾਨਕ ਜੀ ਦੇ ਸਮਕਾਲੀ ਇਸੇ ਪਰੰਪਰਾ ਦੇ ਫ਼ਰੀਦ ਨਾਂ ਦੇ ਫ਼ਕੀਰ ਦੇ ਹਨ ? ਇਸ ਬਾਰੇ ਵਿਦਵਾਨਾਂ ਵਿਚ ਮਤਭੇਦ ਰਹੇ ਹਨ। ਵਿਸਥਾਰ ਲਈ ਮੇਰੀ ਪੁਸਤਕ **ਅਜੋਕੇ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ: ਪਰੰਪਰਾ ਤੇ ਇਤਿਹਾਸ** ਜ਼ਰੂਰ ਵੇਖੋ।
2. ਗੋਰਖ ਨਾਥ ਦੇ ਜੀਵਨ ਬਾਰੇ ਪ੍ਰਮਾਣੀਕ ਸਮੱਗਰੀ ਦੀ ਘਾਟ ਰਹੀ ਹੈ। ਉਜਾਗਰ ਸਿੰਘ ਸਹਿਗਲ ਰਚਿਤ ਪੁਸਤਕ **ਗੋਰਖਨਾਥ: ਜੀਵਨ ਤੇ ਰਚਨਾ** ਦੇ ਪੰਨਾ 11 ਅਨੁਸਾਰ "ਗੋਰਖਨਾਥ ਦੇ ਨਿਵਾਸ ਅਸਥਾਨ ਬਾਰੇ ਕੁਝ ਕਹਿ ਸਕਣਾ ਕਠਿਨ ਹੈ।" ਇਹੀ ਗੱਲ ਹਜਾਰੀ ਪ੍ਰਸਾਦ ਦਿਵੇਦੀ ਨੇ ਆਪਣੀ ਪੁਸਤਕ ਦੇ ਪੰਨਾ 106 ਉਪਰ ਲਿਖੀ ਹੈ।
   ਸੋ, ਉਸਦੇ ਪੰਜਾਬ ਨਾਲ ਸੰਬੰਧਿਤ ਹੋਣ ਬਾਰੇ ਵੀ ਸੰਦੇਹ ਹੈ।

ਇਹ ਸੀ ਕਿ ਹਿੰਦੂ ਤੇ ਇਸਲਾਮ ਮਤ ਦੀ ਕੱਟੜਤਾ ਅਤੇ ਸੰਕੀਰਨਤਾ ਪੰਜਾਬੀ ਸੁਭਾਅ ਦੇ ਅਨੁਕੂਲ ਨਹੀਂ ਸੀ। ਪੰਜਾਬੀ ਸੁਭਾਅ ਵਿਚ ਇਕ ਖੁੱਲ੍ਹਾਪਣ ਅਤੇ ਬੇਪਰਵਾਹੀ ਵੇਖਣ ਨੂੰ ਮਿਲਦੀ ਹੈ। ਇਸ ਨੇ ਪੰਜਾਬੀਆਂ ਨੂੰ ਗੈਰਜ਼ਿੰਮੇਵਾਰੀ ਅਤੇ ਅਨੁਸ਼ਾਸਨਹੀਣਤਾ ਵੱਲ ਧੱਕ ਦਿੱਤਾ। ਨਾਥ ਮਤ ਪੰਜਾਬ ਦੇ ਲੋਕ-ਧਰਮ ਦੇ ਵਧੇਰੇ ਨੇੜੇ ਸੀ ਜਿਸ ਕਰਕੇ ਇਹ ਪੰਜਾਬ ਦਾ ਹਰਮਨਪਿਆਰਾ ਮਤ ਹੋ ਗਿਆ ਸੀ। ਇਸ ਦੀ ਹਰਮਨਪਿਆਰਤਾ ਨੇ ਪੰਜਾਬੀਆਂ ਨੂੰ ਹੋਰ ਵਧੇਰੇ ਲਾਪਰਵਾਹ ਤੇ ਗੈਰਜ਼ਿੰਮੇਵਾਰ ਬਣਾ ਦਿੱਤਾ। ਉਨ੍ਹਾਂ ਨੇ ਖੇਤੀ ਦੇ ਕੰਮ ਵਿਚ ਨਾਥ ਮਤ ਦੇ ਪ੍ਰਭਾਵ ਕਾਰਨ ਰੁਚੀ ਲੈਣੀ ਛੱਡ ਦਿੱਤੀ ਅਤੇ ਭਾਂਜਵਾਦੀ ਬਿਰਤੀ ਦੇ ਧਾਰਨੀ ਹੋ ਗਏ।[3] ਜੋਗੀਆਂ ਦੇ ਪ੍ਰਮੁੱਖ 12 ਫ਼ਿਰਕਿਆਂ ਵਿਚੋਂ 'ਆਈ ਪੰਥ' (ਦੇਵੀ-ਪੂਜਕ) ਵਧੇਰੇ ਪ੍ਰਸਿੱਧ ਸੀ। ਨਾਥ ਜੋਗੀ ਕੰਨਾਂ ਵਿਚ ਮੁੰਦਰਾਂ ਪਾਉਂਦੇ[4], ਭਗਵੇ ਕਪੜੇ ਧਾਰਨ ਕਰਦੇ, ਹੱਥ ਵਿਚ ਭੀਖ ਮੰਗਣ ਲਈ ਖੱਪਰ[5] ਅਤੇ ਇਕ ਸਿੰਙੀ (ਵਾਜਾ) ਵੀ ਰਖਦੇ ਸਨ। ਆਪਣੇ ਪਿੰਡੇ ਉੱਪਰ ਸੁਆਹ[6] ਮੱਲ ਲੈਂਦੇ ਸਨ ਅਤੇ ਕੁੰਡਲਨੀ ਜਗਾਉਣ ਦੀ ਸਾਧਨਾ ਕਰਦੇ ਸਨ। ਇਨ੍ਹਾਂ ਦੀ ਧਾਰਨਾ ਸੀ ਕਿ ਜੀਵ ਦੇ ਅੰਦਰ ਕੁੰਡਲਨੀ ਸ਼ਕਤੀ ਸੁੱਤੀ ਹੁੰਦੀ ਹੈ ਜਿਸ ਕਰਕੇ ਉਹ ਅਧਿਆਤਮਕ ਤੌਰ 'ਤੇ ਨੀਵਾਂ ਜੀਵਨ ਜਿਉਂਦਾ ਹੈ। ਇਨ੍ਹਾਂ ਦੀ ਮਨੌਤ ਸੀ ਕਿ ਸੁਰਤ ਸੱਤ ਚੱਕਰਾਂ ਦੀ ਯਾਤਰਾ ਕਰਦਿਆਂ ਦਸਮ-ਦੁਆਰ ਤੀਕ ਪਹੁੰਚਦੀ ਹੈ। ਇਹ ਵੀ ਮੰਨਿਆ ਜਾਂਦਾ ਸੀ ਕਿ ਪ੍ਰਾਣਾਯਾਮ ਕਰਦਿਆਂ ਇੜਾ, ਪਿੰਗਲਾ ਅਤੇ ਸੁਖਮਨਾ ਨਾੜੀਆਂ ਦੁਆਰਾ ਕੁੰਡਲਨੀ (ਸੱਪ ਵਾਂਗ ਕੁੰਡਲ ਮਾਰ ਕੇ ਬੈਠੀ ਸ਼ਕਤੀ) ਸਕ੍ਰਿਅ ਹੋ ਜਾਂਦੀ ਹੈ। ਇਸ ਅਵਸਥਾ ਵਿਚ ਯੋਗੀ ਨੂੰ ਅਨਹਦ ਨਾਦ ਸੁਣਦਾ ਹੈ ਅਤੇ ਅੰਮ੍ਰਿਤ ਵਰਖਾ ਹੁੰਦੀ ਹੈ। ਇਸ ਤਰ੍ਹਾਂ ਇਹ ਵਿਅਕਤੀਗਤ ਸਾਧਨਾ ਹੈ। ਗੁਰੂ ਨਾਨਕ ਸਾਹਿਬ ਨੇ ਸਭ ਤੋਂ ਵੱਧ ਟਿੱਪਣੀਆਂ ਇਨ੍ਹਾਂ ਯੋਗੀਆਂ ਤੇ ਨਾਥਾਂ ਬਾਰੇ ਹੀ ਕੀਤੀਆਂ ਹਨ। ਪੰਜਾਬ ਦੇ ਲੋਕ 'ਯੋਗੀ' ਨੂੰ 'ਜੋਗੀ' ਹੀ ਕਹਿੰਦੇ ਆ ਰਹੇ ਹਨ। ਪੰਜਾਬ ਵਿਚ ਜਲੰਧਰ ਤੇ ਅੱਚਲ ਬਟਾਲਾ ਇਨ੍ਹਾਂ ਜੋਗੀਆਂ ਦੇ ਪ੍ਰਮੁੱਖ ਕੇਂਦਰ ਰਹੇ ਹਨ ਅਤੇ ਗੁਰੂ ਨਾਨਕ ਸਾਹਿਬ ਆਪਣੀਆਂ ਉਦਾਸੀਆਂ ਦੌਰਾਨ ਕਈ ਵਾਰ ਇਨ੍ਹਾਂ ਨੂੰ ਮਿਲਦੇ ਰਹੇ ਸਨ। ਗੁਰੂ ਨਾਨਕ ਸਾਹਿਬ ਦੀ ਇਕ ਬਾਣੀ 'ਸਿਧ ਗੋਸਟਿ' ਇਨ੍ਹਾਂ ਨਾਥ-

---

3. ਗੋਰਖਬਾਣੀ ਵਿਚ ਅਜਿਹੇ ਕਈ ਹਵਾਲੇ ਹਨ, ਜਿਵੇਂ:
   ੳ. ਮਿੰਦਰ ਛਾਡੇ ਕੁਟੀ ਬੰਧਾਵੈ, ਤ੍ਰਿਆਗੇ ਮਾਯਾ ਮੋਹ ਮੰਗਾਵੈ॥
   ਸੁੰਦਿਰ ਛਾਡੇ ਨਕਟੀ ਬਾਸੇ, ਤਾਂ ਤੇ ਗੋਰਖ ਅਲਗੇ ਨਾਸੇ॥
   (ਗੋਰਖ ਬਾਣੀ, ਪੰਨਾ 93)
   ਅ. ਕਨਕ ਕਾਮਨੀ ਤ੍ਰਿਆਗੈ ਦੋਇ॥ ਸੋ ਜੋਗੇਸਵਰ ਨਿਰਭੈ ਹੋਇ॥ (ਉਹੀ, ਪੰਨਾ 56)
4. ਮੁੰਦਾ ਸੰਤੋਖੁ ਸਰਮੁ ਪਤੁ ਝੋਲੀ (ਗੁਰੂ ਗ੍ਰੰਥ ਸਾਹਿਬ, ਪੰਨਾ ੬)
5. ਧਿਆਨ ਕੀ ਕਰਹਿ ਬਿਭੂਤਿ॥
   ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
   ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥ (ਉਹੀ)
6. ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
   ਜੋਗੁ ਨ ਮੁੰਦੀ ਮੂੰਡਿ ਮਡਾਈਐ ਜੋਗੁ ਨ ਸਿੰਙੀ ਵਾਈਐ॥ (ਉਹੀ, ਪੰਨਾ ੭੩੦)

ਜੋਗੀਆਂ ਨਾਲ ਹੋਏ ਸੁਆਲਾਂ-ਜੁਆਬਾਂ ਦੀ ਪ੍ਰਤੀਨਿੱਧਤਾ ਕਰਦੀ ਹੈ। ਇਸ ਬਾਣੀ ਦੀ ਸੂਚਨਾ ਅਨੁਸਾਰ ਜੋਗੀਆਂ ਦੀ ਜਮਾਤ ਗ੍ਰਿਹਸਤ ਤੇ ਕਿਰਤ ਦੀ ਵਿਰੋਧੀ ਸੀ। ਮੈਕਸ ਵੈੱਬਰ ਨੇ ਵੀ ਲਿਖਿਆ ਹੈ ਕਿ ਮੱਧਕਾਲ ਵਿਚ ਭੀਖ ਨੂੰ ਵਡਿਆਇਆ ਜਾਂਦਾ ਸੀ।[7] ਅਤੇ ਇਹ ਜੋਗੀ ਜੰਗਲਾਂ-ਉਜਾੜਾਂ ਵਿਚ ਰਹਿੰਦੇ ਸਨ।[8] ਗੁਰੂ ਨਾਨਕ ਬਾਣੀ ਵਿਚੋਂ ਇਹ ਵੀ ਸੂਚਨਾ ਮਿਲਦੀ ਹੈ ਕਿ ਇਹ ਜੋਗੀ ਘਰ-ਬਾਰ ਤਿਆਗ ਕੇ ਪਰਾਈਆਂ ਔਰਤਾਂ ਪ੍ਰਤੀ ਮੰਦਭਾਵਨਾ ਰਖਦੇ ਸਨ।[9]

ਸੋ ਪੂਰਵ ਨਾਨਕ-ਕਾਲ ਵਿਚ ਸਾਨੂੰ ਕੋਈ ਐਸੀ ਸ਼ਖ਼ਸੀਅਤ ਜਾਂ ਵਿਚਾਰਧਾਰਾ ਨਹੀਂ ਮਿਲਦੀ, ਜਿਸਨੇ ਪੰਜਾਬੀਆਂ ਦੇ ਉਧਾਰ ਲਈ ਭਰਵਾਂ ਯੋਗਦਾਨ ਪਾਇਆ ਹੋਵੇ। ਸਰ ਮੁਹੰਮਦ ਇਕਬਾਲ[10] ਨੇ ਇਤਿਹਾਸ ਦੀ ਸੱਚਾਈ ਨੂੰ ਵਰਨਣ ਕਰਦਿਆਂ ਲਿਖਿਆ ਸੀ :

ਫਿਰ ਉਠੀ ਸਦਾ ਤੌਹੀਦ ਕੀ ਪੰਜਾਬ ਸੇ।
ਇਕ ਮਰਦੇ ਕਾਮਲ ਨੇ ਜਗਾਇਆ ਹਿੰਦ ਕੋ ਖ਼੍ਵਾਬ ਸੇ।

## ਧਰਮ-ਸੁਧਾਰ ਅੰਦੋਲਨ

ਇਤਿਹਾਸ ਦੇ ਵਿਦਿਆਰਥੀ ਲਈ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਪੰਜਾਬ, ਭਾਰਤ ਅਤੇ ਵਿਸ਼ਵ ਦੀ ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਅਵਸਥਾ ਨੂੰ ਜਾਣਨਾ ਬਹੁਤ ਜਰੂਰੀ ਹੈ। ਇਸ ਜਾਣਕਾਰੀ ਤੋਂ ਬਿਨਾਂ ਗੁਰੂ ਨਾਨਕ ਸਾਹਿਬ ਦੇ ਯੋਗਦਾਨ ਦਾ ਮੁਲਾਂਕਣ ਕਰਨਾ ਸੰਭਵ ਨਹੀਂ। ਜਿਸ ਸਮੇਂ ਗੁਰੂ ਨਾਨਕ ਸਾਹਿਬ ਧਰਤੀ ਉੱਪਰ ਵਿਚਰੇ, ਉਸ ਸਮੇਂ ਨੂੰ 'ਨਵ-ਜਾਗਰਣ ਕਾਲ' ਕਿਹਾ ਜਾਂਦਾ ਹੈ। ਇਤਿਹਾਸਕ ਕਾਲ-ਕ੍ਰਮ ਮੁਤਾਬਿਕ ਇਹ ਮੱਧਕਾਲੀ ਦੌਰ ਦਾ ਅੰਤਿਮ ਪੜਾਅ ਸੀ। ਇਸ ਸਮੇਂ ਯੂਰਪ ਤੇ ਭਾਰਤ ਵਿਚ ਆਧੁਨਿਕ ਕਾਲ ਵਿਚ ਪ੍ਰਵੇਸ਼ ਕਰਨ ਦਾ ਮਾਹੌਲ ਸਿਰਜਣ ਦੇ ਯਤਨ ਦਿਸਦੇ ਹਨ। ਜੇ ਯੂਰਪ ਦੀ ਗੱਲ ਕਰੀਏ ਤਾਂ ਜਰਮਨੀ ਦਾ ਮਾਰਟਿਨ ਲੂਥਰ (1483-1546 ਈ.), ਫਰਾਂਸ ਦਾ ਜੌਹਨ ਕਾਲਵਿਨ (1509-1564 ਈ.) ਅਤੇ ਥੌਮਸ ਮੋਰ (1478-1535 ਈ.) ਕੁਝ ਪ੍ਰਸਿੱਧ ਸੁਧਾਰਕ ਹਨ। ਦੂਜੇ ਪਾਸੇ ਭਾਰਤ ਵਿਚ ਚੱਲੀ ਭਗਤੀ ਲਹਿਰ ਦੇ ਰਾਮਾਨੰਦ, ਕਬੀਰ, ਰਵਿਦਾਸ, ਸ੍ਰੀ ਸ਼ੰਕਰ ਦੇਵ, ਚੈਤੰਨਯ ਮਹਾਂਪ੍ਰਭੂ, ਮੀਰਾ ਬਾਈ ਅਤੇ ਸੂਰਦਾਸ ਆਦਿ ਮਹਾਂਪੁਰਸ਼ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਰਹੇ ਹਨ। ਇਨ੍ਹਾਂ ਸਭਨਾਂ ਵਿਚ ਭਾਵੇਂ ਪ੍ਰਤੱਖ ਤੌਰ 'ਤੇ ਆਪਸੀ ਸਹਿਯੋਗ ਜਾਂ ਸੰਪਰਕ ਨਹੀਂ ਰਿਹਾ ਪਰੰਤੂ ਇਨ੍ਹਾਂ ਦਰਮਿਆਨ ਕੁਝ ਵਿਚਾਰਧਾਰਕ ਸਾਂਝਾਂ ਦੇਖੀਆਂ ਜਾ ਸਕਦੀਆਂ ਹਨ। ਇਹ ਸਾਰੇ ਧਰਮ ਦੇ ਨਾਂ ਉੱਪਰ ਚੱਲਣ ਵਾਲੇ ਪਾਖੰਡ ਤੇ ਅਗਿਆਨਤਾ ਦੀ ਥਾਂ ਗਿਆਨ, ਸੱਚ ਅਤੇ

---

7. *The Protestant Ethic and the Spirit of the Capitalism*, p. 177.
8. ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋਲਾਈ॥ (ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)
9. ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥ (ਉਹੀ, ਪੰਨਾ ੧੦੧੩)
10. ਸਰ ਮੁਹੰਮਦ ਇਕਬਾਲ (1877-1938 ਈ.) ਇਸਲਾਮਿਕ ਜਗਤ ਦੀ ਇਕ ਉੱਘੀ ਸ਼ਖ਼ਸੀਅਤ ਰਹੀ ਹੈ ਜਿਸਨੇ ਬੜੀ ਉੱਚ ਪਾਏ ਦੀ ਸ਼ਾਇਰੀ ਕੀਤੀ ਹੈ। ਉਸਨੂੰ ਪਾਕਿਸਤਾਨ ਦੇ ਸੰਕਲਪ ਦੇ ਘਾੜੇ ਵਜੋਂ ਵੀ ਜਾਣਿਆ ਜਾਂਦਾ ਹੈ।

ਸਦਾਚਾਰਕ ਪਵਿੱਤਰਤਾ ਉੱਪਰ ਬਲ ਦਿੰਦੇ ਸਨ। ਪੰਜਾਬ ਵਿਚ ਵੈਸ਼ਣਵ ਭਗਤੀ ਦਾ ਕੋਈ ਮੁੱਖ ਪ੍ਰਚਾਰਕ ਪੰਦਰ੍ਹਵੀਂ ਸਦੀ ਤੀਕ ਨਹੀਂ ਦਿਸਦਾ। ਪਰੰਤੂ ਘੁੰਮਕੱੜ ਸਾਧੂਆਂ ਦੇ ਕਾਰਨ ਕੁਝ ਭਗਤਾਂ ਦੇ ਪਦੇ ਆਮ ਲੋਕਾਂ ਦੀ ਜ਼ਬਾਨ ਉਪਰ ਚੜ੍ਹੇ ਹੋਏ ਸਨ। ਇਸਦਾ ਇਹ ਭਾਵ ਨਹੀਂ ਕਿ ਭਗਤੀ ਅੰਦੋਲਨ ਦਾ ਪੰਜਾਬ ਵਿਚ ਖਾਸਾ ਪ੍ਰਭਾਵ ਸੀ। ਪੰਜਾਬ ਦੇ ਲੋਕ ਕੁਲ ਮਿਲਾਕੇ ਉਦਾਸੀ ਤੇ ਨੀਰਸਤਾ ਵਾਲਾ ਜੀਵਨ ਜੀਅ ਰਹੇ ਸਨ। ਪੰਜਾਬ ਵਿਚ ਮੁੱਖ ਰੂਪ ਵਿਚ ਦੋ ਹੀ ਧਰਮ ਸਨ-ਹਿੰਦੂ ਤੇ ਇਸਲਾਮ। ਹਿੰਦੂਆਂ ਦੇ ਸ਼ੈਵ, ਵੈਸ਼ਣਵ ਤੇ ਸਾਕਤ ਆਦਿ ਫ਼ਿਰਕਿਆਂ ਦੇ ਅਨੁਯਾਈ ਮੌਜੂਦ ਸਨ। ਉਸ ਸਮੇਂ ਦੇ ਪੰਜਾਬ ਵਿਚ ਜੈਨ ਤੇ ਬੁੱਧ ਮਤ ਦਾ ਕੋਈ ਪ੍ਰਭਾਵ ਨਹੀਂ ਸੀ। ਬੇਸ਼ਕ! ਪ੍ਰਾਚੀਨ ਸਮੇਂ ਵਿਚ ਪੰਜਾਬ ਵਿਚ ਬੁੱਧ ਮਤ ਦੇ ਫੈਲਣ ਦੇ ਕੁਝ ਪ੍ਰਮਾਣ ਮੌਜੂਦ ਹਨ[11] ਪਰ ਪੰਜਾਬੀਆਂ ਨੇ ਕਿਸੇ ਵੀ ਮਤ ਨੂੰ ਪੱਕੇ ਤੌਰ 'ਤੇ ਧਾਰਨ ਨਹੀਂ ਕੀਤਾ। ਸੰਭਵ ਹੈ ਕਿ ਜੈਨ[12] ਤੇ ਬੁੱਧ ਮਤ ਦੇ ਅਹਿੰਸਾਵਾਦੀ ਉਪਦੇਸ਼ਾਂ ਨੂੰ ਖੇਤੀਬਾੜੀ ਕਰਨ ਵਾਲੇ ਪੰਜਾਬੀਆਂ ਨੇ 'ਜੀ ਆਇਆਂ' ਨਹੀਂ ਸੀ ਕਿਹਾ। ਜੈਨ, ਬੁੱਧ ਤੇ ਜੋਗੀ ਸਮਾਜਿਕ ਕ੍ਰਿਆਵਾਂ ਨੂੰ ਧਰਮ-ਵਿਰੋਧੀ ਬਿਆਨ ਕਰਦੇ ਸਨ। ਕਿਉਂ ਜੁ ਖੇਤਾਂ ਵਿਚ ਹੱਲ ਚਲਾਉਂਦਿਆਂ ਜੀਵ ਹੱਤਿਆ ਹੋ ਜਾਂਦੀ ਹੈ। ਭਾਰਤੀ ਆਰਥਿਕਤਾ ਨੂੰ ਇਥੋਂ ਦੀਆਂ ਧਾਰਮਿਕ ਮਾਨਤਾਵਾਂ ਨੇ ਪਛਾੜਨ ਵਿਚ ਵੱਡੀ ਭੂਮਿਕਾ ਨਿਭਾਈ ਹੈ।

## ਹਿੰਦੂ ਧਰਮ

ਵੇਦਿਕ ਮਤ ਅਤੇ ਹਿੰਦੂ ਮਤ ਨੂੰ ਇਕ ਨਹੀਂ ਸਮਝਣਾ ਚਾਹੀਦਾ। ਵੇਦਿਕ ਮਤ ਨੂੰ ਹਿੰਦੂ ਮਤ ਤਕ ਜਾਂਦਿਆਂ-ਜਾਂਦਿਆਂ ਕਈ ਪੜਾਵਾਂ ਵਿਚੋਂ ਗੁਜ਼ਰਦਿਆਂ ਲੰਬਾ ਸਫ਼ਰ ਤੈਅ ਕਰਨਾ ਪਿਆ ਹੈ। ਇਸ ਸਫ਼ਰ ਦੌਰਾਨ ਵੇਦਿਕ ਮਤ ਦਾ ਪ੍ਰਮਾਣਿਕ ਹੁਲੀਆ ਵਿਗੜ ਚੁੱਕਾ ਸੀ। 'ਹਿੰਦੂ' ਸ਼ਬਦ ਨੂੰ ਲੈ ਕੇ ਵਿਦਵਾਨਾਂ ਵਿਚ ਭਾਰੀ ਮਤਭੇਦ ਰਹੇ ਹਨ। ਇਕ ਮਤ ਇਹ ਵੀ ਹੈ ਕਿ ਆਰੀਅਨ ਲੋਕ 'ਸ' ਦਾ ਉਚਾਰਣ 'ਹ' ਵਾਲਾ ਕਰਦੇ ਸਨ।[13] ਇਸ ਕਰਕੇ 'ਸਿੰਧੂ' ਨੂੰ ਉਹ 'ਹਿੰਦੂ' ਉਚਾਰਦੇ ਸਨ। ਪਰ ਇਹ ਮੰਨਣ ਯੋਗ ਨਹੀਂ; ਕਿਉਂਕਿ ਵੇਦਾਂ, ਮਹਾਭਾਰਤ ਤੇ ਰਮਾਇਣ ਆਦਿ ਪ੍ਰਾਚੀਨ ਭਾਰਤੀ ਗ੍ਰੰਥਾਂ ਵਿਚ ਇਹ ਸ਼ਬਦ ਕਿਧਰੇ ਵੀ ਨਹੀਂ ਮਿਲਦਾ। ਇਥੇ ਥਾਂ ਦੀ ਘਾਟ ਨੂੰ ਮੁੱਖ ਰਖਦਿਆਂ ਅਸੀਂ ਇਹ ਕਹਿਣਾ ਚਾਹਾਂਗੇ ਕਿ ਭਾਰਤ ਵਿਚ ਜਨਮੇ ਸਭ ਮਤ-ਮਤਾਂਤਰਾਂ ਨੂੰ 'ਹਿੰਦੂ' ਸੰਗਿਆ ਦਿੱਤੀ ਜਾ ਰਹੀ ਸੀ ਅਤੇ ਇਹ

---

11. ਹਿਊਨ ਸਾਂਗ ਪੰਜਾਬ ਵਿਚ ਕੁਝ ਬੋਧੀ ਕੇਂਦਰਾਂ ਦੀ ਗੱਲ ਕਰਦਾ ਹੈ। ਪਰੋਮੀਲਾ ਥਾਪਰ ਆਪਣੀ ਪੁਸਤਕ *A History of India* ਦੇ ਪੰਨਾ 159 ਉਪਰ ਲਿਖਦੀ ਹੈ ਕਿ ਪੰਜਾਬ ਵਿਚਲਾ ਬੁੱਧ ਮਤ ਬਾਅਦ ਵਿਚ ਬ੍ਰਾਹਮਣ ਮਤ ਦਾ ਹੀ ਇਕ ਫ਼ਿਰਕਾ ਬਣ ਕੇ ਰਹਿ ਗਿਆ।
12. Banarsi Das Jain ਨੇ ਆਪਣੇ ਪਰਚੇ 'Jainism In the Punjab', *Sarupa Bharti* ਵਿਚ ਲਿਖਿਆ ਹੈ ਕਿ ਪੰਦਰਵ੍ਹੀਂ ਸਦੀ ਵਿਚ ਜੈਨ ਸਾਧੂਆਂ ਦੀ ਇਕ ਟੋਲੀ ਕਾਂਗੜਾ (ਪੁਰਾਤਨ ਪੰਜਾਬ ਦਾ ਹਿੱਸਾ) ਆਈ ਸੀ।
13. ਅੱਜ ਵੀ ਮਾਝੇ ਦੇ ਵਸਨੀਕ 'ਪੈਸਾ' ਨੂੰ 'ਪੈਹਾ' ਕਹਿੰਦੇ ਹਨ।

ਸੰਗਿਆ ਮੁਸਲਮਾਨਾਂ ਨੇ ਦਿੱਤੀ ਸੀ।

ਗੁਰੂ ਨਾਨਕ ਸਾਹਿਬ ਦੇ ਸਮੇਂ ਹਿੰਦੂ **ਵੇਦ, ਮਹਾਭਾਰਤ, ਰਮਾਇਣ**, ਪੌਰਾਣਾਂ ਅਤੇ ਸਿਮਰਤੀ ਗ੍ਰੰਥਾਂ ਨੂੰ ਮੰਨਦੇ ਸਨ। ਵੇਦਾਂ ਨੂੰ ਮੰਨਦੇ ਸਨ ਪਰ ਵੇਦਾਂ ਦੀ ਸਿੱਖਿਆ ਤੋਂ ਉਲਟ ਮੂਰਤੀ ਪੂਜਾ ਹਰ ਥਾਂ ਪ੍ਰਚਲਿੱਤ ਸੀ। ਵੈਦਿਕ ਦੇਵਤਿਆਂ ਦੀ ਮਾਨਤਾ ਖ਼ਤਮ ਹੋ ਚੁੱਕੀ ਸੀ ਅਤੇ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਨੂੰ ਮੁੱਖ ਦੇਵਤਿਆਂ ਦੀ ਕੁਰਸੀ ਉਪਰ ਬਿਠਾ ਦਿੱਤਾ ਗਿਆ ਸੀ। ਡਾ. ਜੇ. ਐਸ. ਗਰੇਵਾਲ ਨੇ ਲਿਖਿਆ ਹੈ ਕਿ ਵੇਦਾਂ ਤੋਂ ਪੌਰਾਣਾਂ ਦੀ ਮਾਨਤਾ ਵਧੇਰੇ ਸੀ।[14] ਵਿਸ਼ਨੂੰ ਦੇ ਦਸ ਅਵਤਾਰਾਂ ਵਿਚੋਂ ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮ ਚੰਦਰ ਦੀ ਪੂਜਾ ਸਭ ਤੋਂ ਵਧੇਰੇ ਹੁੰਦੀ ਸੀ। ਸ਼ੈਵ ਮਤ ਵਾਲੇ ਸ਼ਿਵ ਨੂੰ ਸਰਵੁੱਚ ਦੇਵ ਮੰਨਦੇ ਸਨ ਤਾਂ ਸਾਕਤ ਮਤ ਵਾਲੇ ਸ਼ਿਵ ਤੇ ਸ਼ਕਤੀ ਦੇ ਰੂਪ ਵਿਚ ਦੁਰਗਾ, ਕਾਲੀ ਤੇ ਤਾਰਾ ਦੇਵੀ ਆਦਿ ਦੇਵੀਆਂ ਦੇ ਉਪਾਸ਼ਕ ਸਨ। ਸਾਕਤਾਂ ਦੀ ਸਾਧਨਾ ਵਿਚ ਪੰਜ ਮੱਕਾਰੀ[15] ਅਤੇ ਸ਼ਮਸ਼ਾਨ ਸਾਧਨਾ ਚੱਲਦੀ ਸੀ। ਸਾਕਤਾਂ ਦੀ ਸ਼ਾਖਾ ਅਘੋਰ ਪੰਥ[16] ਦੇ ਅਨੁਯਾਈ ਆਪਣਾ ਤੇ ਦੂਜਿਆਂ ਦਾ ਮੱਲ ਤਕ ਖਾ ਜਾਂਦੇ ਸਨ। ਨਰ ਬਲੀ ਤੇ ਪਸ਼ੂ ਬਲੀ ਵੀ ਪ੍ਰਚਲਿਤ ਸੀ। ਸਾਕਤਾਂ ਨੂੰ 'ਵਾਮਪੰਥੀ' ਜਾਂ 'ਖੱਬੇ-ਪੱਖੀ' ਵੀ ਕਿਹਾ ਜਾਂਦਾ ਹੈ। ਸ਼ਮਸ਼ਾਨ ਸਾਧਨਾ ਦੌਰਾਨ ਪੁਰਸ਼ ਸਾਧਕ ਨੂੰ 'ਭੈਰੋ' ਤੇ ਇਸਤਰੀ ਸਾਧਕ ਨੂੰ 'ਭੈਰਵੀ' ਦੇ ਰੂਪ ਵਿਚ ਜਲਦੇ ਹੋਏ ਮੁਰਦੇ ਦੇ ਕੋਲ ਕਾਮ-ਕਿਰਿਆ ਕਰਨੀ ਪੈਂਦੀ ਹੈ। ਸਾਰੇ ਹਿੰਦੂ ਤੀਰਥ ਯਾਤਰਾਵਾਂ ਦਾ ਬੜਾ ਮਹਾਤਮ ਮੰਨਦੇ ਸਨ ਅਤੇ ਪ੍ਰਮੁੱਖ ਰੂਪ ਵਿਚ 68 ਤੀਰਥ ਮੰਨੇ ਗਏ ਹਨ ਜਿਨ੍ਹਾਂ ਵਿਚ ਪ੍ਰਮੁੱਖ ਹਰਿਦੁਆਰ, ਪ੍ਰਯਾਗ, ਪਿਹੋਵਾ, ਕੁਰੁਕਸ਼ੇਤਰ, ਕਾਸ਼ੀ, ਪੁਰੀ ਆਦਿ ਸ਼ਾਮਲ ਹਨ। ਹਿੰਦੂਆਂ ਦੀ ਮਾਨਤਾ ਸੀ ਕਿ ਤੀਰਥਾਂ ਉਪਰ ਜਾਣ ਨਾਲ ਪਾਪਾਂ ਤੋਂ ਮੁਕਤੀ ਮਿਲ ਜਾਂਦੀ ਹੈ।[17] ਤੀਰਥਾਂ ਉਪਰ ਪਿੱਤਰਾਂ ਦੇ ਉਧਾਰ ਲਈ ਵੀ ਬ੍ਰਾਹਮਣਾਂ ਤੋਂ ਪੂਜਾ ਆਦਿ ਕਰਵਾਈ ਜਾਂਦੀ ਸੀ। ਕੁਝ ਤੀਰਥ ਅਸਥਾਨਾਂ ਉੱਪਰ ਕੁੰਭ ਆਦਿ ਦੇ ਮੇਲੇ ਮੌਕੇ ਲੱਖਾਂ ਲੋਕਾਂ ਦੀ ਭੀੜ ਇਕੱਠੀ ਹੋ ਜਾਂਦੀ ਸੀ। ਹਿੰਦੂ ਮੁਸਲਿਮ ਹਾਕਮਾਂ ਦੇ ਦਬਾਅ ਕਾਰਨ ਇਕ ਪਾਸੇ ਤਾਂ ਮੰਦਰਾਂ ਵਿਚ ਵੜ ਕੇ ਹਿੰਦੂ ਕਰਮ-ਕਾਂਡ ਕਰਦੇ ਸਨ ਅਤੇ ਮੁਸਲਮਾਨਾਂ ਨੂੰ 'ਮਲੇਛ' (ਪਾਪੀ) ਕਹਿ ਕੇ ਨਫ਼ਰਤ ਕਰਦੇ ਸਨ। ਪਰ ਦੂਜੇ ਪਾਸੇ ਹਾਕਮਾਂ ਨੂੰ ਪ੍ਰਸੰਨ ਕਰਨ ਲਈ ਹਲਾਲ (ਮੁਸਲਮਾਨੀ ਢੰਗ ਨਾਲ ਬਣਾਇਆ ਮਾਸ) ਖਾਂਦੇ ਸਨ, ਨੀਲੇ ਰੰਗ ਦੇ ਬਸਤਰ

---

14. *Guru Nanak In History*, p.106.
**ਖ਼ੁਲਾਸਤ-ਉਤ-ਤਵਾਰੀਖ਼** ਦੇ ਪੰਨਾ 23 ਉਪਰ ਸੁਜਾਨ ਰਾਏ ਨੇ ਜੈਨੀਆਂ ਦੇ ਪੰਜਾਬ ਵਿਚ ਪ੍ਰਭਾਵਸ਼ਾਲੀ ਨਾ ਹੋਣ ਦੀ ਗੱਲ ਕੀਤੀ ਹੈ।
15. ਪੰਜ ਮੱਕਾਰ: ਮਾਸ, ਮਦਿਰਾ, ਮਛਲੀ. ਮੈਥੁਨ ਤੇ ਮੁਦਰਾ।
16. ਭਾਰਤ ਦੇ ਕਪਾਲਿਕ ਫ਼ਿਰਕੇ ਵਿਚੋਂ ਨਿਕਲਿਆ ਇਕ ਪੰਥ। ਇਸਦੇ ਅਨੁਯਾਈ ਹਰ ਤਰ੍ਹਾਂ ਦਾ ਵਿਵਰਜਤ ਭੋਜਨ ਤੇ ਹੋਰ ਪਦਾਰਥ ਸੇਵਨ ਕਰਨ ਤੋਂ ਪ੍ਰਹੇਜ਼ ਨਹੀਂ ਕਰਦੇ। ਇਹ ਭੈਰਉ ਦੇ ਰੂਪ ਵਿਚ ਸ਼ਿਵ ਦੀ ਅਰਾਧਨਾ ਕਰਦੇ ਹਨ।
17. ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥ (ਭਗਤ ਕਬੀਰ, ਗੁਰੂ ਗ੍ਰੰਥ ਸਾਹਿਬ, ਪੰਨਾ ੩੩੬)

ਪਹਿਨਦੇ ਸਨ[18] ਅਤੇ ਅਰਬੀ, ਫ਼ਾਰਸੀ ਬੋਲਦੇ ਸਨ।[19] ਹਿੰਦੂਆਂ ਨੂੰ ਆਪਣੇ ਧਰਮ ਦੀ ਪਾਲਣਾ ਦੇ ਬਦਲੇ ਜਜ਼ੀਆ ਟੈਕਸ[20] ਵੀ ਚੁਕਾਉਣਾ ਪੈਂਦਾ ਸੀ।

ਇਤਿਹਾਸਕਾਰ ਮੰਨਦੇ ਹਨ ਕਿ ਲੋਕ ਧਰਮ ਤੇ ਨਾਥ ਮਤ ਤੋਂ ਬਾਅਦ ਪੰਜਾਬ ਵਿਚ ਸਭ ਤੋਂ ਲੋਕਪ੍ਰਿਅ ਸ਼ੈਵ ਮਤ ਸੀ। ਪੰਜਾਬ ਵਿਚ ਥਾਂ-ਥਾਂ ਸ਼ਿਵਾਲੇ ਬਣੇ ਪ੍ਰਾਪਤ ਹੁੰਦੇ ਹਨ। ਸ਼ੈਵ ਬ੍ਰਾਹਮਣ ਇਨ੍ਹਾਂ ਸ਼ਿਵਾਲਿਆਂ ਦੀ ਸੰਭਾਲ ਕਰਦੇ ਸਨ ਤੇ ਸ਼ੈਵ ਸਾਹਿਤ 'ਆਗਮ' ਦਾ ਪ੍ਰਚਾਰ ਕਰਦੇ ਸਨ।[21] ਇਸ ਮਤ ਦੇ ਸੰਨਿਆਸੀ, ਜੰਗਮ ਤੇ ਸਾਧੂ ਪੰਜਾਬ ਦੇ ਧਾਰਮਿਕ ਦ੍ਰਿਸ਼ ਉਪਰ ਨਜ਼ਰ ਆਉਂਦੇ ਹਨ। ਜੀ.ਐਸ. ਘੁਰਏ ਨੇ ਦਸਿਆ ਹੈ ਕਿ ਭਾਰਤੀ ਲੋਕਾਂ ਨੇ ਤਿਆਗਵਾਦ ਤੇ ਸਾਧੂਵਾਦ ਵਿਸ਼ਵ ਸੰਸਕ੍ਰਿਤੀ ਨੂੰ ਦਿੱਤੇ।[22] ਭਾਰਤ ਵਿਚ ਭਾਂਤ-ਭਾਂਤ ਦੇ ਸਾਧੂ ਮਿਲਦੇ ਹਨ ਜਿਨ੍ਹਾਂ ਦੇ ਮੱਥੇ ਉਪਰ ਲੱਗੇ ਵਿਸ਼ੇਸ਼ ਤਿਲਕ ਅਤੇ ਵਿਸ਼ੇਸ਼ ਰੰਗ ਦੇ ਲਿਬਾਸ ਹੀ ਉਨ੍ਹਾਂ ਦੀ ਵੱਖਰੀ ਸੰਪਰਦਾ ਦੀ ਜਾਣਕਾਰੀ ਦਿੰਦੇ ਹਨ।

ਸ਼ੈਵ ਮਤ ਤੋਂ ਬਾਅਦ ਵੈਸ਼ਣਵ ਮਤ ਦਾ ਸਥਾਨ ਸੀ। ਕਾਂਗੜਾ ਅਤੇ ਮੁਲਤਾਨ ਇਸ ਮਤ ਦੇ ਪ੍ਰਸਿੱਧ ਕੇਂਦਰ ਰਹੇ ਹਨ। ਮੁਲਤਾਨ ਵਿਖੇ ਨਰਸਿੰਘ ਅਵਤਾਰ ਦੇ ਰੂਪ ਵਿਚ ਵਿਸ਼ਨੂੰ ਦਾ ਮੰਦਰ ਹੈ। ਇਸ ਮਤ ਵਿਚ ਵਿਸ਼ਨੂੰ ਦੇ ਹੋਰ ਨਾਂ ਨਾਰਾਇਣ, ਹਰੀ ਅਤੇ ਗੋਵਿੰਦ ਪ੍ਰਚਲਿੱਤ ਰਹੇ ਹਨ। ਵੈਸੇ, ਸ਼ੈਵ ਤੇ ਵੈਸ਼ਣਵ ਮਤਾਂ ਦਰਮਿਆਨ ਕੋਈ ਪੱਕੀ ਵੰਡ-ਰੇਖਾ ਅੰਕਿਤ ਕਰਨੀ ਸੰਭਵ ਨਹੀਂ। ਇਨ੍ਹਾਂ ਮਤਾਂ ਦੇ ਅਨੁਯਾਈ ਪੌਰਾਣਾਂ, ਤੀਰਥਾਂ, ਬ੍ਰਾਹਮਣਾਂ ਤੇ ਗਊ ਆਦਿ ਨੂੰ ਪਵਿੱਤਰ ਦਰਜਾ ਦਿੰਦੇ ਹਨ। ਪਰ ਇਕ ਗੱਲ ਪੱਕੇ ਤੌਰ 'ਤੇ ਕਹੀ ਜਾ ਸਕਦੀ ਹੈ ਕਿ ਵੈਸ਼ਣਵ ਸਾਕਤ ਮਤ ਦੇ ਸਖ਼ਤ ਵਿਰੋਧੀ ਸਨ ਅਤੇ ਮਾਸ-ਸ਼ਰਾਬ ਦੇ ਵਿਰੋਧੀ ਸਨ। ਵਿਸ਼ੇਸ਼ ਕਰਕੇ ਖੱਤਰੀਆਂ ਦੀ ਬਹੁਗਿਣਤੀ ਵੈਸ਼ਣਵ ਸੀ, ਜਦੋਂ ਕਿ ਨੀਵੀਆਂ ਜਾਤਾਂ ਨਾਲ ਸੰਬੰਧਿਤ ਬਹੁਗਿਣਤੀ ਸ਼ੈਵ ਮਤ ਦੇ ਅਨੁਯਾਈ ਸਨ। ਭਗਤੀ ਅੰਦੋਲਨ ਵੀ ਵੈਸ਼ਣਵ ਮਤ ਦੀ ਹੀ ਪ੍ਰਚਾਰਕ ਜਮਾਤ ਸੀ ਜਿਸਨੇ ਵੈਸ਼ਣਵ ਮਤ ਵਿਚ ਸੁਧਾਰ ਕਰਦਿਆਂ

---

18. ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥ ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥ ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥੨॥ (ਉਹੀ, ਪੰਨਾ ੪੭੨)
19. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ (ਉਹੀ, ਪੰਨਾ ੬੬੩)
20. ਮੁਸਲਿਮ ਰਾਜ ਵਿਚ ਦੋ ਤਰ੍ਹਾਂ ਦਾ ਧਾਰਮਿਕ ਟੈਕਸ ਲਾਉਣ ਦਾ ਵਿਧਾਨ ਹੈ। ਮੁਸਲਮਾਨਾਂ ਨੂੰ 'ਜਕਾਤ' (ਆਮਦਨ ਦਾ 40ਵਾਂ ਹਿੱਸਾ) ਅਤੇ ਗ਼ੈਰ-ਮੁਸਲਮਾਨਾਂ ਨੂੰ 'ਜਜ਼ੀਆ' ਦੇਣਾ ਪੈਂਦਾ ਹੈ।
21. J.S. Grewal, *Guru Nanak In History*, p.109.
22. G.S. Ghurye, *Indian Sadhus*, p.1.

ਨਿਰਾਕਾਰ ਬ੍ਰਹਮ[23], ਸਭ ਮਨੁੱਖਾਂ ਦੀ ਏਕਤਾ ਤੇ ਬਰਾਬਰੀ[24] ਅਤੇ ਫ਼ਜ਼ੂਲ ਦੇ ਕਰਮ-ਕਾਂਡਾਂ ਦੀ ਥਾਂ ਭਗਤੀ ਦਾ ਪ੍ਰਚਾਰ ਕੀਤਾ।[25] ਰਾਮਾਨੁਜ ਭਗਤੀ ਅੰਦੋਲਨ ਦਾ ਸੰਸਥਾਪਕ ਸੀ ਤੇ ਉਸਨੇ ਸ਼ੂਦਰਾਂ ਦੀ ਮੁਕਤੀ ਲਈ ਭਗਤੀ ਮਾਰਗ ਦਾ ਪ੍ਰਚਾਰ ਕੀਤਾ। ਰਾਮਾਨੁਜ ਨੇ ਵਿਸ਼ਨੂੰ ਦੀ ਭਗਤੀ ਦੀ ਗੱਲ ਕੀਤੀ ਜਦੋਂ ਕਿ ਬਾਅਦ ਵਿਚ ਮਾਧਵਾਚਾਰਯ ਨੇ ਵਿਅਕਤਿਕ ਬ੍ਰਹਮ ਤੇ ਭਗਤੀ ਦਾ ਜਿਸ ਜ਼ੋਰਦਾਰ ਢੰਗ ਨਾਲ ਪ੍ਰਚਾਰ ਕੀਤਾ ਉਸ ਵਿਚੋਂ ਰਾਧਾ-ਕ੍ਰਿਸ਼ਨ ਦੀ ਭਗਤੀ ਦਾ ਰਾਹ ਖੁਲ੍ਹ ਗਿਆ। ਪੰਦਰ੍ਹਵੀਂ ਸਦੀ ਵਿਚ ਚੈਤਨੰਯ ਮਹਾਪ੍ਰਭੂ ਤੇ ਵੱਲਭਾਚਾਰੀਆ ਨੇ ਰਾਧਾ-ਕ੍ਰਿਸ਼ਨ ਦੀ ਭਾਵਨਾਤਮਿਕ ਭਗਤੀ ਦਾ ਜਿਹੜਾ ਪ੍ਰਚਾਰ ਕੀਤਾ ਉਸ ਵਿਚੋਂ ਮੀਰਾ ਬਾਈ ਤੇ ਸੂਰਦਾਸ ਜਿਹੀਆਂ ਸ਼ਖ਼ਸੀਅਤਾਂ ਪੈਦਾ ਹੋਈਆਂ। ਇਸ ਭਗਤੀ ਵਿਚ ਮਸਤੀ ਭਰੀ ਬੇਹੋਸ਼ੀ ਅਤੇ ਪ੍ਰੇਮ-ਭਗਤੀ ਦੇ ਅੰਸ਼ ਸਨ। ਚੈਤਨੰਯ ਕੀਤਰਨ ਗਾਇਣ ਦੀ ਸਾਧਨਾ ਕਰਦਾ ਸੀ।

ਰਾਮ-ਭਗਤੀ ਦਾ ਪ੍ਰਚਾਰ ਮੁੱਖ ਰੂਪ ਵਿਚ ਰਾਮਾਨੰਦ ਨੇ ਕੀਤਾ। ਇਸ ਮਾਰਗ ਦੇ ਸਾਧਕਾਂ ਨੂੰ 'ਰਾਮਾਨੰਦੀ' ਜਾਂ 'ਬੈਰਾਗੀ' ਕਿਹਾ ਜਾਂਦਾ ਹੈ। ਬੈਰਾਗੀ ਧਾਮਾਂ ਉੱਪਰ ਪਾਠਸ਼ਾਲਾ ਤੇ ਭੋਜਨਾਲਯ ਬਣਾਏ ਜਾਂਦੇ ਸਨ। ਇਹ ਬੈਰਾਗੀ ਰਾਮ ਦਾ ਨਾਮ ਜਪਦੇ ਸਨ, ਪਵਿੱਤਰ ਗ੍ਰੰਥਾਂ ਦੇ ਪਾਠ ਕਰਦੇ ਤੇ ਕੇਵਲ ਇਕ ਸਮੇਂ ਭੋਜਨ ਕਰਦੇ ਸਨ।[26] ਇਕ ਗੱਲ ਵਿਸ਼ੇਸ਼ ਤੌਰ 'ਤੇ ਇਹ ਸਮਝਣ ਵਾਲੀ ਹੈ ਕਿ ਸਾਰੇ ਭਗਤ ਭਾਵੇਂ ਉਹ ਕ੍ਰਿਸ਼ਨ-ਪੰਥੀ ਸਨ ਜਾਂ ਰਾਮ-ਪੰਥੀ ਉਹ ਸਾਰੇ ਸਰਗੁਣਵਾਦੀ ਨਹੀਂ ਸਨ; ਸਗੋਂ ਉਨ੍ਹਾਂ ਵਿਚੋਂ ਕਈ ਨਿਰਗੁਣਵਾਦੀ ਵੀ ਸਨ। ਉਦਾਹਰਣ ਦੇ ਤੌਰ 'ਤੇ ਕਬੀਰ, ਰਵਿਦਾਸ ਆਦਿ ਨਿਰਗੁਣ ਭਗਤੀ ਦੇ ਸਾਧਕ ਸਨ। ਕਬੀਰ ਨੂੰ ਨਿਰਗੁਣਧਾਰਾ ਦਾ ਪ੍ਰਮੁੱਖ ਸੰਤ ਮੰਨ ਸਕਦੇ ਹਾਂ। ਬੇਸ਼ੱਕ! ਕੁਝ ਵਿਦਵਾਨ ਤਾਂ ਉਸਨੂੰ ਭਗਤੀ ਲਹਿਰ ਦਾ ਅੰਗ ਮੰਨਣ ਤੋਂ ਵੀ ਹਿਚਕਿਚਾਹਟ ਵਿਖਾਉਂਦੇ ਹਨ। ਜੇ.ਐਸ. ਗਰੇਵਾਲ ਭਗਤੀ ਲਹਿਰ ਤੇ ਕਬੀਰ ਵਿਚ ਕੇਵਲ 'ਭਗਤੀ ਦੀ ਸਾਂਝ' ਵੇਖਦੇ ਹਨ।[27] ਕਬੀਰ ਦੀ ਵਿਚਾਰਧਾਰਾ ਉਪਰ ਸੂਫ਼ੀ ਤੇ ਨਾਥ ਮਤਾਂ ਦਾ ਪ੍ਰਭਾਵ[28]

---

23. ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥
(ਕਬੀਰ ਜੀ, ਗੁਰੂ ਗ੍ਰੰਥ ਸਾਹਿਬ, ਪੰਨਾ ੪੮੩)
24. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਉਹੀ, ਪੰਨਾ ੧੩੪੯)
25. ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥
ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥ (ਉਹੀ, ਪੰਨਾ ੬੫੪)
26. J.S. Grewal, *Op.cit.*, p.124.
27. *Ibid.*, p.126, 129.
28. W.H. Mcleod, *Guru Nanak and the Sikh Religion*, p.155.

ਵੀ ਕਾਫ਼ੀ ਗੂੜ੍ਹਾ ਹੈ। ਕਬੀਰ ਦੀ ਰਚਨਾ ਗੁਰੂ ਗ੍ਰੰਥ ਸਾਹਿਬ[29] ਤੋਂ ਇਲਾਵਾ **ਬੀਜਕ** ਨਾਂ ਦੇ ਗ੍ਰੰਥ ਵਿਚ ਵੀ ਪ੍ਰਾਪਤ ਹੁੰਦੀ ਹੈ। ਇਸ ਸਾਰੀ ਬਾਣੀ ਦਾ ਵਿਸ਼ਲੇਸ਼ਣ ਕਰਦਿਆਂ ਮੈਕਲੋਡ ਨੇ ਕਬੀਰ ਨੂੰ ਤਾਂਤਰਿਕ ਯੋਗ ਮਤ ਦਾ ਅਨੁਯਾਈ ਵੀ ਦਸਿਆ ਹੈ।[30] ਇਹ ਦਰੁੱਸਤ ਹੈ ਕਿ ਜਨ-ਸਾਧਾਰਣ ਵਿਚ ਕਬੀਰ ਕਾਫ਼ੀ ਲੋਕਪ੍ਰਿਅ ਸੀ।

ਸੋ, ਹਿੰਦੂ ਧਰਮ ਦੇ ਅਨੇਕਾਂ ਰੂਪ ਪ੍ਰਚੱਲਿਤ ਸਨ। ਭਾਈ ਗੁਰਦਾਸ ਨੇ ਬੜਾ ਢੁੱਕਵਾਂ ਲਿਖਿਆ ਹੈ ਕਿ "ਸੰਸਾਰ ਵਿਚ ਚਾਰ ਵਰਨਾਂ (ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ) ਅਤੇ ਚਾਰ ਆਸ਼ਰਮਾਂ (ਬ੍ਰਹਮਚਰਯ, ਗ੍ਰਿਹਸਥ, ਸੰਨਿਆਸ ਤੇ ਵਾਨਪ੍ਰਸਥ), ਸੰਨਿਆਸੀਆਂ ਦੇ ਦਸ ਭੇਖਾਂ, ਜੋਗੀਆਂ ਦੇ ਬਾਰਾਂ ਫ਼ਿਰਕਿਆਂ, ਸਰੇਵੜਿਆਂ, ਜੈਨੀਆਂ ਤੇ ਜੰਗਮਾਂ ਦੇ ਆਪਸੀ ਝਗੜੇ ਬਹੁਤ ਵੱਧ ਗਏ ਹਨ। ਵੱਖ-ਵੱਖ ਦਾਰਸ਼ਨਿਕ ਵਿਆਖਿਆਵਾਂ ਕਾਰਨ ਕਈ ਪਾਖੰਡ ਤੇ ਕਰਮ-ਕਾਂਡ ਫੈਲੇ ਹੋਏ ਹਨ।[31]

## ਇਸਲਾਮ

ਇਸਲਾਮ ਦਾ ਜਨਮ ਅਰਬ ਵਿਚ ਸਤਵੀਂ ਸਦੀ ਵਿਚ ਹੋਇਆ ਅਤੇ ਛੇਤੀ ਹੀ ਇਹ ਭਾਰਤ ਵਿਚ ਵੀ ਪੈਰ ਜਮਾਉਣ ਲਗ ਪਿਆ। ਇਸ ਧਰਮ ਦਾ ਦਾਖ਼ਲਾ ਭਾਰਤ ਵਿਚ ਵਿਦੇਸ਼ੀ ਹਮਲਾਵਰਾਂ, ਅਰਬ ਦੇ ਵਪਾਰੀਆਂ ਅਤੇ ਸੂਫ਼ੀ ਸੰਤਾਂ ਦੇ ਇਧਰ ਆਉਣ ਨਾਲ ਹੋਇਆ। ਇਹ ਹੈਰਾਨੀ ਦੀ ਗੱਲ ਹੈ ਕਿ ਮੁਸਲਿਮ ਹਮਲਾਵਰ ਹੀ ਭਾਰਤ ਦੇ ਹਾਕਮ ਹੋ ਗਏ ਤੇ ਭਾਰਤ ਇਸਲਾਮਿਕ ਰੰਗ ਵਿਚ ਰੰਗਿਆ ਗਿਆ। ਇਸਦਾ ਪ੍ਰਮੁੱਖ ਕਾਰਨ ਇਹ ਸੀ ਕਿ ਹਿੰਦੂ ਧਰਮ ਦੀ ਤੰਗਦਿਲੀ ਤੇ ਭਾਰਤੀ ਸਮਾਜ ਵਿਚਲੀ ਜਾਤ-ਪ੍ਰਣਾਲੀ ਨੇ ਭਾਰਤ ਦੀਆਂ ਦਲਿਤ ਸ਼੍ਰੇਣੀਆਂ ਦਾ ਜੀਵਨ ਦੁਭਰ ਕੀਤਾ ਹੋਇਆ ਸੀ। ਭਾਵੇਂ ਕਿ ਭਗਤਾਂ ਨੇ ਵੀ ਜਾਤ-ਪ੍ਰਣਾਲੀ ਦਾ ਵਿਰੋਧ ਕੀਤਾ ਸੀ, ਪਰ ਕੁੱਲ ਮਿਲਾ ਕੇ ਬ੍ਰਾਹਮਣੀ ਜਾਤ-ਪ੍ਰਣਾਲੀ ਦਾ ਕੁਝ ਵਿਗੜਿਆ ਨਹੀਂ ਸੀ। ਇਨ੍ਹਾਂ ਦਲਿਤ ਸ਼੍ਰੇਣੀਆਂ ਦੇ ਦੁਖੀ ਲੋਕਾਂ ਨੇ ਇਸਲਾਮ ਨੂੰ ਇਸ ਆਸ ਨਾਲ ਜੀ-ਆਇਆਂ ਕਿਹਾ ਸੀ ਕਿ ਇਹ ਧਰਮ ਜਾਤ-ਪਾਤ ਨੂੰ ਨਹੀਂ ਮੰਨਦਾ। ਜੇ ਇਕ ਪਾਸੇ ਮੁਸਲਿਮ ਜਹਾਦੀਆਂ ਦੀ ਤਲਵਾਰ ਸੀ ਤਾਂ ਦੂਜੇ ਪਾਸੇ ਸੂਫ਼ੀ ਸੰਤਾਂ ਦਾ ਪ੍ਰਚਾਰ ਤੇ ਪਿਆਰ ਸੀ ਜਿਸਨੇ ਭਾਰਤ ਦੀ ਵੱਡੀ ਵੱਸੋਂ ਨੂੰ ਮੁਸਲਮਾਨ ਬਣਾ ਦਿੱਤਾ।

ਇਸਲਾਮ ਇਕ ਕ੍ਰਾਂਤੀ ਸੀ, ਜਿਸ ਦੀ ਅਗਵਾਈ ਹਜ਼ਰਤ ਮੁਹੰਮਦ ਸਾਹਿਬ

---

29. ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੀ 18 ਰਾਗਾਂ ਵਿਚ 230 ਸ਼ਬਦਾਂ ਦੀ ਬਾਣੀ ਤੋਂ ਛੁਟ 228 ਸਲੋਕ ਹਨ। 'ਗਉੜੀ ਬਾਵਨ ਅੱਖਰੀ' ਉਨ੍ਹਾਂ ਦੁਆਰਾ ਰਚਿਤ ਲੰਬੀ ਬਾਣੀ ਹੈ। 'ਥਿੰਤੀ' ਅਤੇ 'ਵਾਰ ਸਤ' ਦੋ ਲਘੂ ਬਾਣੀਆਂ ਵੀ ਮਿਲਦੀਆਂ ਹਨ।
30. *Op.cit.*, p. 156.
31. ਭਾਈ ਗੁਰਦਾਸ, ਵਾਰਾਂ: 1.19
    ਉਨ੍ਹਾਂ ਨੇ ਇਹ ਵੀ ਲਿਖਿਆ ਹੈ:
    ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ॥
    ਖੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ॥ (ਉਹੀ, 1.21.)

ਨੇ ਕੀਤੀ। ਹਜ਼ਰਤ ਮੁਹੰਮਦ ਨੇ ਮੱਕੇ ਵਿਚ ਹੁੰਦੀ ਬੁੱਤ-ਪੂਜਾ ਅਤੇ ਹੋਰ ਦੇਵੀ-ਦੇਵਤਿਆਂ ਦੀ ਅਰਾਧਨਾ ਦਾ ਵਿਰੋਧ ਕਰਦਿਆਂ ਕੇਵਲ ਇਕ ਅੱਲਾਹ ਦੀ ਬੰਦਗੀ ਅਤੇ ਉਸਦੇ ਪੈਗੰਬਰ ਦੁਆਰਾ ਅੱਲਾਹ ਦੇ ਪਵਿੱਤਰ ਬਚਨਾਂ (**ਕੁਰਾਨ**) ਨੂੰ ਸੱਚਾ ਮੰਨਣ ਦਾ ਉਪਦੇਸ਼ ਦਿੱਤਾ। ਹਰ ਮੁਸਲਮਾਨ ਨੂੰ ਪੰਜ ਨਿਮਾਜ਼ਾਂ (ਪ੍ਰਾਰਥਨਾਵਾਂ) ਕਰਨ ਦਾ ਹੁਕਮ ਹੈ। ਹਰ ਮੁਸਲਮਾਨ ਆਪਣੇ ਦੁਆਰਾ ਕਮਾਈ ਦੌਲਤ ਦਾ 40ਵਾਂ ਹਿੱਸਾ ਅੱਲਾਹ ਦੇ ਨਾਂ ਉਪਰ ਖ਼ਰਚਦਾ ਤੇ ਜ਼ਿੰਦਗੀ ਵਿਚ ਘੱਟੋ-ਘੱਟ ਇਕ ਵਾਰ ਮੱਕੇ ਵਿਖੇ ਕਾਅਬੇ ਦੀ ਯਾਤਰਾ ਕਰਨੀ ਜ਼ਰੂਰੀ ਸਮਝਦਾ ਹੈ। ਮੁਸਲਮਾਨ ਨੂੰ ਇਹ ਵੀ ਉਪਦੇਸ਼ ਹੈ ਕਿ ਰਮਜ਼ਾਨ ਦੇ ਮਹੀਨੇ ਵਿਚ ਦਿਨੇ ਕੁਝ ਨਾ ਖਾਵੇ-ਪੀਵੇ ਤੇ ਕੇਵਲ ਬੰਦਗੀ ਕਰੇ ਅਤੇ **ਕੁਰਾਨ** ਦਾ ਪਾਠ ਕਰਦਿਆਂ ਕੋਈ ਗੁਨਾਹ ਨਾ ਕਰੇ। ਬੇਸ਼ਕ ! ਆਮ ਮੁਸਲਮਾਨ ਆਪਣੇ ਧਰਮ ਦੇ ਦਸੇ ਉਪਦੇਸ਼ਾਂ ਉਪਰ ਬਾਹਰੀ ਤੌਰ 'ਤੇ ਚੱਲਦਾ ਸੀ, ਪਰ ਆਮ ਜੀਵਨ ਜਿਉਂਦਿਆਂ ਉਹ ਆਪਣੇ ਧਰਮ ਦੀਆਂ ਸਿੱਖਿਆਵਾਂ ਨੂੰ ਨਜ਼ਰਅੰਦਾਜ਼ ਕਰ ਦਿੰਦਾ ਸੀ। ਮੁਸਲਿਮ ਸਮਾਜ ਧਾਰਮਿਕ ਤੌਰ 'ਤੇ ਇਕ ਨਹੀਂ ਸੀ। ਇਕ ਨਬੀ ਅਤੇ **ਕੁਰਾਨ** ਨੂੰ ਮੰਨਣ ਵਾਲੇ ਸ਼ੀਆ ਤੇ ਸੁੰਨੀ ਫ਼ਿਰਕਿਆਂ ਵਿਚ ਵੰਡੇ ਪਏ ਸਨ।[32] ਭਾਈ ਗੁਰਦਾਸ ਨੇ ਲਿਖਿਆ ਹੈ, "ਮੁਹੰਮਦ ਸਾਹਿਬ ਨੇ ਜਿਸ ਮਜ਼੍ਹਬ ਦੀ ਸ਼ੁਰੂਆਤ ਕੀਤੀ ਉਸ ਦੇ ਬਹੱਤਰ ਫ਼ਿਰਕੇ ਆਪਸ ਵਿਚ ਲੜਨ ਲਗ ਪਏ ਅਤੇ ਅਨੇਕਾਂ ਪ੍ਰਕਾਰ ਦੇ ਪੀਰ, ਔਲੀਏ, ਗੌਂਸ ਬਣੇ ਫਿਰਦੇ ਹਨ। ਇਨ੍ਹਾਂ ਨੇ ਹਿੰਦੂਆਂ ਦੇ ਠਾਕੁਰਦੁਆਰੇ ਢਾਹ ਕੇ ਮਸੀਤਾਂ ਉਸਾਰ ਲਈਆਂ ਹਨ ਅਤੇ ਪਾਪ ਦਾ ਵਰਤਾਰਾ ਫੈਲ ਗਿਆ ਹੈ।[33] ਇਹ ਇਕ-ਦੂਜੇ ਨੂੰ ਨਫ਼ਰਤ ਤਾਂ ਕਰਦੇ ਹੀ ਸਨ, ਦੂਜੇ ਪਾਸੇ ਹਿੰਦੂਆਂ ਨੂੰ 'ਕਾਫ਼ਰ' (ਧਰਮ-ਵਿਰੋਧੀ) ਕਹਿ ਕੇ ਬੁਲਾਉਂਦੇ ਸਨ।

ਪੰਜਾਬ ਵਿਚ ਨਾਥਾਂ ਦੇ ਸਮਾਨਾਂਤਰ ਸੂਫ਼ੀ ਸੰਤਾਂ ਦੀ ਮਾਨਤਾ ਸੀ। ਸੂਫ਼ੀ ਦਾਅਵਾ ਕਰਦੇ ਸਨ ਕਿ ਉਹ ਸੱਚੇ ਇਸਲਾਮ ਦੇ ਧਾਰਨੀ ਸਨ। ਸੂਫ਼ੀ ਸਭ ਨਾਲ ਪਿਆਰ ਤੇ ਅਲੱਾਹ ਦੀ ਬੰਦਗੀ ਦਾ ਪ੍ਰਚਾਰ ਕਰਦੇ ਸਨ। ਉਹ ਇਸਲਾਮਿਕ ਸ਼ਰ੍ਹਾ ਦੇ ਪੱਕੇ ਮੁਦੱਈ ਨਹੀਂ ਸਨ ਅਤੇ ਉਨ੍ਹਾਂ ਵਿਚੋਂ ਕਲੰਦਰ ਤਾਂ ਕਈ ਵਾਰ ਇਸਲਾਮ ਵਿਰੋਧੀ ਖੁੱਲ੍ਹਾ ਵਿਹਾਰ ਕਰਨ ਤੋਂ ਵੀ ਡਰਦੇ ਨਹੀਂ ਸਨ। ਸੂਫ਼ੀਆਂ ਦੇ ਕਈ ਫ਼ਿਰਕੇ ਸਨ। ਇਨ੍ਹਾਂ ਵਿਚੋਂ ਚਿਸ਼ਤੀ, ਸੁਹਰਾਵਾਦੀ, ਨਕਸ਼ਬੰਦੀ ਆਦਿ ਸਨ। ਚਿਸ਼ਤੀ ਸੰਪਰਦਾ ਵਾਲੇ ਹਕੂਮਤ ਤੋਂ ਕੋਈ ਸਹਿਯੋਗ ਨਹੀਂ ਲੈਂਦੇ ਸਨ ਜਦੋਂ ਕਿ ਨਕਸ਼ਬੰਦੀ ਹਕੂਮਤ ਦਾ ਸਾਥ ਲੈਣ ਨੂੰ ਬੁਰਾ ਨਹੀਂ ਸਨ ਮੰਨਦੇ। ਪੰਜਾਬ ਵਿਚ ਬਾਬਾ ਫ਼ਰੀਦ, ਜੋ ਕਿ ਚਿਸ਼ਤੀ ਸੰਪਰਦਾ ਨਾਲ ਸੰਬੰਧਿਤ ਸਨ, ਦਾ ਆਦਰ ਕੀਤਾ ਜਾਂਦਾ ਸੀ। ਕੁਝ ਸੂਫ਼ੀ ਸਾਦਾ ਜ਼ਿੰਦਗੀ ਅਤੇ ਉੱਚ-ਸਦਾਚਾਰਕ ਜੀਵਨ ਜਿਉਂਦੇ ਸਨ ਜਦੋਂ ਕਿ ਕੁਝ ਬੜੇ ਸ਼ਾਹੀ ਢੰਗ ਦਾ ਜੀਵਨ ਜਿਉਂਦੇ ਸਨ। ਕੁਝ ਸੂਫ਼ੀਆਂ ਨੂੰ ਹਕੂਮਤ

32. ਇਸਲਾਮ ਦੇ ਚਾਰ ਮੁੱਖ ਫ਼ਿਰਕੇ ਹਨ: ਹਨਫ਼ੀ, ਮਾਲਿਕੀ, ਸ਼ਾਫ਼ੀ ਤੇ ਹੰਬਲੀ। ਹਨਫ਼ੀ ਫ਼ਿਰਕੇ ਦੀ ਨੌਵੀਂ ਸਦੀ ਵਿਚ ਅਬੂ ਹਨੀਫ਼ਾ ਨੇ ਰਖੀ ਸੀ। ਦਿੱਲੀ ਦੇ ਸੁਲਤਾਨ ਹਨਫ਼ੀ ਸਨ।
33. ਭਾਈ ਗੁਰਦਾਸ, **ਵਾਰਾਂ**, 1.20.

ਜਗੀਰਾਂ ਆਦਿ ਦਿੰਦੀ ਸੀ।[34] ਇਸ ਕਾਰਣ ਕੁਝ ਸੂਫ਼ੀ ਬੜੀਆਂ ਕੀਮਤੀ ਪੁਸ਼ਾਕਾਂ ਪਾਉਂਦੇ ਸਨ। ਇਨ੍ਹਾਂ ਵਿਚੋਂ ਕੁਝ ਸੂਫ਼ੀ ਤਾਂ ਮੁਸਲਿਮ ਹਾਕਮਾਂ ਨੂੰ ਆਦੇਸ਼ ਵੀ ਕਰਨ ਤੋਂ ਸੰਕੋਚ ਨਹੀਂ ਸਨ ਕਰਦੇ। ਭਾਵ ਕਿ ਹਕੂਮਤ ਮੁਸਲਿਮ ਸੰਤਾਂ ਤੇ ਮੌਲਾਣਿਆਂ ਦੇ ਦਿਸ਼ਾ-ਨਿਰਦੇਸ਼ਾਂ ਵਿਚ ਕੰਮ ਕਰਦੀ ਸੀ। ਉਸ ਸਮੇਂ ਇਕ ਸੰਤ ਅਸ਼ਰਫ਼ ਜਹਾਂਗੀਰ ਨੇ ਸੁਲਤਾਨ ਹੁਸ਼ੰਗ ਸ਼ਾਹ (1405-1435 ਈ.) ਨੂੰ ਲਿਖਿਆ ਸੀ ਕਿ ਕਾਫ਼ਰਾਂ ਨੇ ਜੋ ਸੰਕਟ ਪੈਦਾ ਕੀਤਾ ਹੈ ਉਸਦੇ ਹੱਲ ਲਈ ਬੰਦਗੀ ਦੀ ਥਾਂ ਧਰਮਯੁੱਧ ਕਰਨਾ ਚਾਹੀਦਾ ਹੈ।[35] ਫਰਿਸ਼ਤਾ ਤਾਂ ਇਹ ਵੀ ਲਿਖਦਾ ਹੈ ਕਿ ਬਾਬਰ ਨੇ ਗਵਾਲੀਅਰ ਉਪਰ ਕਬਜ਼ਾ ਕਰਨ ਲਈ ਸ਼ੇਖ਼ ਮੁਹੰਮਦ ਗੌਸ ਦੀ ਮਦਦ ਲਈ ਸੀ।[36] ਭਾਵ ਕਿ ਇਹ ਧਾਰਮਿਕ ਲੋਕ ਬਹੁਤ ਸ਼ਕਤੀਸ਼ਾਲੀ ਸਨ। ਪੰਜਾਬ ਦੇ ਮੁਲਤਾਨ, ਲਾਹੌਰ, ਸੁਲਤਾਨਪੁਰ ਆਦਿ ਨਗਰਾਂ ਵਿਚ ਅਜਿਹੇ ਕਾਫ਼ੀ ਪ੍ਰਭਾਵਸ਼ਾਲੀ ਧਾਰਮਿਕ ਲੋਕ ਮੌਜੂਦ ਸਨ। ਪ੍ਰੋ. ਗਰੇਵਾਲ ਨੇ ਉਸ ਵੇਲੇ ਦੇ ਵੱਡੇ ਮੁਸਲਿਮ ਸੰਤਾਂ ਵਿਚ ਮੂਸਾ ਅਹੰਗਰ, ਅਬੂ ਇਸ਼ਕ ਕਾਦਰੀ, ਇਸ਼ਕ ਕਾਕੂ, ਸ਼ੇਖ਼ ਯੂਸਫ਼ ਆਦਿ ਦੇ ਨਾਂ ਦਿੱਤੇ ਹਨ।[37] ਗੁਰੂ ਨਾਨਕ ਸਾਹਿਬ ਦੀਆਂ ਜਨਮਸਾਖੀਆਂ ਵਿਚ ਸ਼ੇਖ਼ ਇਬਰਾਹੀਮ (ਸ਼ੇਖ਼ ਬ੍ਰਹਮ ਜਾਂ ਫ਼ਰੀਦ-ਸਾਨੀ) ਦਾ ਨਾਂ ਵੀ ਇਕ ਉੱਘੇ ਸੂਫ਼ੀ ਵੱਜੋਂ ਆਉਂਦਾ ਹੈ। ਗੁਰੂ ਜੀ ਪਾਨੀਪਤ ਦੇ ਪ੍ਰਸਿੱਧ ਸੂਫ਼ੀ ਦੀ ਖਾਨਕਾਹ[38] ਉੱਪਰ ਵੀ ਗਏ ਸਨ। ਇਥੇ ਇਹ ਗੱਲ ਕਰਨੀ ਬਹੁਤ ਜਰੂਰੀ ਲਗਦੀ ਹੈ ਕਿ ਪੰਜਾਬ ਵਿਚਲੇ ਸੂਫ਼ੀ ਮਤ ਉਪਰ ਨਾਥ ਤੇ ਯੋਗ ਮਤ ਦਾ ਪ੍ਰਭਾਵ ਤਾਂ ਹੈ ਹੀ ਸੀ, ਪਰ ਨਾਲ ਦੀ ਨਾਲ ਉਹ ਵੇਦਾਂਤ ਤੋਂ ਵੀ ਪ੍ਰਭਾਵਿਤ ਹੋਇਆ ਸੀ। ਬਹੁਤ ਸਾਰੇ ਸੂਫ਼ੀ 'ਅਨਲ ਹੱਕ' ਦਾ ਨਾਅਰਾ ਵੇਦਾਂਤੀਆਂ ਦੇ ਨਾਅਰੇ 'ਅਹਮ ਬ੍ਰਹਮ' ਦੀ ਤਰਜ਼ ਉਪਰ ਲਾਉਂਦੇ ਸਨ, ਜੋ ਕਿ ਇਸਲਾਮਿਕ ਅਸੂਲਾਂ ਦੇ ਵਿਰੁੱਧ ਸੀ। ਇਸ ਮਤ ਦੀ ਵਿਚਾਰਧਾਰਾ ਵਿਚ ਸਹਿਣਸ਼ੀਲਤਾ ਤੇ ਪ੍ਰੇਮ ਮੁੱਖ ਸਿੱਖਿਆਵਾਂ ਸਨ। ਇਸ ਤਰ੍ਹਾਂ ਦੇ ਮਿਲਗੋਭਾ ਮਤ ਵਿਚੋਂ ਇਕ ਅਜਿਹਾ ਇਸਲਾਮ ਵੇਖਿਆ ਜਾ ਸਕਦਾ ਹੈ ਜਿਸਦਾ ਭਾਰਤੀਕਰਣ ਕਰ ਦਿੱਤਾ ਗਿਆ ਸੀ। ਜਾਂ ਭਾਰਤੀਅਤਾ ਦਾ ਇਸਲਾਮੀਕਰਣ ਕੀਤਾ ਜਾ ਰਿਹਾ ਸੀ। ਇਸਦਾ ਨਤੀਜਾ ਇਹ ਸੀ ਕਿ ਅਨੇਕਾਂ ਤਰ੍ਹਾਂ ਦੇ ਸੂਫ਼ੀ ਫ਼ਕੀਰਾਂ ਤੇ ਹੋਰ ਸੰਤਾਂ ਦਾ ਇਕ ਜਾਲ ਜਿਹਾ ਬਣ ਚੁੱਕਾ ਸੀ ਅਤੇ, ਅੰਨ੍ਹੀ ਰਯਤ ਇਸ ਜ਼ਾਲ ਵਿਚ ਉਲਝੀ ਪਈ ਸੀ। ਇਸ ਪਰਥਾਇ ਗੁਰੂ ਨਾਨਕ ਜੀ ਦੀ ਟਿੱਪਣੀ ਬੜੀ ਸਾਰਥਿਕ ਹੈ:

---

34. 'Early Indo-Muslim Mystics and Their Attitude Towards the State', *Islamic Culture* (Oct. 1948), XXII.
35. J.S. Grewal, *Op. cit.*, p. 74.
36. *Tarikh-i-Farishta*, p. 207.
37. J.S.Grewal, *Op. cit.*, p. 76.
38. ਸੂਫ਼ੀ ਡੇਰੇ ਨੂੰ 'ਖ਼ਾਨਕਾਹ' ਕਹਿੰਦੇ ਹਨ।

ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥[39]

ਭਾਵ ਕਿ ਮੁਸਲਮਾਨਾਂ ਦਾ ਧਾਰਮਿਕ ਆਗੂ (ਕਾਜ਼ੀ) ਰਿਸ਼ਵਤ ਲੈ ਕੇ ਝੂਠ ਬੋਲਦਾ ਹੈ, ਬ੍ਰਾਹਮਣ ਲੋਕਾਂ ਦਾ ਸ਼ੋਸ਼ਣ ਕਰਕੇ ਤੀਰਥ ਇਸ਼ਨਾਨ ਕਰਦਾ ਫਿਰਦਾ ਹੈ ਅਤੇ ਜੋਗੀ ਕੋਲ ਮਨੁੱਖਾ ਜੀਵਨ ਨੂੰ ਸਫ਼ਲਾ ਕਰਨ ਦੀ ਸੋਝੀ ਨਹੀ। ਇਸ ਤਰ੍ਹਾਂ ਇਹ ਤਿੰਨੋਂ ਸਮਾਜ ਦਾ ਬੇੜਾ ਗ਼ਰਕ ਕਰ ਰਹੇ ਹਨ। ਗੁਰੂ ਨਾਨਕ ਸਾਹਿਬ ਨੇ ਇਸ ਤਰ੍ਹਾਂ ਦੀ ਨਿਰਾਸ਼ਾਜਨਕ ਸਥਿਤੀ ਬਾਰੇ ਇਹ ਵੀ ਲਿਖਿਆ ਹੈ ਕਿ ਚਾਰੇ ਪਾਸੇ ਝੂਠ ਦਾ ਹਨੇਰਾ ਫੈਲਿਆ ਹੋਇਆ ਹੈ ਅਤੇ ਸੱਚ ਦਾ ਚੰਦਰਮਾ ਕਿਧਰੇ ਦਿਸਦਾ ਨਹੀਂ।[40]

## ਰਾਜਨੀਤਕ ਪ੍ਰਸਥਿਤੀਆਂ

ਗੁਰੂ ਨਾਨਕ ਸਾਹਿਬ ਦੇ ਸਮੇਂ ਦਿੱਲੀ ਉਪਰ ਲੋਧੀ ਸੁਲਤਾਨਾਂ ਦਾ ਰਾਜ ਸੀ। ਲੋਧੀ ਸੁਲਤਾਨਾਂ ਦੇ ਰਾਜ ਦੌਰਾਨ ਭਾਰਤ ਵਿਚ ਬਦਅਮਨੀ ਫੈਲੀ ਰਹੀ। ਤੈਮੂਰ ਸ਼ਾਹ ਦੇ ਹਮਲੇ ਬਾਅਦ ਬਹਿਲੋਲ ਲੋਧੀ (1451-1489 ਈ.) ਨੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ। ਬਹਿਲੋਲ ਲੋਧੀ ਅਫ਼ਗਾਨ ਸੀ ਤੇ ਸੁਲਤਾਨ ਬਣਨ ਤੋਂ ਪਹਿਲਾਂ ਉਹ ਪੰਜਾਬ ਦਾ ਗਵਰਨਰ ਵੀ ਰਿਹਾ ਸੀ। ਉਸਦੇ ਯਤਨਾਂ ਦੇ ਬਾਵਜੂਦ ਭਾਰਤ ਦੇ ਕਈ ਇਲਾਕੇ ਉਸਦੇ ਅਧੀਨ ਨਹੀਂ ਆ ਸਕੇ। ਇਥੋਂ ਤੀਕ ਕਿ ਮੁਲਤਾਨ ਦੇ ਖੇਤਰ ਵੀ ਲੋਧੀਆਂ ਦੇ ਕੰਟਰੋਲ ਤੋਂ ਮੁਕਤ ਸਨ।[41] ਉਸਨੇ ਦੌਲਤ ਖ਼ਾਂ ਲੋਧੀ ਨੂੰ ਪੰਜਾਬ ਦਾ ਗਵਰਨਰ ਥਾਪਿਆ ਅਤੇ ਬਾਅਦ ਵਿਚ ਦੌਲਤ ਖਾਂ ਪੰਜਾਬ ਦਾ ਆਜ਼ਾਦ ਹਾਕਮ ਬਣਨ ਦੀ ਵਿਉਂਤ ਬਣਾਉਣ ਲੱਗਾ। ਜਦੋਂ ਬਹਿਲੋਲ ਲੋਧੀ ਦੇ ਉਤਰਾਧਿਕਾਰੀ ਸਿਕੰਦਰ ਲੋਧੀ ਤੋਂ ਬਾਅਦ ਇਬਰਾਹੀਮ ਲੋਧੀ 1517 ਈ. ਵਿਚ ਸੁਲਤਾਨ ਬਣਿਆ ਤਾਂ ਦੌਲਤ ਖਾਂ ਦੇ ਸਪੁੱਤਰ ਦਿਲਾਵਰ ਖਾਂ ਨੂੰ ਪਤਾ ਲਗਾ ਕਿ ਇਬਰਾਹੀਮ ਲੋਧੀ ਨੇ ਦੌਲਤ ਖਾਂ ਨੂੰ ਸਬਕ ਸਿਖਾਉਣ ਦਾ ਮਨ ਬਣਾਇਆ ਹੋਇਆ ਹੈ। ਈਸ਼ਵਰੀ ਪ੍ਰਸਾਦ ਨੇ ਲਿਖਿਆ ਹੈ ਕਿ ਦੌਲਤ ਖਾਂ ਨੇ ਇਬਰਾਹੀਮ ਲੋਧੀ ਨਾਲ ਸਿੱਝਣ ਲਈ ਬਾਬਰ ਦੀ ਮਦਦ ਲੈਣ ਦੀ ਯੋਜਨਾ ਬਣਾਈ।[42] ਬਾਬਰ ਦਾ ਪੂਰਾ ਨਾਂ ਜ਼ਹੀਰ-ਉਦ-ਦੀਨ ਬਾਬਰ ਸੀ। ਉਸਨੇ ਮੁਗ਼ਲ ਸਲਤਨਤ ਦੀ ਨੀਂਹ ਭਾਰਤ ਵਿਚ ਰੱਖਣ ਦੀ ਯੋਜਨਾ ਬਣਾਈ ਹੋਈ ਸੀ ਅਤੇ ਉਹ ਪੰਜਾਬ ਦੇ ਉਤਰੀ-ਪੱਛਮੀ ਖ਼ੇਤਰਾਂ (ਮੁਲਤਾਨ ਆਦਿ) ਤੀਕ ਪਹਿਲਾਂ ਹੀ ਪੁੱਜ ਚੁੱਕਾ ਸੀ। ਇਬਰਾਹੀਮ ਲੋਧੀ ਨੇ ਦੌਲਤ ਖਾਂ ਨੂੰ ਬਰਖ਼ਾਸਤ ਕਰ ਦਿੱਤਾ ਅਤੇ ਉਹ ਕੁਝ ਦੇਰ ਪਹਾੜਾਂ ਵਿਚ ਲੁਕ ਗਿਆ। ਬਾਬਰ ਜਥੇਬੰਦਕ ਢੰਗ ਨਾਲ ਹਮਲੇ ਕਰਦਾ ਅੱਗੇ ਵੱਧਦਾ

39. ਗੁਰੂ ਗ੍ਰੰਥ ਸਾਹਿਬ, ਪੰਨਾ ੬੬੨.
40. ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਗੁਰੂ ਗ੍ਰੰਥ ਸਾਹਿਬ, ਪੰਨਾ ੧੪੫).
41. ਡਾ. ਸੁਖਦਿਆਲ ਸਿੰਘ, **ਸ਼ਿਰੋਮਣੀ ਸਿੱਖ ਇਤਿਹਾਸ** (ਜਿਲਦ ਪਹਿਲੀ), ਪੰਨਾ 1.
42. *A Short History of Muslim Rule In India*, p. 117.

ਗਿਆ। ਬਾਬਰ ਨੇ ਖ਼ੁਦ ਲਿਖਿਆ ਹੈ ਕਿ ਸਿਆਲਕੋਟ[43] ਦੇ ਵਾਸੀਆਂ ਨੇ ਸਮਰਪਣ ਕਰ ਦਿੱਤਾ ਅਤੇ ਉਨ੍ਹਾਂ ਦੇ ਜਾਨ-ਮਾਲ ਨੂੰ ਬਖ਼ਸ਼ ਦਿੱਤਾ, ਪਰੰਤੂ ਸੈਦਪੁਰ ਦੇ ਵਾਸੀਆਂ ਨੇ ਵਿਰੋਧ ਕੀਤਾ ਤਾਂ ਉਨ੍ਹਾਂ ਨੂੰ ਤਲਵਾਰ ਦਾ ਸ਼ਿਕਾਰ ਬਣਨਾ ਪਿਆ ਅਤੇ ਉਨ੍ਹਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਕੈਦ ਕਰ ਲਿਆ ਗਿਆ ਤੇ ਉਨ੍ਹਾਂ ਦਾ ਮਾਲ ਲੁੱਟ ਲਿਆ ਗਿਆ।[44] ਇਸ ਹਮਲੇ ਦੇ ਸਮੇਂ ਗੁਰੂ ਨਾਨਕ ਜੀ ਸੈਦਪੁਰ ਵਿਚ ਹੀ ਸਨ ਅਤੇ ਉਨ੍ਹਾਂ ਦੇ ਜ਼ੁਲਮਾਂ ਦਾ ਵਰਣਨ ਆਪਣੇ ਕੁਝ ਸ਼ਬਦਾਂ[45] ਦੁਆਰਾ ਬੜੇ ਟੁੰਬਵੇਂ ਢੰਗ ਦੁਆਰਾ ਕੀਤਾ ਹੈ। ਸੈਦਪੁਰ ਤੋਂ ਬਾਅਦ ਲਾਹੌਰ ਨੂੰ ਲੁੱਟਦਾ[46] ਬਾਬਰ ਜਦੋਂ ਦੀਪਾਲਪੁਰ ਪਹੁੰਚਾ ਤਾਂ ਦੌਲਤ ਖਾਂ ਵੀ ਆਪਣੇ ਤਿੰਨਾਂ ਪੁੱਤਰਾਂ ਸਮੇਤ ਉਸ ਨਾਲ ਆ ਰਲਿਆ। ਪਰ ਦੌਲਤ ਖਾਂ ਬਾਬਰ ਦਾ ਸਾਥ ਛੱਡ ਕੇ ਆਪਣੇ ਪਰਿਵਾਰ ਸਮੇਤ ਪਹਾੜਾਂ ਵਿਚ ਜਾ ਛੁਪਿਆ। ਇਸ ਧੋਖੇ ਤੋਂ ਬਾਬਰ ਨਿਰਾਸ਼ ਹੋ ਕੇ ਆਪਣੇ ਵਫ਼ਾਦਾਰ ਅਬਦੁੱਲ ਅਜ਼ੀਜ਼ ਨੂੰ ਲਾਹੌਰ ਦਾ ਗਵਰਨਰ ਥਾਪ ਕੇ ਆਪਣੇ ਦੇਸ਼ ਵਾਪਸ ਚਲਾ ਗਿਆ।[47] ਬਦਕਿਸਮਤੀ ਦੀ ਗੱਲ ਇਹ ਸੀ ਕਿ ਦਿੱਲੀ ਦੇ ਸੁਲਤਾਨਾਂ ਨੇ ਲੋਕਾਂ ਦੇ ਜਾਨ-ਮਾਲ ਦੀ ਸੁਰੱਖਿਆ ਨੂੰ ਲੋਕਾਂ ਦੀ ਕਿਸਮਤ ਉਪਰ ਛੱਡ ਦਿੱਤਾ ਸੀ।

1526 ਈ. ਵਿਚ ਬਾਬਰ ਮੁੜ ਹਮਲਾਵਰ ਹੋ ਕੇ ਭਾਰਤ ਆਇਆ ਅਤੇ ਪਾਨੀਪਤ ਦੇ ਮੈਦਾਨ ਵਿਚ ਉਸਦਾ ਸੁਲਤਾਨਾਂ ਦੀ ਫ਼ੌਜ ਨਾਲ ਗਹਿਗੱਚ ਯੁੱਧ ਹੋਇਆ ਅਤੇ ਅਖ਼ੀਰ ਬਾਬਰ ਮੁਗ਼ਲ ਸਲਤਨਤ ਦੀ ਨੀਂਹ ਰੱਖਣ ਵਿਚ ਕਾਮਯਾਬ ਹੋ ਗਿਆ। ਸੁਲਤਾਨਾਂ ਦੀ ਕਮਜ਼ੋਰ ਸੈਨਾ ਬਾਬਰ ਦੀ ਜੋਸ਼ੀਲੀ ਸੈਨਾ ਸਾਹਮਣੇ ਨਾ ਟਿਕ ਸਕੀ। ਬਾਬਰ ਨੇ ਇਸ ਯੁੱਧ ਦੌਰਾਨ ਭਾਰਤ ਵਿਚ ਪਹਿਲੀ ਵਾਰ ਬਾਰੂਦ ਦੀ ਵਰਤੋਂ ਕੀਤੀ ਸੀ। ਬਾਬਰ ਦੇ ਆਉਣ ਨਾਲ ਜਨਤਾ ਨੂੰ ਕੋਈ ਰਾਹਤ ਨਹੀਂ ਮਿਲੀ ਅਤੇ ਸੁਲਤਾਨਾਂ ਦੀਆਂ ਨੀਤੀਆਂ ਕੁਲ ਮਿਲਾ ਕੇ ਹਕੂਮਤ ਬਦਲਣ ਨਾਲ ਵੀ ਨਹੀਂ ਬਦਲੀਆਂ ਸਨ। ਸੁਲਤਾਨ ਕਟੱੜਪੰਥੀ ਸ਼ਾਸ਼ਕ ਸਨ ਅਤੇ ਉਹ ਗ਼ੈਰ-ਮੁਸਲਮਾਨਾਂ ਉੱਪਰ ਕਈ ਤਰ੍ਹਾਂ ਦੀਆਂ ਵਧੀਕੀਆਂ ਕਰਦੇ ਰਹਿੰਦੇ ਸਨ। ਭਾਰਤ ਦੇ ਲੋਕ ਹਾਕਮਾਂ ਦੇ ਜ਼ੁਲਮਾਂ ਤੋਂ ਪਰੇਸ਼ਾਨ ਹੋ ਚੁੱਕੇ ਸਨ। ਗੁਰੂ ਨਾਨਕ ਸਾਹਿਬ ਨੇ ਹਾਕਮਾਂ ਦੇ ਲੋਕ-ਵਿਰੋਧੀ ਅਤੇ ਗ਼ੈਰ-ਮਾਨਵੀ ਰਵੱਈਏ ਨੂੰ ਚਿਤਰਿਤ ਕਰਦਿਆਂ ਲਿਖਿਆ ਹੈ:

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥[48]

---

43. ਇਹ ਗੱਲ 1520 ਈ. ਦੀ ਹੈ।
44. Erskine, *Memoirs of Zahir-Ud-Din Babar*, Vol. II, p. 149.
45. ਇਹ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ੩੬੦, ੪੧੭ ਤੇ ੭੨੨ ਪੰਨਿਆਂ ਉਪਰ ਦਰਜ ਹਨ। ਇਨ੍ਹਾਂ ਬਾਰੇ ਹੋਰ ਚਰਚਾ ਤੀਜੇ ਅਤੇ ਚੌਥੇ ਅਧਿਆਇ ਵਿਚ ਪੜ੍ਹੋ।
46. S.R. Sharma, 'Reign of Sayyads and Lodhis' in *History of Punjab* (1000-1526) Ed. Fauza Singh, p. 179.
47. Mohd. Latif, *History of Punjab*, p. 123-124.
48. ਗੁਰੂ ਗ੍ਰੰਥ ਸਾਹਿਬ, ਪੰਨਾ ੧੪੫.

ਸੁਲਤਾਨ ਧਾਰਮਿਕ ਤੌਰ 'ਤੇ ਸਹਿਨਸ਼ੀਲ ਨਹੀਂ ਸਨ। ਖੜਕ ਸਿੰਘ ਨੇ **ਤਾਰੀਖ-ਏ-ਦਾਊਦੀ** ਦੇ ਹਵਾਲੇ ਨਾਲ ਲਿਖਿਆ ਹੈ ਕਿ ਸਿਕੰਦਰ ਲੋਧੀ ਨੇ ਕਾਫ਼ਰਾਂ ਦੇ ਪੂਜਾ-ਸਥਲਾਂ ਨੂੰ ਬਰਬਾਦ ਕਰ ਦਿੱਤਾ ਸੀ।[49] ਉਥੇ ਇਹ ਵੀ ਹਵਾਲਾ ਮਿਲਦਾ ਹੈ ਕਿ ਇਕ ਵਾਰ ਇਹ ਯੋਜਨਾ ਬਣਾਈ ਸੀ ਕਿ ਜਦੋਂ ਕੁਰਕਸ਼ੇਤਰ ਵਿਖੇ ਭਾਰੀ ਗਿਣਤੀ ਵਿਚ ਹਿੰਦੂ ਇੱਕਠੇ ਹੋਣ ਤਾਂ ਉਨ੍ਹਾਂ ਸਭਨਾਂ ਨੂੰ ਮਾਰ-ਮੁਕਾਇਆ ਜਾਵੇ। ਸਿਕੰਦਰ ਲੋਧੀ ਨੇ ਮਥੁਰਾ ਦੇ ਮੰਦਰ ਵੀ ਗਿਰਾ ਦਿੱਤੇ ਸਨ। ਹਿੰਦੂਆਂ ਨੂੰ ਆਪਣੇ ਧਰਮ ਨੂੰ ਮੰਨਣ ਬਦਲੇ ਟੈਕਸ (ਜਜੀਆ) ਦੇਣਾ ਪੈਂਦਾ ਸੀ।[50] ਇਹ ਸਰਾਸਰ ਜਿਆਦਤੀ ਸੀ ਅਤੇ ਇਸ ਵਿਰੁੱਧ ਗੁਰੂ ਨਾਨਕ ਜੀ ਨੇ ਵੀ ਅਵਾਜ਼ ਉਠਾਈ ਸੀ।[51] ਇਸ ਟੈਕਸ ਨੂੰ ਬਾਅਦ ਵਿਚ ਬਾਦਸ਼ਾਹ ਅਕਬਰ ਨੇ ਹਟਾ ਦਿੱਤਾ ਸੀ।[52] ਇਤਿਹਾਸਕਾਰ ਤਾਂ ਇਹ ਵੀ ਮੰਨਦੇ ਹਨ ਕਿ ਮੁਲਤਾਨ ਦੇ ਸੂਰਜ ਮੰਦਰ ਦਾ ਚੜ੍ਹਾਵਾ ਉਥੋਂ ਦਾ ਹਾਕਮ ਲੈ ਜਾਂਦਾ ਸੀ।[53] ਇਸ ਤਰ੍ਹਾਂ ਦੇ ਵਿਹਾਰ ਦਾ ਉਨ੍ਹਾਂ ਨੂੰ ਪਛਤਾਵਾ ਨਹੀਂ ਹੁੰਦਾ ਸੀ ਅਤੇ ਉਹ ਸੋਚਦੇ ਸਨ ਕਿ ਇਸ ਤਰ੍ਹਾਂ ਇਸਲਾਮ ਨੂੰ ਫੈਲਾਉਣ ਵਿਚ ਮਦਦ ਮਿਲੇਗੀ। ਇਲੀਅਟ ਤੇ ਡਾਊਸਨ ਦੀ ਪੁਸਤਕ ਵਿਚ ਇਹ ਗੱਲ ਅੰਕਿਤ ਕੀਤੀ ਗਈ ਹੈ ਕਿ ਫ਼ਿਰੋਜ਼ ਤੁਗ਼ਲਕ ਨੇ ਇਕ ਬ੍ਰਾਹਮਣ ਜਿੰਦਾ ਜਲਵਾ ਦਿੱਤਾ ਸੀ ਕਿਉਂ ਜੁ ਉਹ ਬ੍ਰਾਹਮਣ ਜਨਤਕ ਤੌਰ 'ਤੇ ਮੂਰਤੀ ਪੂਜਾ ਕਰ ਰਿਹਾ ਸੀ।[54] ਉਸ ਦੌਰ ਵਿਚ ਹਿੰਦੂ ਵਪਾਰੀਆਂ ਤੋਂ ਮੁਸਲਮ ਵਪਾਰੀਆਂ ਨਾਲੋਂ ਦੂਗਣਾ ਟੈਕਸ ਉਗਰਾਹਿਆ ਜਾਂਦਾ ਸੀ।[55]

ਫ਼ਰਿਸ਼ਤਾ ਦੱਸਦਾ ਹੈ ਕਿ ਸਿਕੰਦਰ ਲੋਧੀ ਹਿੰਦੂਆਂ ਨੂੰ ਫ਼ਾਰਸੀ ਪੜ੍ਹਨ-ਲਿਖਣ ਲਈ ਮਜ਼ਬੂਰ ਕਰਦਾ ਸੀ।[56] ਭਾਈ ਗੁਰਦਾਸ ਨੇ ਉਸ ਵੇਲੇ ਦੀ ਰਾਜਨੀਤਕ ਅਵਸਥਾ ਬਾਰੇ ਲਿਖਿਆ ਹੈ ਕਿ ਵਾੜ ਹੀ ਖੇਤ ਨੂੰ ਖਾ ਰਹੀ ਸੀ ਤੇ ਰਾਜੇ ਪਾਪ ਕਮਾ ਰਹੇ ਸਨ।[57] ਸਿਕੰਦਰ ਲੋਧੀ ਦੇ ਸਮੇਂ ਦੀ ਇਕ ਮਸ਼ਹੂਰ ਘਟਨਾ ਇਹ ਲਿਖੀ ਮਿਲਦੀ ਹੈ ਕਿ ਬੋਧਨ ਨਾਂ ਦੇ ਹਿੰਦੂ ਬ੍ਰਾਹਮਣ ਨੇ ਜਨਤਕ ਤੌਰ 'ਤੇ ਇਹ ਕਹਿ ਦਿੱਤਾ ਸੀ ਕਿ ਜੇ ਮਨੁੱਖ ਠੀਕ ਨੀਅਤ ਨਾਲ ਧਰਮ ਉੱਪਰ ਚੱਲੇ ਤਾਂ ਹਿੰਦੂ ਤੇ

---

49. *Guru Nanak : A Prophat with a Differance*, p. 17.
50. Elliot & Dowson, *History of India as told by its own Historians*, (Vol.I), p. 176.
51. ੳ. ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥ (ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੧)
    ਅ. ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥ (ਉਹੀ, ਪੰਨਾ ੪੭੧)
52. *Akbar Nama*, Vol. II, pp. 203-204.
53. S.R. Sharma, *Religious Policy of the Mughal Emperors*, p. 23.
54. *Op.cit.*, Vol. III., p. 365.
55. I.H. Qureshi, *Administration of Delhi Sultanate*, p. 98.
56. *Tarikh-i-Farishta*, Vol. II, p. 187.
57. ੳ. ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥ (ਵਾਰਾਂ, 1.30)
    ਅ. ਭਏ ਬਿਅਦਲੀ ਪਾਤਸ਼ਾਹ ਕਲਿ ਕਾਤੀ ਉਮਰਾਵ ਕਸਾਈ॥ (ਉਹੀ, 1.7)

ਇਸਲਾਮ ਦੋਵੇਂ ਚੰਗੇ ਹਨ। ਇਹ ਗੱਲ ਸਿਕੰਦਰ ਕੋਲ ਪੁੱਜੀ। ਉਸਨੇ ਇਸਲਾਮਕ ਵਿਦਵਾਨਾਂ ਤੋਂ ਰਾਇ ਮੰਗੀ ਤਾਂ ਉਨ੍ਹਾਂ ਨੇ ਫ਼ਤਵਾ ਜਾਰੀ ਕੀਤਾ ਕਿ ਜਾਂ ਤਾਂ ਬੋਧਨ ਇਸਲਾਮ ਧਰਮ ਨੂੰ ਪ੍ਰਵਾਨ ਕਰ ਲਏ ਨਹੀਂ ਤਾਂ ਉਸਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ। ਬੋਧਨ ਨੇ ਮਰਨਾ ਕਬੂਲ ਕਰ ਲਿਆ।[58] ਇਹ ਘਟਨਾ ਦੱਸਦੀ ਹੈ ਕਿ ਹਾਕਮ ਹਿੰਦੂ ਧਰਮ ਪ੍ਰਤੀ ਬਿਲਕੁਲ ਹੀ ਸਹਿਣਸ਼ੀਲ ਨਹੀਂ ਸਨ। ਬਾਬਰ ਨੇ ਵੀ ਇਹ ਨੀਤੀ ਜਾਰੀ ਰਖੀ ਸੀ ਤੇ ਉਸਨੇ ਵੀ ਕਈ ਮੰਦਰ ਢਾਹ ਕੇ ਉਥੇ ਮਸੀਤਾਂ ਉਸਾਰੀਆਂ ਸਨ। ਡਾ. ਭਗਤ ਸਿੰਘ ਲਿਖਦੇ ਹਨ ਕਿ ਬਾਬਰ ਵਿਚ ਕੁਝ ਅਜਿਹੀਆਂ ਆਦਤਾਂ ਵੀ ਸਨ ਜੋ ਇਸਲਾਮ ਦੇ ਵਿਰੁੱਧ ਸਨ ਅਤੇ ਉਹ ਸ਼ਰਾਬ, ਅਫ਼ੀਮ ਤੇ ਭੰਗ ਦੀ ਆਮ ਵਰਤੋਂ ਕਰਦਾ ਸੀ।[59] ਉਹ ਅਕਸਰ ਮੁਸਲਮਾਨਾਂ ਨੂੰ ਹਿੰਦੂਆਂ ਵਿਰੁੱਧ ਇਕਮੁਠ ਹੋਣ ਦੀ ਅਪੀਲ ਕਰਦਾ ਰਹਿੰਦਾ ਸੀ। ਉਸਨੇ ਆਪਣੀ ਸ੍ਵੈ-ਜੀਵਨੀ ਵਿਚ ਹਿੰਦੂਆਂ ਲਈ 'ਕਾਫ਼ਰ' ਸ਼ਬਦ ਵਰਤਿਆ ਹੈ। ਉਸਨੇ 1528-29 ਵਿਚ ਅਯੋਧਿਆ ਵਿਚ ਸ੍ਰੀ ਰਾਮ ਦੀ ਯਾਦ ਵਿਚ ਬਣੇ ਮੰਦਰ ਨੂੰ ਵੀ ਗਿਰਾ ਦਿਤਾ।[60] ਬਾਬਰ ਤੋਂ ਬਾਅਦ ਹਮਾਯੂੰ ਬਾਦਸ਼ਾਹ ਬਣਿਆ ਤਾਂ ਉਹ ਬਾਬਰ ਦੇ ਮੁਕਾਬਲੇ ਘੱਟ ਤੁਅੱਸਬੀ ਸੀ। ਉਸਨੇ ਸ਼ੀਆ ਮੁਸਲਮਾਨਾਂ ਪ੍ਰਤੀ ਨਰਮੀ ਰਖੀ।

## ਸਮਾਜਿਕ ਹਾਲਾਤ

ਜਿਵੇਂ ਕਿ ਅਸੀਂ ਪਹਿਲਾਂ ਦਸ ਆਏ ਹਾਂ ਕਿ ਮੱਧਕਾਲੀ ਭਾਰਤੀ ਸਮਾਜ ਅਨੇਕਾਂ ਵਰਗਾਂ ਵਿਚ ਵੰਡਿਆ ਹੋਇਆ ਸੀ। ਹਿੰਦੂ ਜਾਂ ਮੁਸਲਮਾਨ ਅਨੇਕਾਂ ਜਾਤਾਂ ਜਾਂ ਫ਼ਿਰਕਿਆਂ ਵਿਚ ਵੰਡੇ ਹੋਏ ਸਨ। ਨਫ਼ਰਤ ਅਤੇ ਬੇਰੁਖੀ ਦਾ ਮਾਹੌਲ ਬਣਿਆ ਹੋਇਆ ਸੀ। ਹਿੰਦੂ ਸਮਾਜ ਦੀ ਜਾਤ-ਪ੍ਰਣਾਲੀ ਨੇ ਇਸਦੀ ਏਕਤਾ ਨੂੰ ਖੇਰੂੰ-ਖੇਰੂੰ ਕੀਤਾ ਹੋਇਆ ਸੀ। ਭਾਵੇਂ ਜਾਤ-ਪਾਤ ਦੀ ਸੰਸਥਾ ਦੇ ਬੀਜ ਸਾਨੂੰ **ਰਿਗਵੇਦ** ਵਿਚ ਵੀ ਮਿਲ ਜਾਂਦੇ ਹਨ[61] ਪਰ ਇਸ ਸੰਸਥਾ ਦਾ ਸਿੱਧਾਂਤਕ ਅਧਾਰ ਮਨੂ ਰਿਸ਼ੀ ਨੇ ਆਪਣੇ ਗ੍ਰੰਥ **ਮਨੂਸਿਮਰਤੀ** ਵਿਚ ਬ੍ਰਾਹਮਣ-ਕਾਲ ਦੌਰਾਨ ਪ੍ਰਸਤੁਤ ਕੀਤਾ ਹੈ। ਇਹ ਬ੍ਰਾਹਮਣ-ਕਾਲ ਪਹਿਲੀ ਸਦੀ ਈਸਵੀ ਦੇ ਇਰਦ-ਗਿਰਦ ਮੰਨਿਆ ਜਾਂਦਾ ਹੈ। ਜਾਤ-ਪਾਤ ਤੇ ਸੁੱਚ-ਭਿੱਟ ਰਲਗਡ ਹੋ ਚੁੱਕੇ ਸਨ। ਹਿੰਦੂ ਸਮਾਜ ਚਾਰ ਵਰਣਾਂ: ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਵਿਚ ਵੰਡਿਆ ਰਿਹਾ ਹੈ। ਬ੍ਰਾਹਮਣਾਂ ਨੇ ਪ੍ਰਚਾਰਿਆ ਸੀ ਕਿ ਦੇਵਤੇ ਸਭ ਮਨੁੱਖਾਂ ਨੂੰ ਬਰਾਬਰ ਨਹੀਂ ਮੰਨਦੇ।[62] ਅਲਬਰੂਨੀ ਲਿਖਦਾ ਹੈ ਕਿ ਬ੍ਰਾਹਮਣ ਆਪਣੀ ਜਾਤ ਤੋਂ ਬਾਹਰ ਵਿਆਹ ਨਹੀਂ ਕਰਾਉਂਦੇ ਸਨ।[63] ਡਾ. ਭਗਤ ਸਿੰਘ ਦਾ ਖ਼ਿਆਲ ਹੈ ਕਿ ਬ੍ਰਾਹਮਣ ਦੇ ਅੰਦਰ

---

58. *Tarikh-i-Farishta*, Vol. I, p.21.
59. **ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ**, ਪੰਨਾ 175.
60. **ਉਹੀ**, ਪੰਨਾ 176.
61. ब्राह्मणो अस्य मुखमासीद् बाहू राजन्यः कृतः ।।
    ऊरू तदस्य यद्वैश्यः पद्भ्यां शूद्रो अजायत ।। (ऋग्वेद: 10.90.12)
62. C.H. Buck, *Faiths, Fairs and Festivals of India*, p. 29.
63. **Alberuni's India**, Vol. II, p. 156.

ਸਵੈ-ਪੂਰਨਤਾ ਦਾ ਅਹਿਸਾਸ ਅਤੇ ਆਪਣੇ ਗਿਆਨ ਸਦਕੇ ਹੰਕਾਰ ਦੀ ਭਾਵਨਾ ਪੈਦਾ ਹੁੰਦੀ ਸੀ ਜੋ ਭਾਰਤੀਆਂ ਦੇ ਵਿਦੇਸ਼ੀਆਂ ਨਾਲ ਸੰਬੰਧਾਂ ਉਤੇ ਅਸਰ ਪਾਉਂਦੀ ਸੀ।[64] ਅਲਬਰੂਨੀ ਨੇ ਇਸ ਹੰਕਾਰ ਬਾਰੇ ਲਿਖਿਆ ਹੈ ਕਿ, "ਹਿੰਦੂ ਸਮਝਦੇ ਸਨ ਕਿ ਉਨ੍ਹਾਂ ਦੇ ਮੁਲਕ ਤੋਂ ਬਿਨਾਂ ਹੋਰ ਕੋਈ ਮੁਲਕ ਹੀ ਨਹੀਂ ਹੈ। ਉਨ੍ਹਾਂ ਦੀ ਕੌਮ ਵਰਗੀ ਹੋਰ ਕੋਈ ਕੌਮ ਹੀ ਨਹੀਂ। ਉਨ੍ਹਾਂ ਦੇ ਰਾਜੇ ਵਰਗਾ ਹੋਰ ਕੋਈ ਰਾਜਾ ਨਹੀਂ।" ਪਰ ਮੁਸਲਮਾਨਾਂ ਦੀ ਹਕੂਮਤ ਦੌਰਾਨ ਹਾਲਾਤ ਇਸ ਕਦਰ ਬਦਲੇ ਕਿ ਬ੍ਰਾਹਮਣਾਂ ਨੇ ਰੋਜ਼ੀ-ਰੋਟੀ ਖ਼ਾਤਿਰ ਸੈਨਿਕਾਂ, ਖੇਤੀਕਾਰਾਂ, ਵਪਾਰੀਆਂ ਤੇ ਸ਼ਾਹੂਕਾਰਾਂ ਵਾਲੇ ਪੇਸ਼ੇ ਅਪਣਾ ਲਏ।[65] ਬ੍ਰਾਹਮਣਾਂ ਤੋਂ ਬਾਅਦ ਖੱਤਰੀਆਂ ਦਾ ਦਰਜਾ ਸੀ। ਆਮ ਤੌਰ 'ਤੇ ਰਾਜਨੀਤੀ ਤੇ ਯੁੱਧ-ਕਲਾ ਵਿਚ ਨਿਪੁੰਨ ਸਮਝੇ ਜਾਂਦੇ ਖੱਤਰੀ, ਮੁਸਲਮਾਨਾਂ ਦੀ ਹਕੂਮਤ ਸਥਾਪਿਤ ਹੋਣ ਨਾਲ ਬਹੁਤ ਨਿਰਾਸ਼ ਹੋਏ। ਇਨ੍ਹਾਂ ਵਿਚੋਂ ਕੁਝ ਨੇ ਧਰਮ-ਬਦਲੀ ਵੀ ਕੀਤੀ ਸੀ।[66] ਉਨ੍ਹਾਂ ਨੇ ਆਪਣੇ ਰਵਾਇਤੀ ਕੰਮ ਛੱਡ ਕੇ ਸ਼ਾਹੂਕਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਸੀ। ਵਰਣ-ਆਸ਼ਰਮ ਵਿਚ ਤੀਜੇ ਸਥਾਨ ਉੱਪਰ ਵੈਸ਼ ਸਨ। ਵੈਸ਼ ਉਦਯੋਗ, ਵਪਾਰ, ਖੇਤੀ ਤੇ ਪਸ਼ੂ-ਪਾਲਣ ਦਾ ਧੰਦਾ ਕਰਦਿਆਂ ਪੜ੍ਹਨ-ਲਿਖਣ ਤੋਂ ਵੰਚਿਤ ਰਹੇ। ਵਰਣ-ਆਸ਼ਰਮ ਵਿਚ ਸਭ ਤੋਂ ਹੇਠਲਾ ਦਰਜਾ ਸ਼ੂਦਰਾਂ ਦਾ ਸੀ। ਸ਼ੂਦਰ ਤਥਾਕਥਿਤ ਨੀਵੇਂ ਤੇ ਘ੍ਰਿਣਤ ਕੰਮ ਕਰਕੇ ਆਪਣਾ ਪੇਟ ਪਾਲਦੇ ਸਨ। ਸ਼ੂਦਰਾਂ ਦੀ ਬਸਤੀ ਅੱਲਗ ਅਤੇ ਨਗਰ ਦੇ ਬਾਹਰਵਾਰ ਹੁੰਦੀ ਸੀ। ਮੱਧਕਾਲੀ ਭਾਰਤੀ ਸਮਾਜ ਵਿਚ ਸ਼ੂਦਰਾਂ ਨੂੰ ਧਰਮ-ਕਰਮ ਤੇ ਪੜ੍ਹਨ-ਪੜ੍ਹਾਉਣ ਦੀ ਮਨਾਹੀ ਸੀ। ਇਨ੍ਹਾਂ ਨਾਲ ਉੱਚ-ਜਾਤਾਂ ਦੇ ਲੋਕ ਅਸਭਿਅ ਵਿਹਾਰ ਕਰਦੇ ਸਨ।

ਮੱਧਕਾਲੀ ਪੰਜਾਬ ਦੇ ਸਮਾਜਿਕ ਮਾਹੌਲ ਦੀ ਗੱਲ ਕਰੀਏ ਤਾਂ ਅਛੂਤਾਂ ਅਤੇ ਗੁਲਾਮਾਂ ਦੀ ਵੀ ਗੱਲ ਕਰਨੀ ਬਣਦੀ ਹੈ। ਅਛੂਤ ਜਾਤਾਂ ਵਿਚ ਚਮਾਰ ਜਾਂ ਮਨੁੱਖੀ ਮੱਲ ਢੋਣ ਵਾਲੇ ਲੋਕ ਗਿਣੇ ਜਾਂਦੇ ਸਨ ਅਤੇ ਇਨ੍ਹਾਂ ਨੂੰ ਛੂਹ ਲੈਣ ਵਾਲਾ ਭਿੱਟਿਆ ਮੰਨਿਆ ਜਾਂਦਾ ਸੀ। ਸਟਾਨਲੇ ਰਾਈਸ ਨੇ 1937 ਵਿਚ ਮਦਰਾਸ ਦੇ ਆਲੇ-ਦੁਆਲੇ ਛੂਤ-ਛਾਤ ਦਾ ਜੋ ਨਜ਼ਾਰਾ ਦਿੱਤਾ ਹੈ ਉਹ ਉਸਦੀ ਪੁਸਤਕ *Hindu Customs and their Origin* ਵਿਚੋਂ ਪੜ੍ਹਿਆ ਜਾ ਸਕਦਾ ਹੈ। ਸਟਾਨਲੇ ਨੇ ਇਨ੍ਹਾਂ ਨੂੰ no-caste people ਕਿਹਾ ਹੈ।[67] ਗੁਲਾਮ, ਮੁੱਲ ਖਰੀਦੇ ਜਾਂ ਬਦਕਿਸਮਤੀ ਨਾਲ ਯੁੱਧ ਸਮੇਂ ਬਣਾਏ ਬੰਦੀ ਹੁੰਦੇ ਸਨ ਜਿਨ੍ਹਾਂ ਨੂੰ ਬਿਨਾਂ ਉਜਰਤ ਲਏ ਆਪਣੇ ਮਾਲਕ ਲਈ ਸਾਰੀ ਉਮਰ ਕੰਮ ਕਰਨਾ ਪੈਂਦਾ ਸੀ। ਇਸ ਗੈਰ-ਮਾਨਵੀ ਪ੍ਰਥਾ ਉੱਪਰ ਵੀ ਗੁਰੂ ਨਾਨਕ ਬਾਣੀ ਵਿਚ ਕੁਝ ਟਿੱਪਣੀਆਂ ਪ੍ਰਾਪਤ

---

64. ਭਗਤ ਸਿੰਘ, ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ, ਪੰਨਾ 57.
65. Vasudeva Upadhyay, *Socio-Religious Conditions of Northern India* (A.D. 700-1200), p. 50.
66. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ (ਗੁਰੂ ਗ੍ਰੰਥ ਸਾਹਿਬ, ਪੰਨਾ ੬੬੩)
67. p. 111.

ਹੁੰਦੀਆਂ ਹਨ।[68]

ਹਿੰਦੂ ਸਮਾਜ ਵਿਚ ਵੱਡੇ ਤੇ ਸਾਂਝੇ ਪਰਿਵਾਰ ਮੌਜੂਦ ਸਨ। ਭਾਵ ਕਿ ਜ਼ਮੀਨ, ਘਰ ਅਤੇ ਹੋਰ ਦੌਲਤ ਸਭ ਮੈਂਬਰਾਂ ਦੀ ਸਾਂਝੀ ਹੁੰਦੀ ਸੀ। ਡਾ. ਭਗਤ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਜੇ ਕੋਈ ਔਰਤ ਵਿਧਵਾ ਹੋ ਜਾਂਦੀ ਤਾਂ ਉਸਦੇ ਬੱਚੇ ਉਸੇ ਟੱਬਰ ਵਿਚ ਪਲਦੇ ਰਹਿੰਦੇ ਸਨ।[69]

ਪੁਰਾਣੇ ਗ੍ਰੰਥਾਂ ਦੇ ਅਧਿਐਨ ਤੋਂ ਇਹ ਗੱਲ ਵੀ ਸਾਹਮਣੇ ਆਉਂਦੀ ਹੈ ਕਿ ਹਿੰਦੂਆਂ ਵਿਚ ਵਿਆਹ ਸਭ ਤੋਂ ਅਹਿਮ ਸੰਸਕਾਰ ਮੰਨਿਆ ਜਾਂਦਾ ਸੀ। ਇਕੋ ਗੋਤ ਵਿਚ ਵਿਆਹ ਦੀ ਮਨਾਹੀ ਸੀ। ਅੰਤਰ-ਧਰਮ ਵਿਆਹ ਨੂੰ ਵੀ ਆਦਰ ਨਹੀਂ ਦਿੱਤਾ ਜਾਂਦਾ ਸੀ। ਪਰੰਤੂ ਹਿੰਦੂਆਂ ਦੇ ਵੱਖ-ਵੱਖ ਫ਼ਿਰਕਿਆਂ ਵਿਚ ਆਪਸੀ ਵਿਆਹ ਆਮ ਸਨ। ਹਿੰਦੂਆਂ ਵਿਚ ਆਮ ਤੌਰ 'ਤੇ ਇਕ ਹੀ ਵਿਆਹ ਨੂੰ ਮਾਨਤਾ ਦਿੱਤੀ ਜਾਂਦੀ ਸੀ। ਅੱਠ ਤਰੀਕਿਆਂ ਦੇ ਵਿਆਹ ਕੀਤੇ ਜਾਂਦੇ ਸਨ। ਵਿਆਹ ਸੰਸਕਾਰਾਂ ਵਿਚ ਬ੍ਰਾਹਮਣ ਮੁੱਖ ਭੂਮਿਕਾ ਨਿਭਾਉਂਦਿਆਂ ਦੱਖਣਾ ਦੇ ਰੂਪ ਵਿਚ ਪੈਸੇ ਜਾਂ ਪਦਾਰਥ ਵੀ ਲੈਂਦਾ ਸੀ। ਵਿਆਹ ਛੋਟੀ ਉਮਰ ਵਿਚ ਕਰਨ ਦਾ ਰਿਵਾਜ ਸੀ। ਸੁਜਾਨ ਰਾਇ ਨੇ **ਖੁਲਾਸਤ-ਉਲ-ਤਵਾਰੀਖ** ਦੇ ਪੰਨਾ 21 ਵਿਚ ਦਸਿਆ ਹੈ ਕਿ ਹਿੰਦੂਆਂ ਵਿਚ ਇਕ ਤੋਂ ਵੱਧ ਵਿਆਹ ਦਾ ਵੀ ਰਿਵਾਜ ਰਿਹਾ ਹੈ ਅਤੇ ਹਿੰਦੂ **ਕਾਮ-ਸ਼ਾਸਤਰ** ਵੀ ਪੜ੍ਹਦੇ ਸਨ ਜਿਹੜਾ ਕਿ ਵਾਤਸਾਇਨ ਰਿਸ਼ੀ ਦਾ ਲਿਖਿਆ ਗ੍ਰੰਥ ਸੀ। ਇਸ ਗ੍ਰੰਥ ਵਿਚ ਕਾਮ-ਤਕਨੀਕਾਂ ਦੀ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ ਹੈ। ਇਸੇ ਤਰ੍ਹਾਂ ਜਨਮ ਨਾਲ ਸੰਬੰਧਿਤ ਕਈ ਸੰਸਕਾਰ ਹਿੰਦੂ ਪਰਿਵਾਰਾਂ ਵਿਚ ਕੀਤੇ ਜਾਂਦੇ ਸਨ। ਇਨ੍ਹਾਂ ਸੰਸਕਾਰਾਂ ਵਿਚ ਨਾਮਕਰਨ ਤੋਂ ਬਾਅਦ ਸੂਤਕ-ਪਾਤਕ ਦਾ ਵਿਚਾਰ ਕੀਤਾ ਜਾਂਦਾ ਸੀ। ਸੂਤਕ ਤੋਂ ਭਾਵ ਬੱਚੇ ਦੇ ਜਨਮ ਸਮੇਂ ਕਲਪਿਤ ਅਪਵਿੱਤਰਤਾ ਹੈ। ਇਸੇ ਤਰ੍ਹਾਂ ਜਦੋਂ ਕਿਸੇ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਵੀ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕੁਝ ਦਿਨਾਂ ਤੀਕ ਘਰ ਵਿਚ ਅਪਵਿੱਤਰਤਾ ਛਾਈ ਰਹਿੰਦੀ ਹੈ। ਇਸਨੂੰ 'ਪਾਤਕ' ਕਿਹਾ ਜਾਂਦਾ ਸੀ। ਹਿੰਦੂ ਬੱਚਿਆਂ ਦੀ ਜਨਮ-ਪੱਤਰੀ ਵੀ ਜੋਤਸ਼ੀ ਪਾਸੋਂ ਤਿਆਰ ਕਰਵਾਈ ਜਾਂਦੀ ਹੈ। ਮੰਨਿਆ ਜਾਂਦਾ ਸੀ ਕਿ ਇਸ ਵਿਚ ਜਨਮ ਸਮੇਂ ਦੇ ਨਛੱਤਰਾਂ ਤੇ ਗ੍ਰਹਿਆਂ ਦੇ ਅਧਾਰ ਉਪਰ ਕੁਝ ਭਵਿੱਖਬਾਣੀ ਦਰਜ ਕੀਤੀ ਜਾਂਦੀ ਹੈ। ਇਕ ਸਾਲ ਪੂਰਾ ਹੋਣ 'ਤੇ ਬੱਚੇ ਦਾ ਮੁੰਡਨ ਸੰਸਕਾਰ ਹੁੰਦਾ ਸੀ ਜਿਸ ਵਿਚ ਵਾਲਾਂ ਦੀ ਇਕ ਲੱਟ ਛੱਡ ਕੇ, ਸਿਰ ਦੇ ਸਾਰੇ ਵਾਲ ਮੁੰਨ ਦਿੱਤੇ ਜਾਂਦੇ ਹਨ। ਦਰਅਸਲ, ਵੱਖ-ਵੱਖ ਕਰਮਕਾਂਡਾਂ ਦੇ ਜਾਲ ਦਾ ਨਾਂ ਹੀ ਹਿੰਦੂ ਧਰਮ ਹੈ। ਜਦੋਂ ਇਕ ਬੱਚਾ

68. ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥
ਤੇਰੇ ਲਾਲੇ ਕਿਆ ਚਤੁਰਾਈ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ॥
ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ... (ਗੁਰੂ ਗ੍ਰੰਥ ਸਾਹਿਬ, ਪੰਨਾ ੯੯੧)

69. ਉਪਰੋਕਤ, ਪੰਨਾ ੬੪.

7-8 ਸਾਲ ਦਾ ਹੋ ਜਾਂਦਾ ਹੈ ਤਾਂ ਉਸਦਾ ਦੀਖਸ਼ਤ ਸੰਸਕਾਰ ਕੀਤਾ ਜਾਂਦਾ ਹੈ ਜਿਸਨੂੰ ਯੱਗੋਪਵਿੱਤ ਕਿਹਾ ਜਾਂਦਾ ਹੈ। ਇਸ ਸੰਸਕਾਰ ਸਮੇਂ ਸੂਤ ਦੇ ਧਾਗੇ ਦਾ ਬਣਿਆ ਜਨੇਊ ਬ੍ਰਾਹਮਣ ਦੁਆਰਾ ਬੱਚੇ ਨੂੰ ਧਾਰਣ ਕਰਵਾਇਆ ਜਾਂਦਾ ਹੈ। ਸ਼ੂਦਰ ਅਤੇ ਔਰਤ ਨੂੰ ਜਨੇਊ ਦੀ ਮਨਾਹੀ ਹੈ। ਇਸੇ ਤਰ੍ਹਾਂ ਮਰਨ ਦੀਆਂ ਰਸਮਾਂ ਵੀ ਬੜੀਆਂ ਗੁੰਝਲਦਾਰ ਸਨ। ਹਿੰਦੂ ਕਿਉਂ ਜੁ ਆਵਾਗਉਣ ਦੇ ਰੂਪ ਵਿਚ ਜੀਵਨ ਦੀ ਨਿਰੰਤਰਤਾ ਨੂੰ ਮੰਨਦੇ ਹਨ, ਇਸ ਲਈ ਉਹ ਮੌਤ ਉਪਰੰਤ ਜੀਵਨ ਨੂੰ ਬਹੁਤ ਮਹੱਤਤਾ ਦਿੰਦੇ ਹਨ। ਕਿਸੇ ਦੀ ਮ੍ਰਿਤੂ ਹੋ ਜਾਂਦੀ ਸੀ ਤਾਂ ਬ੍ਰਾਹਮਣ ਪੁਜਾਰੀ ਵੇਦਾਂ ਦੇ ਮੰਤਰ ਉਚਾਰ ਕੇ ਅਤੇ ਪ੍ਰਾਣੀ ਦੇ ਸੰਬੰਧੀਆਂ ਪਾਸੋਂ ਦਾਨ ਕਰਵਾ ਕੇ ਮੰਨਦੇ ਸਨ ਕਿ ਮ੍ਰਿਤਕ ਪ੍ਰਾਣੀ ਦਾ ਅਗਲਾ ਰਸਤਾ ਸੌਖਾ ਹੋ ਜਾਵੇਗਾ। ਇਹ ਪੁਜਾਰੀਆਂ ਦੁਆਰਾ ਭੋਲੇ-ਭਾਲੇ ਲੋਕਾਂ ਨੂੰ ਲੁੱਟਣ ਦਾ ਹੀ ਬਹਾਨਾ ਸੀ। ਮ੍ਰਿਤਕ ਪ੍ਰਾਣੀ ਦੇ ਕੋਲ ਦੀਵਾ ਜਗਾ ਦਿੱਤਾ ਜਾਂਦਾ ਸੀ ਤਾਂ ਜੋ ਉਸਦੀ ਰੂਹ ਨੂੰ ਰੌਸ਼ਨੀ ਮਿਲਦੀ ਰਹੇ। ਮ੍ਰਿਤਕ ਦੇ ਸ਼ਰੀਰ ਨੂੰ ਆਮ ਤੌਰ 'ਤੇ ਉਸਦਾ ਲੜਕਾ, ਲੱਕੜਾਂ ਉੱਪਰ ਰੱਖ ਕੇ, ਅੱਗ ਦੇ ਹਵਾਲੇ ਕਰਦਾ ਹੈ। ਆਮ ਤੌਰ 'ਤੇ ਸਵਾ ਮਹੀਨਾ ਘਰ ਵਿਚ ਸੋਗ ਰੱਖਣ ਦਾ ਰਿਵਾਜ ਵੀ ਹਿੰਦੂ ਪਰਿਵਾਰਾਂ ਵਿਚ ਮੌਜੂਦ ਹੈ। ਘਰ ਦੇ ਮੈਂਬਰ ਸਫ਼ੈਦ ਕੱਪੜੇ ਪਾਉਂਦੇ ਸਨ। ਕਈ ਥਾਵਾਂ ਉਪਰ ਸਤੀ ਦੀ ਰਸਮ ਵੀ ਮੌਜੂਦ ਸੀ। ਇਸ ਰਸਮ ਮੁਤਾਬਿਕ ਆਦਮੀ ਦੇ ਮਰਨ ਉਪਰੰਤ ਉਸਦੀ ਵਿਧਵਾ ਔਰਤ ਵੀ, ਆਦਮੀ ਦੀ ਜਲਦੀ ਚਿਖ਼ਾ ਵਿਚ ਸੜਕੇ ਮਰ ਜਾਂਦੀ ਸੀ। ਇਸ ਤਰ੍ਹਾਂ ਦੀ ਔਰਤ ਨੂੰ ਭਾਗਸ਼ਾਲੀ ਸਮਝਿਆ ਜਾਂਦਾ ਸੀ। ਗਣੇਸ਼ ਦਾਸ ਨੇ **ਚਾਰ-ਬਾਗ-ਏ ਪੰਜਾਬ** ਦੇ ਪੰਨਾ 188-200 ਉੱਪਰ ਵਰਣਨ ਕੀਤਾ ਹੈ ਕਿ ਸਤੀ ਨੂੰ 'ਸ਼ਹੀਦ' ਸਮਝਿਆ ਜਾਂਦਾ ਸੀ। ਜੇ ਕੋਈ ਔਰਤ ਸਤੀ ਨਹੀ ਹੁੰਦੀ ਸੀ ਤਾਂ ਉਸਨੂੰ ਨਫ਼ਰਤ ਕੀਤੀ ਜਾਂਦੀ ਸੀ ਅਤੇ ਕੋਈ ਖੱਤਰੀ ਉਸ ਨਾਲ ਸ਼ਾਦੀ ਨਹੀਂ ਕਰਦਾ ਸੀ। ਅਜਿਹੀਆਂ ਔਰਤਾਂ ਨੂੰ ਅਪਮਾਨਿਤ ਕਰਨ ਲਈ ਉਨ੍ਹਾਂ ਦਾ ਸਿਰ ਮੁੰਨ ਦਿੱਤਾ ਜਾਂਦਾ ਸੀ। ਮ੍ਰਿਤਕ ਪ੍ਰਾਣੀ ਦਾ ਸ਼ਰਾਧ ਕਰਾਉਣ ਦਾ ਰਿਵਾਜ ਇਸ ਵਿਸ਼ਵਾਸ ਵਿਚੋਂ ਨਿਕਲਿਆ ਹੈ ਕਿ ਮ੍ਰਿਤਕ ਪ੍ਰਾਣੀ ਪਿੱਤਰ-ਲੋਕ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਭੁੱਖ-ਪਿਆਸ ਵੀ ਲਗਦੀ ਹੈ ਤੇ ਹੋਰ ਪਦਾਰਥਾਂ ਦੀ ਵੀ ਲੋੜ ਪੈਂਦੀ ਹੈ। ਮ੍ਰਿਤਕ ਪ੍ਰਾਣੀ ਦੇ ਸੰਬੰਧੀ ਸ਼ਰਾਧ ਦੇ ਦਿਨਾਂ ਵਿਚ ਇਹ ਸਭ ਕੁਝ ਬ੍ਰਾਹਮਣ ਪੁਜਾਰੀ ਨੂੰ ਇਹ ਸਮਝ ਕੇ ਦੇ ਦਿੰਦੇ ਸਨ ਕਿ ਉਸ ਦੁਆਰਾ ਇਹ ਚੀਜ਼ਾਂ ਉਨ੍ਹਾਂ ਦੇ ਮ੍ਰਿਤਕ ਪ੍ਰਾਣੀ ਨੂੰ ਪਹੁੰਚ ਜਾਣਗੀਆਂ।

ਸਮਾਜਿਕ ਪ੍ਰਸਥਿਤੀਆਂ ਦਾ ਜਾਇਜ਼ਾ ਲੈਂਦਿਆਂ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਔਰਤਾਂ ਦੀ ਸਥਿਤੀ ਸਮਾਜ ਵਿਚ ਬਹੁਤੀ ਚੰਗੀ ਨਹੀਂ ਸੀ। ਸਮਾਜ ਵਿਚ ਲੜਕੀ ਨੂੰ ਪੜ੍ਹਾਉਣ ਦਾ ਰਿਵਾਜ਼ ਨਹੀਂ ਸੀ ਅਤੇ ਉਨ੍ਹਾਂ ਉਪਰ ਸਖ਼ਤ ਨਿਗਰਾਨੀ ਰਖੀ ਜਾਂਦੀ ਹੈ। ਇਹ ਵਿਡੰਬਨਾ ਹੈ ਕਿ ਮੱਧਕਾਲੀ ਭਾਰਤ ਦੇ ਹਿੰਦੂ ਇਕ ਪਾਸੇ ਤਾਂ ਦੇਵੀ ਦੇ ਰੂਪ ਵਿਚ ਔਰਤ ਦੀ ਪੂਜਾ ਕਰਦੇ ਸਨ, ਪਰ ਦੂਜੇ ਪਾਸੇ ਉਹ ਔਰਤ ਨੂੰ 'ਨੀਚ' ਸਮਝਦੇ ਸਨ। ਔਰਤ ਦਾ ਮੁੱਖ ਕੰਮ ਘਰ

ਦੇ ਪੁਰਸ਼ ਮੈਂਬਰਾਂ ਦੀ ਸੇਵਾ ਕਰਨੀ ਸੀ। ਜੇ ਕਿਸੇ ਦੇ ਘਰ ਧੀ ਜਨਮ ਲੈਂਦੀ ਸੀ ਤਾਂ ਇਸਨੂੰ ਨਿਰਾਦਰ ਵੱਜੋਂ ਲਿਆ ਜਾਂਦਾ ਸੀ। ਪੁਰਸ਼-ਪ੍ਰਧਾਨ ਸਮਾਜ ਵਿਚ ਇਸਤਰੀ-ਵਰਗ ਨਾਲ ਵਿਤਕਰਾ ਵਚਿੱਤਰ ਗੱਲ ਨਹੀਂ ਹੁੰਦੀ। ਯੋਗ ਮਤ ਦੇ ਪ੍ਰਭਾਵ ਕਾਰਨ ਇਸਤਰੀਆਂ ਨੂੰ ਹੋਰ ਨਫ਼ਰਤ ਨਾਲ ਦੇਖਿਆ ਜਾਣ ਲੱਗ ਪਿਆ ਸੀ। ਇਸਤਰੀਆਂ ਕਈ ਤਰ੍ਹਾਂ ਦੇ ਗਹਿਣੇ ਪਾਉਂਦੀਆਂ ਤੇ ਸ਼ਿੰਗਾਰ ਕਰਦੀਆਂ ਸਨ। ਵਾਲਾਂ ਨੂੰ ਸੰਵਾਰ ਕੇ ਮਾਂਗ ਭਰੀ ਜਾਂਦੀ ਸੀ ਤੇ ਖੁਸ਼ਬੋਆਂ ਵੀ ਲਾਈਆਂ ਜਾਂਦੀਆਂ ਸਨ। ਬੁਲ੍ਹਾਂ ਨੂੰ ਰੰਗਣ ਵਾਸਤੇ ਰੰਗ ਵਾਲੀ ਦਾਤਣ ਦੀ ਵਰਤੋਂ ਕੀਤੀ ਜਾਂਦੀ ਸੀ। ਅੱਖਾਂ ਵਿਚ ਕੱਜਲ ਜਾਂ ਸੁਰਮਾ ਅਤੇ ਮੱਥੇ ਉਪਰ ਬਿੰਦੀ ਜਾਂ ਟਿੱਕਾ ਵੀ ਲਾਇਆ ਜਾਂਦਾ ਸੀ। ਹੱਥਾਂ-ਪੈਰਾਂ ਦੀ ਸੁੰਦਰਤਾ ਵਧਾਉਣ ਲਈ ਮਹਿੰਦੀ ਵੀ ਲਗਾਈ ਜਾਂਦੀ ਸੀ।

ਹੁਣ ਅਸੀਂ ਗੱਲ ਕਰਦੇ ਹਾਂ ਮੁਸਲਿਮ ਸਮਾਜ ਦੀ। ਮੁਸਲਿਮ ਔਰਤਾਂ ਦੀ ਸਥਿਤੀ ਹਿੰਦੂ ਔਰਤਾਂ ਨਾਲੋਂ ਬਿਹਤਰ ਜਾਪਦੀ ਸੀ। ਪਰੰਤੂ ਉਨ੍ਹਾਂ ਨੂੰ ਬੁਰਕਾ ਪਹਿਨ ਕੇ ਹੀ ਬਾਹਰ ਆਉਣਾ ਪੈਂਦਾ ਸੀ। ਮੁਸਲਮਾਨਾਂ ਦੇ ਘਰਾਂ ਵਿਚ ਔਰਤ ਦੀ ਸਥਿਤੀ ਹੋਰ ਵੀ ਬਦਤਰ ਸੀ ਜਿਥੇ ਮਰਦ ਨੇ ਇਕ ਤੋਂ ਵੱਧ ਵਿਆਹ ਕੀਤੇ ਹੁੰਦੇ ਸਨ। ਇਸਲਾਮੀ ਕਾਨੂੰਨ ਮਰਦ ਨੂੰ ਚਾਰ ਵਿਆਹ ਕਰਨ ਦੀ ਖੁੱਲ੍ਹ ਦਿੰਦਾ ਹੈ। ਸੁਲਤਾਨਾਂ ਦੇ ਮਹੱਲਾਂ ਵਿਚ ਕਈ ਔਰਤਾਂ ਰਖੇਲਾਂ ਜਾਂ ਦਾਸੀਆਂ ਦੇ ਤੌਰ 'ਤੇ ਰਹਿੰਦੀਆਂ ਸਨ। ਇਸੇ ਤਰ੍ਹਾਂ ਘਰਾਂ ਦੇ ਕੰਮਾਂ ਲਈ ਦਾਸ ਜਾਂ ਗ਼ੁਲਾਮ ਵੀ ਰੱਖੇ ਜਾਂਦੇ ਸਨ ਜਿਨ੍ਹਾਂ ਦੀ ਜ਼ਿੰਦਗੀ ਬੜੀ ਤਰਸਯੋਗ ਹੁੰਦੀ ਸੀ। ਡਾ. ਭਗਤ ਸਿੰਘ ਨੇ ਲਿਖਿਆ ਹੈ ਕਿ ਹਰਮਾਂ ਵਿਚ ਸੇਵਾ ਕਰਨ ਵਾਲੇ ਗ਼ੁਲਾਮਾਂ ਨੂੰ ਨਿਪੁੰਸਕ ਕਰ ਦਿੱਤਾ ਜਾਂਦਾ ਸੀ।[70] ਤਾਂ ਜੋ ਉਹ ਹਰਮ ਜਾਂ ਮਹੱਲ ਵਿਚ ਰਹਿਣ ਵਾਲੀਆਂ ਔਰਤਾਂ ਨਾਲ ਸੰਬੰਧ ਨਾ ਬਣਾ ਲੈਣ। ਕੇ.ਐਸ.ਅਸ਼ਰਫ ਨੇ ਮੱਧਕਾਲੀਨ ਭਾਰਤੀ ਸਮਾਜ ਦੀਆਂ ਚਾਰ ਸਮਾਜਿਕ ਬੁਰਾਈਆਂ ਵਿਚ ਛੂਤ-ਛਾਤ, ਘੱਟ ਉਮਰ ਦੇ ਵਿਆਹ, ਕਾਮੁਕ ਰੁਚੀਆਂ ਤੇ ਗ਼ੁਲਾਮ ਪ੍ਰਥਾ ਨੂੰ ਗਿਣਿਆ ਹੈ।[71] ਮੁਸਲਿਮ ਸਮਾਜ ਦੀ ਗੱਲ ਕਰੀਏ ਤਾਂ ਇਹ ਗੱਲ ਅਸੀਂ ਦੱਸ ਚੁੱਕੇ ਹਾਂ ਕਿ ਭਿੰਨ-ਭਿੰਨ ਫ਼ਿਰਕਿਆਂ ਵਿਚ ਇਹ ਸਮਾਜ ਵੰਡਿਆ ਪਿਆ ਸੀ। ਅਜਿਹਾ ਮਤ ਹੈ ਕਿ ਇਸਲਾਮ ਵਿਚ ਜਾਤ-ਪਾਤ ਨਹੀਂ ਹੁੰਦੀ। ਪਰ ਭਾਰਤ ਦੇ ਮੁਸਲਿਮ ਸਮਾਜ ਵਿਚ ਹੋਰ ਕਈ ਵੰਡਾਂ ਮੌਜੂਦ ਸਨ। ਉਦਾਹਰਣ ਦੇ ਤੌਰ 'ਤੇ ਹਿੰਦੂਆਂ ਤੋਂ ਮੁਸਲਮਾਨ ਬਣੇ ਵਿਅਕਤੀ ਨੂੰ ਜਮਾਂਦਰੂ ਮੁਸਲਮਾਨ ਆਪਣੇ ਤੋਂ ਨੀਵਾਂ ਸਮਝਦੇ ਸਨ। ਇਸੇ ਤਰ੍ਹਾਂ ਆਮ ਅਤੇ ਗਰੀਬ ਮੁਸਲਮਾਨ ਦਾ ਜੀਵਨ ਵੀ ਮੁਸ਼ਕਲਾਂ ਭਰਿਆ ਸੀ। ਜਦੋਂ ਕਿ ਅਮੀਰ ਮੁਸਲਮਾਨਾਂ ਦਾ ਜੀਵਨ ਬੜਾ ਸ਼ਾਹੀ-ਠਾਠ ਵਾਲਾ ਹੁੰਦਾ ਸੀ।

ਆਰਥਿਕ ਪਾੜਾ ਵੀ ਸਮਾਜ ਵਿਚ ਬਹੁਤ ਵਧੇਰੇ ਸੀ। ਗਰੀਬ ਲੋਕਾਂ ਪਾਸ ਸਾਧਾਰਨ ਘਰ ਸਨ ਅਤੇ ਉਨ੍ਹਾਂ ਦਾ ਖਾਣ-ਪਾਣ ਵੀ ਬਹੁਤ ਸਾਧਾਰਨ ਸੀ। ਆਮ

---

70. ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ, ਪੰਨਾ 13.

ਲੋਕ ਨੰਗੇ ਪੈਰੀਂ ਘੁੰਮਦੇ ਸਨ ਅਤੇ ਤਨ ਢੱਕਣ ਲਈ ਉਨ੍ਹਾਂ ਕੋਲ ਬਹੁਤੀ ਵਾਰ ਇਕ ਚਾਦਰ ਵਰਗਾ ਕੱਪੜਾ ਹੀ ਹੁੰਦਾ ਸੀ। ਉਹ ਇਕ ਚਾਦਰ ਨਾਲ ਹੀ ਕਿੰਨਾ ਸਮਾ ਕੱਢ ਲੈਂਦੇ ਸਨ। ਦੂਜੇ ਪਾਸੇ ਅਮੀਰ ਲੋਕਾਂ ਦੀ ਜੁਤੀਆਂ ਬਹੁਤ ਮਹਿੰਗੀਆਂ ਹੁੰਦੀਆਂ ਸਨ। ਉਹ ਚੰਗੀਆਂ ਸਵਾਰੀਆਂ (ਘੋੜੇ, ਪਾਲਕੀ, ਹਾਥੀ ਆਦਿ) ਰੱਖਦੇ ਅਤੇ ਭਾਂਤ-ਭਾਂਤ ਦੇ ਪਦਾਰਥ ਸੇਵਨ ਕਰਦੇ ਸਨ। ਹਿੰਦੂ-ਮੁਸਲਮਾਨਾਂ ਦੇ ਕਿੱਤੇ ਵੰਡੇ ਹੋਏ ਨਹੀਂ ਸਨ। ਵੈਦ ਜਾਂ ਹਕੀਮ ਮਰੀਜ਼ਾਂ ਦਾ ਇਲਾਜ ਕਰਦਿਆਂ ਵਿਤਕਰਾ ਨਹੀਂ ਕਰਦੇ ਸਨ। ਪਰੰਤੂ ਮੁਸਲਮਾਨ ਤੇ ਹਿੰਦੂਆਂ ਵਿਚ ਇਕ ਨਫਰਤ ਨੂੰ ਹਰ ਥਾਂ ਮਹਿਸੂਸ ਕੀਤਾ ਜਾ ਸਕਦਾ ਸੀ। ਅਜਿਹੇ ਹਾਲਾਤਾਂ ਬਾਰੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਕੁਝ ਸਾਰਥਿਕ ਟਿੱਪਣੀਆਂ, ਇਤਿਹਾਸ ਦੇ ਵਿਦਿਆਰਥੀਆਂ ਦੀ ਮਦਦ ਕਰਦੀਆਂ ਹਨ। ਇਨ੍ਹਾਂ ਵਿਚੋਂ ਇਕ ਟਿੱਪਣੀ ਇਹ ਹੈ:

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥

ਭਾਵ, "ਔਰਤਾਂ ਸਮਰਪਣ ਕਰਨ ਵਾਲੀਆਂ ਹਨ ਅਤੇ ਪੁਰਸ਼ ਜਾਲਮ ਸ਼ਿਕਾਰੀ ਦਾ ਰੂਪ ਧਾਰ ਚੁੱਕੇ ਹਨ। ਸ੍ਵੈ-ਅਨੁਸ਼ਾਸਨ ਤੇ ਸਭਿਅਤਾ ਛੱਡ ਕੇ ਜੋ ਨਹੀ ਖਾਣਾ ਚਾਹੀਦਾ, ਉਹ ਕੁਝ ਖਾ ਰਹੇ ਹਨ।"[72]

ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਬਾਬਰ ਦੇ ਹਮਲੇ ਸਮੇਂ ਸੈਦਪੁਰ ਦੇ ਲੋਕਾਂ ਦੀ ਦੁਰਦਸ਼ਾ ਦਾ ਬਿਆਨ ਕਰਦਿਆਂ ਲਿਖਿਆ ਸੀ:

"ਹੇ ਭਾਈ ਲਾਲੋ! ਜਿਵੇਂ ਵਾਹਿਗੁਰੂ ਨੇ ਕਿਹਾ ਹੈ ਉਹੀ ਸ਼ਬਦ ਮੈਂ ਬਿਆਨ ਕਰ ਰਿਹਾ ਹਾਂ। ਬਾਬਰ ਕਾਬਲ ਤੋਂ ਜਾਲਮ ਫ਼ੌਜ਼ ਨਾਲ ਚੜ੍ਹਾਈ ਕਰਕੇ ਆਇਆ ਹੈ। ਉਸਨੇ ਜੋਰ ਨਾਲ ਔਰਤਾਂ ਦੀ ਮੰਗ ਕੀਤੀ ਹੈ। ਸ਼ਰਮ ਅਤੇ ਧਰਮ ਤਾਂ ਇਥੇ ਰਹੇ ਹੀ ਨਹੀਂ, ਜਿਵੇਂ ਹਰ ਥਾਂ ਝੂਠ ਦਾ ਬੋਲਬਾਲਾ ਦਿਸਦਾ ਹੈ। ਇਉਂ ਲਗਦਾ ਹੈ ਕਿ ਕਾਜ਼ੀ ਤੇ ਬ੍ਰਾਹਮਣ ਨਹੀਂ ਸਗੋਂ ਸ਼ੈਤਾਨ ਵਿਆਹਾਂ ਦੀ ਰਸਮ ਕਰਵਾ ਰਿਹਾ ਹੈ। ਮੁਸਲਿਮ ਔਰਤਾਂ ਇਸ ਹਾਲਾਤ ਵਿਚ ਕੁਰਾਨ ਦਾ ਪਾਠ ਕਰਕੇ ਖ਼ੁਦਾ ਨੂੰ ਬੁਲਾ ਰਹੀਆਂ ਹਨ ਅਤੇ ਬਾਕੀ ਔਰਤਾਂ (ਜਿਨ੍ਹਾਂ ਵਿਚ ਨੀਵੀਂ ਜਾਤ ਦੀਆਂ ਅਤੇ ਹਿੰਦੂ ਔਰਤਾਂ ਹਨ) ਵੀ ਇਸੇ ਤਰ੍ਹਾਂ ਦੀ (ਮੰਦਭਾਗੀ) ਸਥਿਤੀ ਵਿਚ ਹਨ। ਹੇ ਨਾਨਕ! ਖ਼ੂਨ ਦੇ ਗੀਤ ਗਾਏ ਜਾ ਰਹੇ ਹਨ ਅਤੇ ਖ਼ੂਨ ਨੂੰ ਕੇਸਰ ਵਾਂਗ ਮੱਥੇ ਉੱਪਰ ਲਾਇਆ ਹੋਇਆ ਹੈ। ਜਦੋਂ ਕਿ (ਗੁਰੂ) ਨਾਨਕ ਲਾਸ਼ਾਂ ਦੇ ਸ਼ਹਿਰ ਵਿਚ ਪਰਮਾਤਮਾ ਦੀ ਵਡਿਆਈ ਦੇ ਗੀਤ ਗਾ ਰਿਹਾ ਹੈ। ਪਰਮਾਤਮਾ ਇਸ (ਪਾਪ ਵਾਲੀ) ਖੇਡ ਤੋਂ ਵੱਖ ਸਭ ਕੁਝ ਵੇਖ ਰਿਹਾ ਹੈ। ਉਸ ਪਵਿੱਤਰ ਪਰਮਾਤਮਾ ਦਾ ਇਨਸਾਫ਼ ਵੀ ਪਵਿੱਤਰ ਹੁੰਦਾ ਹੈ। ਜਿਉਂ ਜਿਉਂ ਇਥੇ ਕਤਲਾਮ ਹੋਵੇਗਾ, ਮੇਰੇ ਸ਼ਬਦਾਂ ਨੂੰ ਯਾਦ ਕੀਤਾ ਜਾਵੇਗਾ। ਉਹ (ਬਾਬਰ) 1521 ਈ. (1578 ਸੰਮਤ) ਵਿਚ ਆਇਆ ਹੈ ਅਤੇ ਉਹ 1540 ਈ. (1597 ਸੰਮਤ) ਤਕ ਰਹੇਗਾ। ਫਿਰ,

71. *Life and conditions of the People of Hindustan*, p. 122.
72. ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੨.

ਕੋਈ ਨਾਇਕ ਪੈਦਾ ਹੋਵੇਗਾ। ਨਾਨਕ ਹਮੇਸ਼ਾ ਸੱਚ ਬੋਲਦਾ ਹੈ ਅਤੇ ਇਹ ਸਮਾਂ ਸੱਚੀ ਗੱਲ ਕਰਨ ਵਾਲਾ ਹੈ।"[73]

ਇਸ ਤਰ੍ਹਾਂ ਦੀਆਂ ਤਤਕਾਲੀ ਪ੍ਰਸਥਿਤੀਆਂ ਬਾਰੇ ਕੀਤੀਆਂ ਹੋਰ ਟਿੱਪਣੀਆਂ ਦਾ ਵੇਰਵਾ ਚੌਥੇ ਅਧਿਆਇ ਵਿਚ ਆ ਜਾਵੇਗਾ। ਇਥੇ ਅਸੀਂ ਕੇਵਲ ਇਹ ਦਸ ਰਹੇ ਹਾਂ ਕਿ ਗੁਰੂ ਨਾਨਕ ਸਾਹਿਬ ਜਿਸ ਸਮੇਂ ਜਗਤ ਵਿਚ ਆਏ, ਉਹ ਸਮਾਂ ਚੁਣੌਤੀਆਂ ਅਤੇ ਮੁਸ਼ਕਿਲਾਂ ਭਰਿਆ ਸੀ।

## II

## ਗੁਰੂ ਨਾਨਕ ਜੀਵਨ ਸ੍ਰੋਤ

### ਗੁਰਮੁਖੀ ਸ੍ਰੋਤ

ਇਸ ਸਮੇਂ ਗੁਰੂ ਨਾਨਕ ਸਾਹਿਬ ਨੇ ਭਾਰਤੀ ਲੋਕਾਂ ਨੂੰ ਕੀ ਪ੍ਰਾਪਤੀ ਕਰ ਕੇ ਦਿੱਤੀ, ਇਸਦਾ ਫੈਸਲਾ ਤਾਂ ਪਾਠਕ ਸਾਰੀ ਪੁਸਤਕ ਨੂੰ ਵਾਚਣ ਤੋਂ ਬਾਅਦ ਹੀ ਕਰਨਗੇ; ਇਥੇ ਅਸੀਂ ਇਹ ਪ੍ਰਸ਼ਨ ਛੂਹਣਾ ਚਾਹੁੰਦੇ ਹਾਂ ਕਿ ਗੁਰੂ ਨਾਨਕ ਸਾਹਿਬ ਦੇ ਜੀਵਨ, ਉਪਦੇਸ਼ਾਂ ਅਤੇ ਪ੍ਰਾਪਤੀਆਂ ਦੀ ਚਰਚਾ ਕਰਨ ਵਾਲੀ ਸ੍ਰੋਤ-ਸਮੱਗਰੀ ਕਿਹੜੀ ਹੈ? ਇਸ ਪ੍ਰਸ਼ਨ ਦਾ ਜੁਆਬ ਦਿੰਦਿਆਂ ਬਹੁਤ ਵਿਦਵਾਨ ਇਸ ਤਰ੍ਹਾਂ ਦੀ ਸਮੱਗਰੀ ਦੀ ਮਿਕਦਾਰ ਵਿਚ ਘਾਟ ਦੇ ਨਾਲ-ਨਾਲ ਉਸਦੀ ਨਿਰਪੱਖਤਾ ਜਾਂ ਭਰੋਸੇਯੋਗਤਾ ਉੱਪਰ ਵੀ ਪ੍ਰਸ਼ਨ-ਚਿੰਨ੍ਹ ਲਗਾਉਂਦੇ ਹਨ। ਮੇਰੀ ਜਾਂਚੇ ਇਹ ਦੋਵੇਂ ਇਤਰਾਜ਼ ਦਰੁੱਸਤ ਨਹੀਂ ਹਨ। ਸ. ਖ਼ਜਾਨ ਸਿੰਘ ਹੁਰੀਂ ਲਿਖਦੇ ਹਨ, "ਸਾਡੇ ਕੋਲ ਪ੍ਰਮਾਣਿਕ ਅਤੇ ਭਰੋਸੇਯੋਗ ਸਮੱਗਰੀ ਨਹੀਂ। ਇਸਦਾ ਕਾਰਨ ਇਹ ਹੈ ਕਿ ਗੁਰੂ ਨਾਨਕ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਉਸ ਹਨ੍ਹੇਰੇ ਯੁੱਗ ਵਿਚ ਵਿਚਰੇ, ਜਿਸ ਦੌਰਾਨ ਮੁਸਲਿਮ ਸ਼ਕਤੀ ਭਾਰਤ ਵਿਚ ਸਿਖ਼ਰ ਉੱਪਰ ਸੀ। ਮੁਸਲਿਮ ਹਾਕਮ ਧਾਰਮਿਕ ਤੁਅੱਸਬ ਕਰਕੇ ਗ਼ੈਰ-ਮੁਸਲਮਾਨਾਂ ਤੇ ਹਿੰਦੂਆਂ ਨੂੰ ਦਬਾਅ ਰਹੇ ਸਨ। ਇਸ ਲਈ ਉਸ ਸਮੇਂ ਗੁਰੂ ਨਾਨਕ, ਜੋ ਕਿ ਇਕ ਆਮ ਫ਼ਕੀਰ ਸੀ ਜਿਸਦਾ ਕੋਈ ਰਾਜਨੀਤਕ ਵਿਦਰੋਹੀ ਨਹੀਂ ਸੀ, ਬਾਰੇ ਮੁਸਲਿਮ ਲਿਖਾਰੀਆਂ ਨੇ ਕੁਝ ਨਹੀਂ ਲਿਖਿਆ।"[74] ਇਹ ਕਥਨ ਅਧੂਰਾ-ਸੱਚ ਹੈ। ਅਸੀਂ ਅੱਗੇ ਜਾ ਕੇ ਵੇਖਾਂਗੇ ਕਿ ਗੁਰੂ ਨਾਨਕ ਕੋਈ ਸਾਧਾਰਨ ਫ਼ਕੀਰ ਨਹੀਂ ਸਨ ਅਤੇ ਉਨ੍ਹਾਂ ਦੀ ਬਾਣੀ ਵਿਚ ਤਤਕਾਲੀ ਰਾਜ ਵਿਰੁੱਧ ਵਿਦਰੋਹ ਦੀ ਪ੍ਰੇਰਨਾ ਦੇਣ ਦੇ ਅਨੇਕਾਂ ਹਵਾਲੇ ਮੌਜੂਦ ਹਨ। ਇਸੇ ਕਰਕੇ ਤਾਂ ਬਾਬਰ ਤੇ ਸਿਕੰਦਰ ਲੋਧੀ ਨੇ ਗੁਰੂ ਨਾਨਕ ਜੀ ਨੂੰ ਗ੍ਰਿਫ਼ਤਾਰ ਕੀਤਾ ਸੀ ਅਤੇ ਥਾਂ-ਥਾਂ ਉਪਰ ਉਨ੍ਹਾਂ ਦਾ ਵਿਰੋਧ ਕੀਤਾ ਜਾਂਦਾ ਸੀ। ਉਹ ਕੇਵਲ ਫ਼ਕੀਰ ਨਹੀਂ ਸਨ ਬਲਕਿ ਇਕ ਨਵੇਂ ਮਤ ਦੇ ਸੰਸਥਾਪਕ ਸਨ, ਜਿਸਨੇ ਵਿਸ਼ੇਸ਼ ਕਰਕੇ ਪੰਜਾਬ ਅਤੇ ਆਮ ਕਰਕੇ ਉਤਰੀ ਭਾਰਤ ਦੇ ਇਤਿਹਾਸ ਨੂੰ ਮੋੜਾ ਦੇਣ ਦੀ ਸਫਲਤਾ ਪ੍ਰਾਪਤ ਕੀਤੀ ਸੀ। ਫ਼ਿਰਕੂ ਕਾਰਨਾਂ ਕਰਕੇ ਮੁਸਲਿਮ ਲਿਖਾਰੀਆਂ

---

73. ਉਹੀ, ਪੰਨਾ ੭੨੨-੭੨੩.
74. *History of The Sikh Religion*, p. 8.

ਨੇ ਉਨ੍ਹਾਂ ਨੂੰ ਮਹੱਤਤਾ ਨਹੀਂ ਦਿੱਤੀ। ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਬਾਰੇ ਪੰਜਵੇਂ ਅਧਿਆਇ ਵਿਚ ਚਰਚਾ ਕੀਤੀ ਗਈ ਹੈ। ਇਥੇ ਗੱਲ ਗੁਰੂ ਨਾਨਕ ਸਾਹਿਬ ਦੀ ਸ੍ਰੋਤ-ਸਮੱਗਰੀ ਦੀ ਕਰ ਰਹੇ ਹਾਂ। ਇਹ ਦਰੁੱਸਤ ਹੈ ਕਿ ਮੁਸਲਿਮ ਲਿਖਾਰੀਆਂ ਨੇ ਗੁਰੂ ਨਾਨਕ ਜੀ ਬਾਰੇ ਕੁਝ ਲਿਖਣ ਤੋਂ ਸੰਕੋਚ ਕੀਤਾ ਹੈ। ਪਰ ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਗੁਰੂ ਜੀ ਦੇ ਜੀਵਨ ਤੇ ਉਪਦੇਸ਼ਾਂ ਬਾਰੇ ਸਾਡੇ ਕੋਲ ਗੁਰਮੁਖੀ ਸ੍ਰੋਤਾਂ ਵਿਚ ਕਾਫ਼ੀ ਸਮੱਗਰੀ ਪ੍ਰਮਾਣਿਕ ਰੂਪ ਵਿਚ ਸੁਰੱਖਿਅਤ ਹੈ। ਇਨ੍ਹਾਂ ਸ੍ਰੋਤਾਂ ਦੀ ਨਿਰਪੱਖਤਾ ਤੇ ਭਰੋਸੇਯੋਗਤਾ ਉੱਪਰ ਕੇਵਲ ਇਸ ਕਰਕੇ ਸ਼ੱਕ ਕਰਨਾ ਠੀਕ ਨਹੀਂ ਕਿ ਇਹ ਸ਼ਰਧਾਲੂਆਂ ਵੱਲੋਂ ਲਿਖੇ ਗਏ ਹਨ। ਜਦੋਂ ਸਾਡੇ ਕੋਲ ਹੋਰ ਸ੍ਰੋਤ ਨਹੀਂ ਹਨ ਤਾਂ ਗੁਰਮੁਖੀ ਸ੍ਰੋਤਾਂ ਦਾ ਮੁੱਲ ਹੋਰ ਵੀ ਵੱਧ ਜਾਂਦਾ ਹੈ। ਇਨ੍ਹਾਂ ਸ੍ਰੋਤਾਂ ਵਿਚ ਗੁਰੂ ਨਾਨਕ ਸਾਹਿਬ ਦੀ ਰਚੀ ਆਪਣੀ ਬਾਣੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਅਤ ਹੈ। ਇਸੇ ਬਾਰੇ ਚਰਚਾ ਤੀਜੇ ਅਧਿਆਇ ਵਿਚ ਕਰ ਰਹੇ ਹਾਂ। ਇਸ ਬਾਣੀ ਵਿਚ ਉਨ੍ਹਾਂ ਦੇ ਸਵੈ-ਕਥਨ ਹਨ ਜੋ ਸਾਡੇ ਲਈ ਬਹੁਤ ਮੁੱਲਵਾਨ ਸੂਚਨਾ ਹੈ। ਇਸੇ ਤਰ੍ਹਾਂ ਦੂਜੇ ਗੁਰੂ ਸਾਹਿਬਾਨ ਦੀ ਰਚੀ ਬਾਣੀ ਵਿਚ ਵੀ ਗੁਰੂ ਨਾਨਕ ਸਾਹਿਬ ਬਾਰੇ ਹਵਾਲੇ ਮੌਜੂਦ ਹਨ। ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਅਤੇ ਸੱਤੇ-ਬਲਵੰਡ ਦੀ ਬਾਣੀ ਵਿਚ ਵੀ ਕੁਝ ਹਵਾਲੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨੂੰ ਸਮਝਣ ਲਈ ਮਹੱਤਤਾ ਰਖਦੇ ਹਨ।

## ਜਨਮਸਾਖੀ ਸਾਹਿਤ

ਗੁਰੂ ਨਾਨਕ ਸਾਹਿਬ ਦੇ ਉਤਰਾਧਿਕਾਰੀ ਗੁਰੂ ਅੰਗਦ ਸਾਹਿਬ ਨੇ ਖਡੂਰ ਸਾਹਿਬ ਵਿਚ ਪਹਿਲੀ ਜਨਮਸਾਖੀ[75] ਪੈੜਾ ਮੋਖਾ ਤੋਂ ਲਿਖਵਾਈ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਜਨਮਸਾਖੀ ਦੀ ਸਮੱਗਰੀ ਗੁਰੂ ਨਾਨਕ ਜੀ ਦੇ ਤਥਾ ਕਥਿਤ ਸਾਥੀ ਭਾਈ ਬਾਲਾ ਪਾਸੋਂ ਪ੍ਰਾਪਤ ਕੀਤੀ ਸੀ।[76] ਵਿਦਵਾਨਾਂ ਵਿਚ ਭਾਈ ਬਾਲੇ ਨੂੰ ਲੈ ਕੇ ਕਈ ਮਤ ਹਨ ਪਰ ਅਸੀਂ ਇਹ ਲਿਖ ਰਹੇ ਹਾਂ ਕਿ ਗੁਰੂ ਅੰਗਦ ਸਾਹਿਬ ਕੋਲ ਗੁਰੂ ਨਾਨਕ ਸਾਹਿਬ ਬਾਰੇ ਕਾਫ਼ੀ ਸਮੱਗਰੀ ਮੌਜੂਦ ਸੀ, ਜਿਹੜੀ ਕਿ ਉਨ੍ਹਾਂ ਨੇ ਭਾਈ ਪੈੜਾ ਮੋਖਾ ਪਾਸੋਂ ਲਿਖਤੀ ਰੂਪ ਵਿਚ ਤਿਆਰ ਕਰਵਾਈ। ਪਰੰਤੂ ਭਾਈ ਪੈੜਾ ਦੁਆਰਾ ਲਿਖੀ ਜਨਮਸਾਖੀ ਸਾਡੇ ਕੋਲ ਨਹੀਂ ਪੁੱਜੀ। ਅਸੀਂ ਦੇਖਦੇ ਹਾਂ ਕਿ ਜਨਮਸਾਖੀ ਸਾਹਿਤ ਦੀ ਇਕ ਅਮੀਰ ਪਰੰਪਰਾ ਸਾਹਮਣੇ ਆਈ। ਜਨਮਸਾਖੀ ਸਾਹਿਤ ਦਾ ਮੁੱਖ ਉਦੇਸ਼ ਗੁਰੂ ਨਾਨਕ ਸਾਹਿਬ ਬਾਰੇ ਮਿੱਥ ਸਿਰਜਣਾ ਸੀ। ਇਹ

---

75. 'ਜਨਮਸਾਖੀ' ਦੋ ਸ਼ਬਦਾਂ 'ਜਨਮ' ਤੇ 'ਸਾਖੀ' ਦੇ ਜੋੜ ਤੋਂ ਬਣਿਆ ਹੈ, ਜਿਸਦਾ ਭਾਵ ਜਨਮ ਦੀ ਗਵਾਹੀ ਹੈ। ਇਹ ਅਜਿਹਾ ਸਾਹਿਤ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ-ਬਿਰਤਾਂਤ ਦਿੱਤੇ ਗਏ ਹਨ।

76. ਨਵੀਂ ਖੋਜ ਅਨੁਸਾਰ ਭਾਈ ਬਾਲਾ ਦਾ ਪਾਤਰ ਗੁਰੂ ਕੇ ਜੰਡਿਆਲੇ ਦੇ ਨਿਰੰਜਨੀ ਸੰਪਰਦਾ ਦੀ ਕਾਢ ਹੈ। ਉਨ੍ਹਾਂ ਨੇ ਉਸਦੇ ਰਾਹੀਂ ਗੁਰੂ ਨਾਨਕ ਸਾਹਿਬ ਬਾਰੇ ਕਈ ਗ਼ਲਤ ਗੱਲਾਂ ਦਾ ਪ੍ਰਚਾਰ ਕੀਤਾ। ਅਜਿਹੀ ਖੋਜ ਪਹਿਲੀ ਵੇਰ ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ **ਕੱਤਕ ਕਿ ਵਿਸਾਖ** ਵਿਚ ਪ੍ਰਸਤੁਤ ਕੀਤੀ ਸੀ।

ਵੀ ਵੇਖਣ ਵਿਚ ਆਉਂਦਾ ਹੈ ਕਿ ਗੁਰੂ-ਘਰ ਦੇ ਵਿਰੋਧੀਆਂ ਨੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨੂੰ ਵਿਗਾੜਨ ਲਈ ਵੀ ਜਨਮਸਾਖੀ ਸਾਹਿਤ ਦੀ ਤਰਜ਼ ਉੱਪਰ ਰਚਨਾ ਕੀਤੀ। ਇਸ ਦੀ ਸਭ ਤੋਂ ਬਦਨਾਮ ਉਦਾਹਰਣ **ਬਾਲਾ ਜਨਮਸਾਖੀ** ਹੈ। ਇਸ ਜਨਮਸਾਖੀ ਦੇ ਗੁਰੂ ਨਾਨਕ-ਵਿਰੋਧੀ ਤੱਤਾਂ ਦੀ ਚਰਚਾ ਸੰਖੇਪ ਅੱਗੇ ਜਾ ਕੇ ਕਰਾਂਗੇ। ਜਨਮਸਾਖੀ ਪਰੰਪਰਾ ਦੇ ਅਧੀਨ ਹੇਠ ਲਿਖੀਆਂ ਜਨਮਸਾਖੀਆਂ ਪ੍ਰਾਪਤ ਹੁੰਦੀਆਂ ਹਨ:

**ੳ. ਪੁਰਾਤਨ ਪਰੰਪਰਾ:** ਇਸ ਪਰੰਪਰਾ ਦਾ ਵਿਕਾਸ ਗੁਰੂ-ਕਾਲ ਵਿਚ ਹੋਇਆ ਇਸ ਕਰਕੇ ਇਸਨੂੰ ਭਾਈ ਵੀਰ ਸਿੰਘ ਨੇ 'ਪੁਰਾਤਨ' ਨਾਂ ਦਿੱਤਾ। ਇਸ ਪਰੰਪਰਾ ਵਿਚ ਸ਼ਾਮਲ ਜਨਮਸਾਖੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

**i. L D P- 194 ਜਨਮਸਾਖੀ:** ਇਸਦਾ ਇਹ ਨਾਂ ਲੈਂਗੁਏਜ ਡਿਪਾਰਟਮੈਂਟ ਪਟਿਆਲਾ ਦੀ ਲਾਇਬਰੇਰੀ ਦੇ ਕੈਟਾਲਾਗ ਅਨੁਸਾਰ ਹੈ। ਇਸਦਾ ਸੰਪਾਦਨ ਮੈਂ 1995 ਈ. ਵਿਚ ਕਰਕੇ ਛਪਵਾਇਆ ਸੀ। ਇਸ ਵਿਚ ਕੇਵਲ 20 ਸਾਖੀਆਂ ਹਨ। ਮੇਰੀ ਖੋਜ ਅਨੁਸਾਰ ਇਸ ਹੱਥ-ਲਿਖਤ ਖਰੜੇ ਦਾ ਮੂਲ ਸ੍ਰੋਤ ਗੁਰੂ ਅਮਰਦਾਸ ਜੀ ਦੇ ਸਮੇਂ ਦੌਰਾਨ ਤਿਆਰ ਹੋਇਆ ਸੀ। **B.40 ਜਨਮਸਾਖੀ** ਦਾ ਗੁੰਮ ਹੋਇਆ ਪਾਠ ਡਾ. ਮੈਕਲੋਡ ਨੇ ਇਸੇ ਖਰੜੇ ਦੀ ਮਦਦ ਨਾਲ ਪੂਰਾ ਕੀਤਾ ਹੈ।

**ii. ਪੁਰਾਤਨ ਜਨਮਸਾਖੀ:** ਇਹ ਦੋ ਹੱਥ-ਲਿਖਤਾਂ ਦੇ ਅਧਾਰ ਉੱਪਰ ਬਣਾਈ ਜਨਮਸਾਖੀ ਹੈ। ਪਹਿਲਾ ਹੱਥ-ਲਿਖਤ ਖਰੜਾ 'ਕੋਲਬਰੁਕ ਜਾਂ ਵਲਾਇਤ ਵਾਲੀ' ਜਨਮਸਾਖੀ ਕਰਕੇ ਪ੍ਰਸਿੱਧ ਹੈ ਜਿਹੜਾ ਕਿ ਇੰਡੀਆ ਆਫਿਸ ਲਾਇਬਰੇਰੀ ਲੰਡਨ ਵਿਚ ਪਿਆ ਸੀ। ਇਸ ਉਪਰ ਪਹਿਲੀ ਨਜ਼ਰ ਜਰਮਨੀ ਦੇ ਅਰਨਸਟ ਟਰੰਪ ਦੀ ਪਈ ਸੀ। ਇਸ ਖਰੜੇ ਨੂੰ 1815 ਈ. ਵਿਚ ਹੈਨਰੀ ਥਾਮਸ ਕੋਲਬਰੁਕ ਇੰਗਲੈਂਡ ਲੈ ਗਿਆ ਸੀ। ਟਰੰਪ ਦਾ ਗ੍ਰੰਥ 1877 ਈ. ਨੂੰ ਛਪਿਆ ਤਾਂ ਸਿੱਖਾਂ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਐਚੀਸਨ ਨੂੰ ਬੇਨਤੀ ਕਰਕੇ ਇਸ ਖਰੜੇ ਦਾ ਉਤਾਰਾ 1885 ਈ. ਵਿਚ ਮੰਗਵਾਇਆ। ਸਿੰਘ ਸਭਾ ਲਹਿਰ ਦੇ ਮੋਢੀ ਪ੍ਰੋ. ਗੁਰਮੁਖ ਸਿੰਘ ਨੇ ਦੱਸਿਆ ਕਿ ਇਸੇ ਤਰ੍ਹਾਂ ਦਾ ਇਕ ਖਰੜਾ ਗੁਜਰਾਂਵਾਲਾ ਜ਼ਿਲ੍ਹੇ ਦੇ ਹਾਫ਼ਿਜਾਬਾਦ ਵਿਚ ਵੀ ਮੌਜੂਦ ਹੈ। ਇਨ੍ਹਾਂ ਦੋਹਾਂ ਖਰੜਿਆਂ ਵਿਚ ਬਹੁਤ ਸਮਾਨਤਾਵਾਂ ਸਨ ਅਤੇ ਭਾਈ ਗੁਰਦਾਸ ਦੀ ਪਹਿਲੀ ਵਾਰ ਰਚੇ ਜਾਣ ਤੋਂ ਪਹਿਲਾਂ ਦੇ ਰਚੇ ਮੰਨੇ ਜਾ ਸਕਦੇ ਹਨ। ਭਾਈ ਵੀਰ ਸਿੰਘ ਨੇ ਇਨ੍ਹਾਂ ਦੋਹਾਂ ਖਰੜਿਆਂ ਨੂੰ **ਪੁਰਾਤਨ ਜਨਮਸਾਖੀ** ਦੇ ਨਾਂ ਹੇਠ ਸੰਪਾਦਿਤ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਹ ਜਨਮਸਾਖੀ ਮੂਲ ਰੂਪ ਵਿਚ ਸੇਵਾ ਦਾਸ ਨੇ 1588 ਈ. ਵਿਚ ਲਿਖੀ ਸੀ।[77] ਇਸ ਵਿਚ ਕੁੱਲ 57 ਸਾਖੀਆਂ ਹਨ।

**iii. B-40 ਜਨਮਸਾਖੀ:** ਇਹ ਹੱਥ-ਲਿਖਤ ਖਰੜਾ ਇੰਡੀਆ ਲਾਇਬਰੇਰੀ ਲੰਡਨ ਦੇ ਕੈਟਾਲਾੱਗ ਨੰਬਰ B-40 ਅਧੀਨ ਸੁਰੱਖਿਅਤ ਹੈ। ਡਾ. ਪਿਆਰ ਸਿੰਘ ਨੇ ਇਹ ਜਨਮਸਾਖੀ ਸੰਪਾਦਿਤ ਕੀਤੀ ਅਤੇ ਡਾ. ਮੈਕਲੋਡ ਨੇ ਇਸਦਾ ਅੰਗਰੇਜ਼ੀ ਅਨੁਵਾਦ ਤਿਆਰ ਕਰਕੇ ਛਪਵਾਇਆ। ਡਾ. ਪਿਆਰ ਸਿੰਘ ਨੇ ਇਸ ਜਨਮਸਾਖੀ

ਦਾ ਸਮਾਂ **ਮਿਹਰਬਾਨ ਵਾਲੀ ਜਨਮਸਾਖੀ** ਤੋਂ ਪਹਿਲਾਂ ਦਾ ਮੰਨਿਆ ਹੈ। ਇਸ ਵਿਚ ਵੀ 57 ਸਾਖੀਆਂ ਹਨ ਅਤੇ ਇਤਨੇ ਕੁ ਹੀ ਰੰਗੀਨ ਚਿੱਤਰ ਹਨ, ਜਿਨ੍ਹਾਂ ਦਾ ਸੰਪਾਦਨ ਡਾ. ਸੁਰਜੀਤ ਹਾਂਸ ਨੇ ਕਰ ਦਿੱਤਾ ਹੈ।

**iv. ਆਦਿ ਸਾਖੀਆਂ :** ਪੁਰਾਤਨ ਪਰੰਪਰਾ ਨਾਲ ਸੰਬੰਧਿਤ ਇਸ ਜਨਮਸਾਖੀ ਦੀ ਪਹਿਲੀ ਸੂਚਨਾ ਡਾ. ਮੋਹਨ ਸਿੰਘ ਦੀਵਾਨਾ ਦੀ ਪੁਸਤਕ *A History of Punjabi Literature* ਵਿਚ ਕੀਤਾ ਸੀ ਅਤੇ ਡਾ. ਪਿਆਰ ਸਿੰਘ ਨੇ ਇਸ 30 ਸਾਖੀਆਂ ਵਾਲੇ ਖਰੜੇ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦਾ ਖ਼ਿਆਲ ਹੈ ਕਿ ਇਹ ਜਨਮਸਾਖੀ **ਪੁਰਾਤਨ ਜਨਮਸਾਖੀ** ਅਤੇ **ਮਿਹਰਬਾਨ ਵਾਲੀ ਜਨਮਸਾਖੀ** ਦੇ ਦਰਮਿਆਨ ਹੋਂਦ ਵਿਚ ਆਈ ਹੋਵੇਗੀ। ਇਸਨੂੰ ਸ਼ੰਭੂ ਨਾਥ ਵਾਲੀ ਜਨਮਸਾਖੀ ਵੀ ਕਿਹਾ ਜਾਂਦਾ ਹੈ।

**ਅ. ਬਾਲਾ ਜਨਮਸਾਖੀ :** ਇਹ ਸਭ ਤੋਂ ਵੱਧ ਲੋਕਪ੍ਰਿਅ ਅਤੇ ਵਿਵਾਦਿਤ ਜਨਮਸਾਖੀ ਰਹੀ ਹੈ। ਇਸ ਜਨਮਸਾਖੀ ਦਾ 1658 ਈ. ਵਿਚ ਤਿਆਰ ਹੋਇਆ ਇਕ ਖਰੜਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਵਿਚ ਮੌਜੂਦ ਹੈ, ਜਿਸ ਵਿਚ 75 ਸਾਖੀਆਂ ਹਨ। ਡਾ. ਗੁਰਬਚਨ ਕੌਰ ਸੰਧੂ ਨੇ ਇਸ ਜਨਮਸਾਖੀ ਸੰਪਾਦਨ ਕੀਤਾ, ਜਿਸਨੂੰ ਭਾਸ਼ਾ ਵਿਭਾਗ ਪੰਜਾਬ ਨੇ ਛਾਪਿਆ ਤਾਂ ਪੰਜਾਬ ਸਰਕਾਰ ਨੇ ਉਸ ਵਿਚ ਗੁਰੂ ਨਾਨਕ ਵਿਰੋਧੀ ਸਮੱਗਰੀ ਹੋਣ ਕਰਕੇ, ਜ਼ਬਤ ਕਰ ਲਿਆ। ਇਸ ਜਨਮਸਾਖੀ ਵਿਚ ਗੁਰੂ ਨਾਨਕ ਵਿਰੋਧੀ ਹੇਠ ਲਿਖੇ ਨੁਕਤੇ ਹਨ :

1. ਪੁਰਾਤਨ ਤੋਂ ਉਲਟ ਇਸ ਜਨਮਸਾਖੀ ਵਿਚ ਗੁਰੂ ਨਾਨਕ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਹੋਣਾ ਬਿਆਨ ਕੀਤਾ ਹੈ। ਇਸਦਾ ਕਾਰਨ ਗੁਰੂ ਨਾਨਕ ਜੀ ਨੂੰ 'ਬਦਸ਼ਗਨਾ' (Unlucky) ਦੱਸਣਾ ਬਿਆਨ ਕੀਤਾ ਗਿਆ ਹੈ, ਕਿਉਂਕਿ ਪੰਜਾਬ ਦੇ ਪਿੰਡਾਂ ਵਿਚ ਕੱਤਕ ਵਿਚ ਜਨਮੇ ਬੱਚੇ ਬਾਰੇ ਅਜਿਹਾ ਵਿਚਾਰ ਕੀਤਾ ਜਾਂਦਾ ਹੈ।
2. ਭਗਤ ਕਬੀਰ ਨੂੰ ਅਤੇ ਬਾਬਾ ਹੰਦਾਲ ਨੂੰ ਗੁਰੂ ਨਾਨਕ ਸਾਹਿਬ ਤੋਂ 'ਮਹਾਨ' ਦਸਿਆ ਗਿਆ ਹੈ।
3. ਗੁਰੂ ਨਾਨਕ ਸਾਹਿਬ ਦਾ ਪਿਛਲਾ ਜਨਮ ਤੇਲੀ ਦਾ ਦੱਸਿਆ ਗਿਆ ਹੈ।
4. ਗੁਰੂ ਨਾਨਕ ਸਾਹਿਬ ਦੇ ਗੁਰੂ ਦਾ ਨਾਂ ਜਿੰਦਾ ਪੀਰ ਲਿਖਿਆ ਹੈ।
5. ਇਸ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨੂੰ ਨੁਕਸਾਨ ਪਹੰਚਾਉਣ ਲਈ ਉਨ੍ਹਾਂ ਦਾ ਦੂਜਾ ਵਿਆਹ ਇਕ ਮੁਸਲਮਾਨ ਔਰਤ ਨਾਲ ਕਰਾਉਣ ਦੀ ਗੱਲ ਵੀ ਲਿਖੀ ਗਈ ਹੈ।
6. ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦੁਆਰਾ ਗੁਰੂ ਅੰਗਦ ਸਾਹਿਬ ਨੂੰ ਗੁਰਗੱਦੀ ਦੇਣ ਸਮੇਂ ਲਈ ਪ੍ਰੀਖਿਆ ਦੀ ਗੱਲ ਵੀ ਲੱਚਰ ਤੇ ਬੇਹੂਦਾ ਹੈ ਜਿਸਨੂੰ ਸਾਡੀ ਕਲਮ ਨਹੀਂ ਲਿਖ ਸਕਦੀ।

**ੲ. ਮਿਹਰਬਾਨ ਵਾਲੀ ਜਨਮਸਾਖੀ :** ਪੰਜਵੇਂ ਗੁਰੂ ਅਰਜਨ ਸਾਹਿਬ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਪੁੱਤਰ ਦਾ ਨਾਂ ਮਿਹਰਬਾਨ ਸੀ। ਪ੍ਰਿਥੀ ਚੰਦ ਨੇ ਖ਼ੁਦ ਨੂੰ ਸਮਾਨਾਂਤਰ ਗੁਰੂ ਥਾਪ ਲਿਆ ਸੀ ਅਤੇ ਉਸ ਤੋਂ ਬਾਅਦ ਮਿਹਰਬਾਨ ਖ਼ੁਦ ਨੂੰ ਛੇਵਾਂ ਗੁਰੂ ਪ੍ਰਚਾਰਦਾ ਰਿਹਾ। ਇਸਨੇ ਇਕ ਜਨਮਸਾਖੀ ਲਿਖੀ ਸੀ, ਜਿਸਦਾ ਸੰਪਾਦਨ ਡਾ. ਕਿਰਪਾਲ ਸਿੰਘ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤਾ ਸੀ। ਇਸ ਵਿਚ ਮਿਹਰਬਾਨ ਦੇ ਲੜਕੇ ਹਰਿ ਜੀ ਅਤੇ ਪੋਤਰੇ ਚਤੁਰਭੁਜ ਦੀ ਵੀ ਰਚਨਾ ਨੂੰ ਸ਼ਾਮਲ ਕਰ ਲਿਆ ਗਿਆ ਹੈ। ਇਸ ਦੋ ਭਾਗਾਂ ਵਿਚ ਛਪੀ ਜਨਮਸਾਖੀ ਵਿਚ ਕੁਲ 289 ਸਾਖੀਆਂ ਹਨ। ਇਸ ਜਨਮਸਾਖੀ ਦੇ ਜਿਸ ਖਰੜੇ ਨੂੰ ਅਧਾਰ ਬਣਾਇਆ ਗਿਆ ਹੈ, ਉਸਦੀ ਪ੍ਰਮਾਣੀਕਤਾ ਸੰਦਿਗਧ ਹੈ ਅਤੇ ਉਸ ਵਿਚ ਦਖ਼ਲ-ਅੰਦਾਜੀ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਸੰਗ੍ਰਹਿ ਵਿਚ ਮਿਹਰਬਾਨ, ਹਰਿ ਜੀ ਅਤੇ ਚਤੁਰਭੁਜ ਵੱਲੋਂ ਜਿਹੜੀ ਕਵਿਤਾ ਦਿੱਤੀ ਹੈ ਉਸ ਵਿਚ 'ਨਾਨਕ' ਜਾਂ 'ਨਾਨਕ ਦਾਸ' ਛਾਪ ਵਰਤੀ ਹੈ ਅਤੇ ਖ਼ੁਦ ਮਹਲਾ ਛੇਵਾਂ, ਸੱਤਵਾਂ ਅਤੇ ਅੱਠਵਾਂ ਲਿਖਿਆ ਹੈ। ਇਸ ਜਨਮਸਾਖੀ ਦੀ ਇਕ ਸਾਖੀ ਵਿਚ ਗੁਰੂ ਨਾਨਕ ਸਾਹਿਬ ਨੂੰ 'ਨਿਗੁਰਾ' ਦਸ ਕੇ ਛੁਟਿਆਇਆ ਗਿਆ ਹੈ ਅਤੇ ਲਿਖਿਆ ਹੈ ਕਿ ਗੁਰੂ ਜੀ ਤੀਰਥਾਂ ਉਪਰ ਸੱਚੇ ਗੁਰੂ ਦੀ ਭਾਲ ਲਈ ਗਏ ਸਨ। ਇਉਂ ਇਹ ਜਨਮਸਾਖੀ ਗੁਰੂ ਜੀ ਦੀ ਸੰਪੂਰਨ ਸ਼ਖ਼ਸੀਅਤ ਨਾਲ ਛੇੜਛਾੜ ਕਰਦੀ ਪ੍ਰਤੀਤ ਹੁੰਦੀ ਹੈ।

**ਸ. ਭਾਈ ਮਨੀ ਸਿੰਘ ਵਾਲੀ ਜਨਮਸਾਖੀ :** ਡਾ. ਜਸਬੀਰ ਸਿੰਘ ਸਾਬਰ ਨੇ ਇਸ ਜਨਮਸਾਖੀ ਨੂੰ ਆਪਣੇ ਪੀਐਚ.ਡੀ. ਦੇ ਥੀਸਸ ਲਈ ਚੁਣਿਆ ਸੀ। ਉਨ੍ਹਾਂ ਦਾ ਮੰਨਣਾ ਹੈ ਕਿ ਇਹ ਜਨਮਸਾਖੀ 1770 ਈ. ਦੇ ਨੇੜੇ ਰਚੀ ਗਈ ਸੀ। ਇਕ ਗੱਲ ਸਾਫ਼ ਹੈ ਕਿ ਇਹ ਭਾਈ ਮਨੀ ਸਿੰਘ ਰਚਿਤ ਨਹੀਂ। ਮੈਕਲੋਡ ਨੇ ਇਸ ਜਨਮਸਾਖੀ ਉਪਰ **ਬਾਲਾ ਜਨਮਸਾਖੀ** ਦਾ ਪ੍ਰਭਾਵ ਵੀ ਮਹਿਸੂਸ ਕੀਤਾ ਹੈ। ਜਦੋਂ ਕਿ, ਡਾ. ਸੁਰਜੀਤ ਹਾਂਸ ਅਨੁਸਾਰ ਇਸ ਜਨਮਸਾਖੀ ਦਾ ਉਦੇਸ਼ ਸਿੱਖ ਮਤ ਦਾ ਪ੍ਰਚਾਰ ਹੈ। ਇਸ ਵਿਚ ਗੁਰਮਤ ਵਿਰੋਧੀ ਕਈ ਅੰਸ਼ ਜਿਵੇਂ ਪ੍ਰਾਣਾਯਾਮ, ਸ਼ਿਵਲਿੰਗ ਪੂਜਾ, ਵੇਦ ਮੰਤਰਾਂ ਦੇ ਜਾਪ ਤੇ ਸ਼ਰਾਧਾਂ ਦੀ ਵਡਿਆਈ ਕੀਤੀ ਮਿਲਦੀ ਹੈ। ਇਕ ਸਾਖੀ ਵਿਚ ਗੁਰੂ ਨਾਨਕ ਸਾਹਿਬ ਨੂੰ ਹਨੂੰਮਾਨ ਨਾਲ ਮੁਲਾਕਾਤ ਕਰਦਿਆਂ ਵਿਖਾਇਆ ਹੈ। ਇਹ ਜਨਮਸਾਖੀ ਇਸ ਤਰ੍ਹਾਂ ਇਤਿਹਾਸ-ਵਿਰੋਧੀ ਵੀ ਹੈ। ਸੋ, ਕੁੱਲ ਮਿਲਾ ਕੇ ਅਸੀਂ ਇਹ ਕਹਿ ਸਕਦੇ ਹਾਂ ਕਿ ਜਨਮਸਾਖੀ ਸਾਹਿਤ ਦੀ ਸਮੱਗਰੀ ਦੀ ਚੋਣ ਕਰਨ ਲਈ ਬਹੁਤ ਸਾਵਧਾਨੀ ਵਰਤਣ ਦੀ ਲੋੜ ਪੈਂਦੀ ਹੈ।

**ਭਾਈ ਗੁਰਦਾਸ ਦੀਆਂ ਵਾਰਾਂ**

ਭਾਈ ਗੁਰਦਾਸ ਜੀ ਗੁਰੂ-ਘਰ ਦੇ ਅਤਿ ਪ੍ਰੇਮੀ ਤੇ ਨਿਕਟਵਰਤੀ ਸਿੱਖ ਸਨ। ਆਪ ਜੀ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਦੇ ਵਿਦਵਾਨ ਸਨ। ਆਪ ਜੀ 'ਆਦਿ ਗ੍ਰੰਥ' ਦੇ ਲਿਖਾਰੀ ਵੱਜੋਂ ਵੀ ਜਾਣੇ ਜਾਂਦੇ ਹਨ। ਆਪਜੀ ਨੇ 40 ਵਾਰਾਂ ਅਤੇ 500 ਤੋਂ ਵੱਧ ਕਬਿਤਾਂ ਦੀ ਰਚਨਾ ਕੀਤੀ। ਆਪਜੀ ਦੁਆਰਾ ਰਚੀ ਪਹਿਲੀ ਵਾਰ ਵਿਚ

ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਰਵਾਇਤਾਂ ਨੂੰ ਬਿਆਨ ਕੀਤਾ ਹੈ। ਮੇਰਾ ਅਨੁਮਾਨ ਹੈ ਕਿ ਭਾਈ ਗੁਰਦਾਸ ਨੇ ਪਹਿਲੀ ਵਾਰ 1606 ਈ. ਤੋਂ ਬਾਅਦ ਗੁਰੂ ਹਰਿਗੋਬਿੰਦ ਜੀ ਦੇ ਜੀਵਨ-ਕਾਲ ਦੌਰਾਨ ਲਿਖੀ ਹੋਵੇਗੀ। ਉਨ੍ਹਾਂ ਤੋਂ ਪਹਿਲਾਂ **LDP-194** ਅਤੇ **ਪੁਰਾਤਨ ਜਨਮਸਾਖੀ** ਦੇ ਮੂਲ ਖਰੜੇ ਹੋਂਦ ਵਿਚ ਆ ਚੁੱਕੇ ਹੋਣਗੇ। ਪਹਿਲੀ ਵਾਰ ਗੁਰੂ ਨਾਨਕ ਸਾਹਿਬ ਦੀ ਜੀਵਨੀ ਨੂੰ ਪੇਸ਼ ਕਰਨ ਵਿਚ ਬਹੁਤ ਉਪਯੋਗੀ ਸਿੱਧ ਹੁੰਦੀ ਹੈ। ਪਰ ਇਸਨੂੰ 'ਇਤਿਹਾਸਕ ਗੁਰੂ ਨਾਨਕ' ਦੀ ਪੇਸ਼ਕਾਰੀ ਵਿਚ ਇਕ ਸੀਮਾ ਤੀਕ ਹੀ ਵਰਤਣਾ ਪਵੇਗਾ।

## ਮੌਖਿਕ ਪਰੰਪਰਾ

ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਬਹੁਤ ਸਾਰੀ ਸਮੱਗਰੀ ਮੌਖਿਕ ਪਰੰਪਰਾ ਤੋਂ ਵੀ ਮਿਲਦੀ ਹੈ। ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਯਾਦਗਾਰੀ ਥਾਂਵਾਂ ਦੂਰ-ਦੂਰ ਸਥਿਤ ਹਨ ਅਤੇ ਉਥੋਂ ਦੇ ਸਥਾਨਕ ਲੋਕਾਂ ਕੋਲ ਗੁਰੂ ਨਾਨਕ ਜੀ ਨਾਲ ਸੰਬੰਧਿਤ ਕਈ ਮੌਖਿਕ ਪਰੰਪਰਾਵਾਂ ਹਨ। ਇਨ੍ਹਾਂ ਪਰੰਪਰਾਵਾਂ ਵਿਚੋਂ ਵੀ ਕੁਝ ਸਮੱਗਰੀ ਨੂੰ ਅਸੀਂ ਵਰਤ ਸਕਦੇ ਹਾਂ।

## ਫ਼ਾਰਸੀ ਸ੍ਰੋਤ

ਹੁਣ ਅਸੀਂ ਫ਼ਾਰਸੀ ਵਿਚ ਲਿਖੇ ਸ੍ਰੋਤਾਂ ਕਰਾਂਗੇ, ਜਿਹੜੇ ਸਾਡੇ ਅਧਿਐਨ ਵਿਚ ਸਹਾਈ ਹੋਏ ਹਨ। ਇਹ ਸ੍ਰੋਤ ਦਸਵੀਂ ਸਦੀ ਤੋਂ ਲੈ ਕੇ ਨਵੇਂ ਦੌਰ ਤੀਕ ਫੈਲੇ ਹੋਏ ਹਨ। ਇਨ੍ਹਾਂ ਸ੍ਰੋਤਾਂ ਨੂੰ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ-ਪਹਿਲੇ, ਜਿਨ੍ਹਾਂ ਵਿਚ ਸਿਰਫ਼ ਗੁਰੂ ਨਾਨਕ ਸਾਹਿਬ ਦੇ ਜੀਵਨ-ਕਾਲ ਦੇ ਹਾਲਾਤਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ ਅਤੇ ਦੂਜੇ, ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਉਪਦੇਸ਼ਾਂ ਦੀ ਗੱਲ ਹੋਈ ਹੈ। ਪਹਿਲੇ ਸ੍ਰੋਤਾਂ ਵਿਚ ਗੁਰੂ ਨਾਨਕ ਸਾਹਿਬ ਬਾਰੇ ਕੋਈ ਹਵਾਲਾ ਨਹੀਂ ਹੈ। ਇਨ੍ਹਾਂ ਸ੍ਰੋਤਾਂ ਦਾ ਮਨੋਰਥ ਮੱਧਕਾਲੀ ਭਾਰਤ ਬਾਰੇ ਆਮ ਜਾਣਕਾਰੀ ਮੁਹੱਈਆ ਕਰਾਉਣਾ ਸੀ। ਇਸ ਸ਼੍ਰੇਣੀ ਦੇ ਸ੍ਰੋਤਾਂ ਦੇ ਅੰਗਰੇਜ਼ੀ ਅਨੁਵਾਦ ਦਾ ਕੰਮ ਹੈਨਰੀ ਇਲੀਅਟ ਅਤੇ ਜਾੱਨ ਡਾਊਸਨ ਨੇ 1867-77 ਈ. ਵਿਚ ਕਰਕੇ ਲੰਡਨ ਵਿਚ ਛਪਾਇਆ ਸੀ, ਜਿਸਨੂੰ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਵਿਦਵਾਨਾਂ ਨੇ ਮੁੜ ਸੰਪਾਦਨ ਕਰਕੇ ਅੱਠ ਭਾਗਾਂ ਵਿਚ ਛਾਪਿਆ ਸੀ। ਇਸ ਦਾ ਨਾਂ *History of India As Told by its own Historians* ਹੈ। ਇਸ ਬਹੁਤ ਹੀ ਮਹੱਤਵਪੂਰਨ ਗ੍ਰੰਥ ਵਿਚ ਫ਼ਾਰਸੀ ਵਿਚ ਪ੍ਰਾਪਤ ਦੁਰਲੱਭ ਹੱਥ-ਲਿਖਤ ਗ੍ਰੰਥਾਂ ਨੂੰ ਦਰਜ ਕੀਤਾ ਗਿਆ ਹੈ। ਇਸ ਗ੍ਰੰਥ ਦੇ ਕੁਝ ਹਿੱਸਿਆਂ ਵਿਚ ਸਾਡੇ ਕੰਮ ਦੀ ਸਮੱਗਰੀ ਹੈ:

### ਬਰੂਨੀ ਦੀ ਤਾਰੀਖ-ਉਲ ਹਿੰਦ

ਅਬੂ-ਅਲ-ਰਯਹਾਨ ਮੁਹੰਮਦ ਇਬਨ ਅਹਿਮਦ ਅਲ-ਬਰੂਨੀ ਮੂਲ ਰੂਪ ਵਿਚ ਇਰਾਨੀ ਸੀ, ਜਿਸਦਾ ਜਨਮ 973 ਈ. ਨੂੰ ਹੋਇਆ ਸੀ। ਉਹ ਆਪਣੇ ਸਮੇਂ ਦਾ ਪ੍ਰਸਿੱਧ ਵਿਦਵਾਨ ਸੀ। ਸ਼ਾਇਦ! ਉਹ ਪਹਿਲਾ ਵਿਦੇਸ਼ੀ ਲਿਖਾਰੀ ਸੀ, ਜਿਸਨੇ

ਭਾਰਤ ਬਾਰੇ ਵਿਸਤ੍ਰਿਤ ਰੂਪ ਵਿਚ ਚਰਚਾ ਕਰਨ ਲਈ **ਤਾਰੀਖਉਲ ਹਿੰਦ** ਨਾਂ ਦਾ ਗ੍ਰੰਥ ਲਿਖਿਆ ਸੀ। ਇਸ ਗ੍ਰੰਥ ਨੂੰ **ਅਲਹਿੰਦ** ਵੀ ਕਿਹਾ ਜਾਂਦਾ ਹੈ। ਇਸ ਗ੍ਰੰਥ ਦਾ ਤਰਜ਼ਮਾ ਹੈਨਰੀ ਇਲੀਅਟ ਦੇ ਦੂਜੇ ਭਾਗ ਵਿਚ ਹੈ। ਇਸ ਗ੍ਰੰਥ ਦਾ ਪੰਜਾਬੀ ਅਨੁਵਾਦ ਭਾਸ਼ਾ ਵਿਭਾਗ ਪੰਜਾਬ ਨੇ ਕਰਵਾ ਕੇ ਛਾਪਿਆ ਸੀ। ਇਸ ਗ੍ਰੰਥ ਵਿਚ ਉਸਨੇ ਭਾਰਤੀ ਸਭਿਆਚਾਰ, ਭਾਰਤੀ ਧਰਮਾਂ, ਭਾਰਤੀ ਸਮਾਜ ਦੇ ਪ੍ਰਮੁੱਖ ਲੱਛਣਾਂ ਦਾ ਵੇਰਵਾ ਦਿੱਤਾ ਹੈ। ਉਹ ਮਹਿਮੂਦ ਗ਼ਜ਼ਨੀ ਦੇ ਜੋਤਸ਼ੀ ਵਜੋਂ 1017 ਈ. ਵਿਚ ਭਾਰਤ ਆਇਆ ਸੀ। ਉਸਨੇ ਆਪਣਾ ਗ੍ਰੰਥ 1030 ਈ. ਵਿਚ ਸੰਪੂਰਨ ਕੀਤਾ ਸੀ।

### ਫ਼ਰਿਸ਼ਤਾ ਦੀ ਤਾਰੀਖ਼

ਫ਼ਰਿਸ਼ਤਾ ਦਾ ਪੂਰਾ ਨਾਂ ਮੁਹੰਮਦ ਕਾਸਿਮ ਹਿੰਦੂ ਸ਼ਾਹ ਸੀ, ਜਿਸਦਾ ਜਨਮ 1560 ਈ. ਵਿਚ ਕੈਸਪੀਅਨ ਸਾਗਰ ਦੇ ਕੰਢੇ ਪੈਂਦੇ ਐਸਟਰਾਬਾਦ ਵਿਚ ਹੋਇਆ ਸੀ। ਈਰਾਨ ਦੇ ਜੰਮੇ ਪਲੇ ਫਰਿਸ਼ਤੇ ਨੂੰ ਭਾਰਤ ਵਿਚ ਅਹਿਮਦਨਗਰ ਦੇ ਰਾਜੇ ਨੇ 1587 ਈ. ਵਿਚ ਨੌਕਰੀ ਦਿੱਤੀ ਸੀ। ਉਹ ਇਕ ਪ੍ਰਸਿੱਧ ਇਤਿਹਾਸਕਾਰ ਵਜੋਂ ਜਾਣਿਆ ਜਾਂਦਾ ਹੈ। ਉਸਦੇ ਗ੍ਰੰਥ **ਤਾਰੀਖੇ-ਫਰਿਸ਼ਤਾ** ਦਾ ਮੱਧਕਾਲੀ ਭਾਰਤੀ ਨੂੰ ਸਮਝਣ ਵਿਚ ਬਹੁਤ ਮਹੱਤਵ ਪੂਰਨ ਮੰਨਿਆ ਜਾਂਦਾ ਹੈ। ਉਸਦੇ ਗ੍ਰੰਥ ਦਾ ਪਹਿਲਾ ਅੰਗਰੇਜ਼ੀ ਅਨੁਵਾਦ 1794 ਈ. ਵਿਚ ਲੰਡਨ ਵਿਖੇ ਜੋਨਾਥਨ ਸਕਾੱਟ ਨੇ ਕੀਤਾ ਸੀ। ਪਰੰਤੂ ਜਨਰਲ ਜਾੱਹਨ ਬ੍ਰਿਗਸ ਨੇ 1829 ਈ. ਨੂੰ ਲੰਡਨ ਤੋਂ ਫਰਿਸ਼ਤਾ ਦੇ ਇਸ ਗ੍ਰੰਥ ਦਾ ਸੰਪੂਰਨ ਅੰਗਰੇਜ਼ੀ ਅਨੁਵਾਦ *The History of the Rise of the Mahometan Power in India* ਚਾਰ ਭਾਗਾਂ ਵਿਚ ਛਾਪਿਆ। ਬਾਅਦ ਵਿਚ ਇਲੀਅਟ ਤੇ ਡਾਊਸਨ ਨੇ ਵੀ ਇਸਦੇ ਕੁਝ ਹਿੱਸੇ ਨੂੰ ਅੰਗਰੇਜ਼ੀ ਵਿਚ ਅਨੁਵਾਦਿਤ ਕੀਤਾ।

### ਬਾਬਰਨਾਮਾ

ਮੁਗਲ ਸਾਮਰਾਜ ਦੀ ਭਾਰਤ ਵਿਚ ਨੀਂਹ ਰੱਖਣ ਵਾਲੇ ਬਾਦਸ਼ਾਹ ਬਾਬਰ ਨੇ **ਬਾਬਰਨਾਮਾ** ਵਿਚ ਆਪਣੇ ਜੀਵਨ ਦੀਆਂ ਯਾਦਾਂ ਨੂੰ ਬਿਆਨ ਕੀਤਾ ਹੈ। ਇਸ ਪੁਸਤਕ ਦੇ ਕਈ ਜ਼ੁਬਾਨਾਂ ਵਿਚ ਅਨੁਵਾਦ ਮਿਲਦੇ ਹਨ। ਉਸ ਸਮੇਂ ਦੇ ਹਾਲਾਤਾਂ ਉੱਪਰ ਇਹ ਪੁਸਤਕ ਰੌਸ਼ਨੀ ਪਾਉਂਦੀ ਹੈ।



ਜਨਮ-ਅਸਥਾਨ ਨਨਕਾਣਾ ਸਾਹਿਬ ਦਾ ਇਤਿਹਾਸਕ ਯਾਦਗਾਰੀ ਗੁਰਦੁਆਰਾ

### ਅਧਿਆਇ ਦੂਜਾ

# ਨਵੀਨ ਜਨਮਸਾਖੀ ਗੁਰੂ-ਬਾਬੇ ਕੀ

ਗੁਰੂ ਨਾਨਕ ਸਾਹਿਬ ਦੇ ਜੀਵਨ ਬਾਰੇ ਭਾਵੇਂ ਕਿ ਵੱਡੀ ਗਿਣਤੀ ਵਿਚ ਸਾਹਿਤ ਪ੍ਰਾਪਤ ਹੋ ਜਾਂਦਾ ਹੈ, ਪਰ ਵਿਗਿਆਨਕ ਇਤਿਹਾਸ ਦੇ ਵਿਦਿਆਰਥੀ ਲਈ ਇਸ ਪ੍ਰਾਪਤ ਸਾਹਿਤ ਵਿਚੋਂ ਤੱਥ-ਆਧਾਰਿਤ ਗੁਰੂ ਨਾਨਕ ਸਾਹਿਬ ਦੀ ਜੀਵਨੀ ਤਿਆਰ ਕਰਨੀ ਵੱਡੀ ਚੁਣੌਤੀ ਹੈ। ਭਾਵ ਕਿ ਇਹ ਸਾਹਿਤ ਗਿਣਾਤਮਕ ਪੱਖ ਤੋਂ ਤਾਂ ਕਾਫ਼ੀ ਹੈ, ਜਦੋਂ ਕਿ ਗੁਣਾਤਮਕ ਪੱਖ ਤੋਂ ਬਹੁਤੀ ਸੰਤੁਸ਼ਟੀ ਨਹੀਂ ਦਿੰਦਾ। ਪ੍ਰਾਪਤ ਸਾਹਿਤ ਵਿਚ ਗੁਰੂ ਨਾਨਕ ਸਾਹਿਬ ਦੀ ਜੀਵਨੀ ਨਾਲੋਂ ਸ਼ਖ਼ਸੀਅਤ ਦੀ ਵਧੇਰੇ ਚਰਚਾ ਕੀਤੀ ਗਈ ਹੈ। ਅਸੀਂ ਦੋ ਗੁਰੂ ਨਾਨਕ ਸਾਹਿਬ ਦੀ ਤਲਾਸ਼ ਵਿਚ ਆਪਣੀ ਅਕਾਦਮਿਕ ਯਾਤਰਾ ਦਾ ਆਰੰਭ ਦੋ ਤਰ੍ਹਾਂ ਕਰਦੇ ਹਾਂ। ਪਹਿਲਾਂ ਇਤਿਹਾਸਕ ਗੁਰੂ ਨਾਨਕ ਸਾਹਿਬ ਬਾਰੇ ਗੱਲ ਕਰਦੇ ਹਾਂ:

ਗੁਰੂ ਨਾਨਕ ਸਾਹਿਬ ਬਾਰੇ ਸਭ ਤੋਂ ਵਧੇਰੇ ਸਮੱਗਰੀ ਜਨਮਸਾਖੀ ਸਾਹਿਤ ਅਤੇ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚੋਂ ਹੀ ਪ੍ਰਾਪਤ ਹੁੰਦੀ ਹੈ। ਇਹ ਦੋਵੇਂ ਇਤਿਹਾਸ ਦੇ ਗ੍ਰੰਥ ਨਾ ਹੋ ਕੇ, ਗੁਰੂ ਨਾਨਕ ਸਾਹਿਬ ਦੀ ਮਿੱਥ ਸਿਰਜਦੇ ਹਨ। ਸਾਵਧਾਨੀ ਨਾਲ ਕੁਝ ਇਤਿਹਾਸਕ ਤੱਥਾਂ ਨੂੰ ਜੋੜ ਕੇ ਇਕ ਕੜੀ ਸਿਰਜੀ ਜਾ ਸਕਦੀ ਹੈ। ਭਾਰਤ ਵਿਚ ਸ਼ੁਧ ਇਤਿਹਾਸ ਲੇਖਣ ਦੀ ਪਰੰਪਰਾ ਵਧੇਰੇ ਪੁਰਾਣੀ ਨਹੀਂ ਹੈ, ਇਸ ਲਈ ਪ੍ਰਾਪਤ ਲਿਖਤਾਂ ਤੋਂ ਇਸ ਸੰਬੰਧੀ ਇਕ ਸੀਮਾ ਤਕ ਹੀ ਆਸ ਰਖਣੀ ਚਾਹਦੀ ਹੈ।

## ਪਰਿਵਾਰਕ ਪਿਛੋਕੜ

ਪੰਦਰ੍ਹਵੀਂ ਸਦੀ ਦੇ ਛੇਵੇਂ ਦਹਾਕੇ ਵਿਚ ਪੰਜਾਬ ਦੇ ਜ਼ਿਲ੍ਹਾ ਸ਼ੇਖ਼ੂਪੁਰੇ ਦੇ ਇਕ ਛੋਟੇ ਜਿਹੇ ਪਿੰਡ ਵਿਚ ਬੇਦੀ ਖੱਤਰੀ ਹਿੰਦੂਆਂ ਦਾ ਇਕ ਪਰਿਵਾਰ ਰਹਿੰਦਾ ਸੀ। ਕਿਸੇ ਸਮੇਂ ਇਸ ਪਰਿਵਾਰ ਦੇ ਵਡੇਰੇ ਅਜੋਕੇ ਅੰਮ੍ਰਿਤਸਰ ਦੇ ਇਕ ਪੱਛੜੇ ਪਿੰਡ ਪੱਠੇਵਿੰਡ[1] ਦੇ ਨਿਵਾਸੀ ਸਨ। ਸ਼ਿਵਰਾਮ (ਸ਼ਿਵ ਨਾਰਾਇਣ) ਪੱਠੇਵਿੰਡ ਪਿੰਡ ਦਾ ਇਕ ਸਤਿਕਾਰਿਤ ਵਿਅਕਤੀ ਸੀ, ਇਨ੍ਹਾਂ ਦਾ ਜਨਮ 1418[2] ਈ. ਵਿਚ ਬਾਬਾ

1. ਤਰਨਤਾਰਨ ਦੇ ਨਜ਼ਦੀਕ ਪੈਂਦੇ ਨਗਰ ਸਰਹਾਲੀ ਦੇ ਕੋਲ ਪਿੰਡ ਡੇਹਰਾ ਸਾਹਿਬ ਦਾ ਪੁਰਾਣਾ ਨਾਂ ਪੱਠੇਵਿੰਡ ਸੀ। ਦੇਖੋ ਮਹਾਨ ਕੋਸ਼, ਪੰਨਾ 561.
   ਗੋਇੰਦਵਾਲ ਤੋਂ ਚੋਹਲਾ ਸਾਹਿਬ ਜਾਂਦਿਆਂ, ਇਹ ਪਿੰਡ ਰਸਤੇ ਵਿਚ ਆਉਂਦਾ ਹੈ। ਇਥੇ ਹੁਣ ਬਹੁਤ ਸੁੰਦਰ ਗੁਰਦੁਆਰਾ ਹੈ।
2. ਮਹਾਨ ਕੋਸ਼, ਪੰਨਾ 201.
   ਡਾ. ਗੰਡਾ ਸਿੰਘ ਦੁਆਰਾ ਸੰਪਾਦਿਤ *Sources On The Life & Teachings of Guru Nanak* ਦੇ ਪੰਜਾਬੀ ਸੈਕਸ਼ਨ ਦੇ ਪੰਨਾ 122 ਉੱਪਰ ਇਹ ਮਿਤੀ ਗ਼ਲਤੀ ਨਾਲ ਸੰਮਤ 1417 ਛੱਪ ਗਈ ਹੈ। ਇਸਨੂੰ 'ਸੰਮਤ' ਨਹੀਂ 'ਈਸਵੀ' ਸੰਨ ਪੜ੍ਹਿਆ ਜਾਣਾ ਚਾਹੀਦਾ ਹੈ।

ਰਾਮ ਨਾਰਾਇਣ[3] ਦੇ ਘਰ ਹੋਇਆ ਸੀ। ਬਾਬਾ ਰਾਮ ਨਾਰਾਇਣ ਵੈਸ਼ਨਵ ਹਿੰਦੂ ਮਤ ਦਾ ਅਨੁਯਾਈ ਸੀ ਤੇ ਵੇਦਾਂ-ਸ਼ਾਸਤਰਾਂ ਦਾ ਵਿਦਵਾਨ ਸੀ। ਸੋ ਇਸ ਘਰ ਦਾ ਮਾਹੌਲ ਕੁਦਰਤੀ ਤੌਰ 'ਤੇ ਧਾਰਮਿਕ ਸੀ। ਅਨੁਮਾਨ ਹੈ ਕਿ ਇਹ ਪਰਿਵਾਰ ਸ਼ਿਵ ਜੀ ਦਾ ਵਿਸ਼ੇਸ਼ ਭਗਤ ਰਿਹਾ ਹੋਵੇਗਾ, ਕਿਉਂ ਜੁ ਇਨ੍ਹਾਂ ਨੇ ਆਪਣੇ ਇਕ ਬੱਚੇ ਦਾ ਨਾਂ ਸ਼ਿਵ ਜੀ ਦੇ ਨਾਂ ਉੱਪਰ ਸ਼ਿਵ ਰਾਮ ਰਖਿਆ ਸੀ। ਮੂਲ ਰੂਪ ਵਿਚ ਇਸ ਪਰਿਵਾਰ ਦਾ ਕਿੱਤਾ ਖੇਤੀ ਸੀ। ਸ਼ਿਵ ਰਾਮ ਦਾ ਵਿਆਹ ਬਨਾਰਸੀ ਦੇਵੀ[4] ਨਾਮੀ ਕੰਨਿਆ ਨਾਲ ਹੋਇਆ ਸੀ। ਇਨ੍ਹਾਂ ਦੇ ਘਰ 1440 ਈ. ਵਿਚ ਇਕ ਬਾਲਕ ਦਾ ਜਨਮ ਹੋਇਆ, ਜਿਸਦਾ ਨਾਂ ਕਲਿਆਣ ਚੰਦ ਰਖਿਆ ਗਿਆ। ਲਾਡ ਪਿਆਰ ਨਾਲ ਲੋਕ ਉਸਨੂੰ 'ਕਾਲੂ' ਕਹਿ ਕੇ ਬੁਲਾਉਂਦੇ ਸਨ।[5] ਵੱਡਾ ਹੋ ਕੇ ਇਹ ਪਟਵਾਰੀ ਨਿਯੁਕਤ ਹੋ ਗਿਆ। ਪਟਵਾਰ ਦੇ ਕੰਮਾਂ ਲਈ ਇਸਨੂੰ ਕਦੇ ਕਦੇ ਲਾਹੌਰ ਜਾਣਾ ਪੈਂਦਾ ਸੀ। ਕਲਿਆਣ ਚੰਦ ਭਾਵੇਂ ਅੰਤਰਮੁਖੀ ਅਤੇ ਖੁਸ਼ਕ ਸੁਭਾਅ ਦਾ ਵਿਅਕਤੀ ਸੀ, ਪਰ ਇਹ ਬਹੁਤ ਹੀ ਸਿਆਣਾ ਤੇ ਭਲਾ ਪੁਰਸ਼ ਸੀ।

ਪੰਜਾਬ ਵਿਚ ਤਲਵੰਡੀ ਨਾਂ ਦੇ ਕਈ ਪਿੰਡ ਹਨ। ਇਕ ਤਲਵੰਡੀ ਸ਼ੇਖੂਪੁਰੇ ਜ਼ਿਲ੍ਹੇ ਦੇ ਸੰਘਣੇ ਜੰਗਲੀ ਇਲਾਕੇ ਵਿਚ ਸਥਿਤ ਸੀ। ਇਹ ਪਿੰਡ ਕਿਸੇ ਸਥਾਨਕ ਹਿੰਦੂ ਰਾਜੇ ਨੇ ਕਾਫ਼ੀ ਪਹਿਲਾਂ ਵਸਾਇਆ ਸੀ, ਜਿਸਨੂੰ ਮੁਸਲਿਮ ਹਮਲਾਵਰਾਂ ਨੇ ਲੁੱਟ-ਪੁੱਟ ਕੇ ਉਜਾੜ ਦਿੱਤਾ ਸੀ।[6] ਇਸ ਪਿੰਡ ਨੂੰ 1421-1434 ਈ. ਦੇ ਦਰਮਿਆਨ ਰਾਇ ਭੋਇ[7] ਨੇ ਸਯੱਦ ਸਲਤਨਤ ਦੇ ਦੂਜੇ ਹਾਕਮ ਮੁਬਾਰਕ ਸ਼ਾਹ ਪਾਸੋਂ ਜਗੀਰ ਦੇ ਰੂਪ ਵਿਚ ਪ੍ਰਾਪਤ ਕਰ ਲਿਆ।[8] ਰਾਇ ਭੋਇ ਦੇ ਨਾਂ ਉੱਪਰ

3. ਰਾਮ ਨਾਰਾਇਣ ਬਾਰੇ ਮਹਾਨ ਕੋਸ਼ ਦੇ ਪੰਨਾ 1035 ਉੱਪਰ ਲਿਖਿਆ ਹੈ ਕਿ ਉਹ ਪਹਿਲਾਂ ਗਉਂਡੇ ਪਿੰਡ ਵਿਚ ਰਹਿੰਦਾ ਸੀ। ਇਸ ਪਿੰਡ ਦੀ ਸਥਿਤੀ ਦੀ ਜਾਣਕਾਰੀ ਨਹੀਂ ਹੈ। ਰਾਮ ਨਾਰਾਇਣ ਦੀ ਪਤਨੀ ਦਾ ਨਾਂ ਵੀ ਕਿਤੋਂ ਮਿਲਿਆ ਨਹੀਂ।
4. ਉਸ ਵੇਲੇ ਬਨਾਰਸ ਵੈਸ਼ਣਵ ਮਤ ਦਾ ਮੁਖ ਕੇਂਦਰ ਸੀ। ਭਗਤ ਰਾਮਾਨੰਦ, ਭਗਤ ਕਬੀਰ ਤੇ ਭਗਤ ਰਵਿਦਾਸ ਵਰਗੇ ਪ੍ਰਮੁੱਖ ਮਹਾਂਪੁਰਸ਼ ਵੀ ਇਨ੍ਹਾਂ ਦਿਨਾਂ ਵਿਚ ਬਨਾਰਸ ਵਿਚ ਹੀ ਰਹਿੰਦੇ ਸਨ। ਜੇ ਬਨਾਰਸ ਨੂੰ ਉਨ੍ਹਾਂ ਦਿਨਾਂ ਵਿਚ ਵੈਸ਼ਣਵ ਮਤ ਦੀ ਰਾਜਧਾਨੀ ਕਹਿ ਲਿਆ ਜਾਵੇ ਤਾਂ ਇਸ ਵਿਚ ਕੁਝ ਗ਼ਲਤ ਨਹੀਂ ਹੋਵੇਗਾ। ਸ਼ਿਵ ਰਾਮ ਦੀ ਸ਼ਾਦੀ ਜਿਸ ਲੜਕੀ ਨਾਲ ਹੋਈ ਸੀ, ਉਸਦੇ ਨਾਂ ਤੋਂ ਸਮਝ ਆਉਂਦੀ ਹੈ ਕਿ ਉਹ ਵੈਸ਼ਣਵ ਪਰਿਵਾਰ ਨਾਲ ਸੰਬੰਧਿਤ ਸੀ। ਉਨ੍ਹਾਂ ਦਿਨਾਂ ਵਿਚ ਬਨਾਰਸ ਵਿਸ਼ਨੂੰ ਤੇ ਸ਼ਿਵ (ਹਿੰਦੂ ਤ੍ਰੈ-ਮੂਰਤੀ ਦੇ ਪ੍ਰਸਿੱਧ ਦੇਵਤੇ) ਦੀ ਧਰਤੀ ਮੰਨੀ ਜਾਂਦੀ ਸੀ।
5. ਕੁਝ ਸ੍ਰੋਤਾਂ ਵਿਚ 'ਕਾਲੂ ਚੰਦ' ਹੈ।
6. ਖੜਕ ਸਿੰਘ ਨੇ ਆਪਣੀ ਪੁਸਤਕ *Guru Nanak : A Prophet with a Difference* ਦੇ ਪੰਨਾ 38 ਉੱਪਰ ਤਲਵੰਡੀ ਦੇ 13 ਵੇਰ ਤਬਾਹ ਹੋਣ ਦੀ ਗੱਲ ਕੀਤੀ ਹੈ।
7. ਇਤਿਹਾਸ ਗਵਾਹ ਹੈ ਕਿ ਸਿਆਲਕੋਟ ਦੇ ਜਸਰਤ ਕੋਕਰ, ਬਠਿੰਡੇ ਦੇ ਫ਼ੁਲਾਦ ਤਰਬੱਚਾ ਅਤੇ ਕਾਬਲ ਦੇ ਸ਼ੇਖ਼ ਅਲੀ ਨੇ ਪੂਰੇ ਪੰਜਾਬ ਵਿਚ ਜੋ ਲੁੱਟਮਾਰ ਤੇ ਤਬਾਹੀ ਕੀਤੀ ਸੀ, ਉਸ ਨਾਲ ਪੰਜਾਬ ਵਿਚ ਅਰਾਜਕਤਾ ਫੈਲ ਗਈ ਸੀ।
8. ਭਾਈ ਵੀਰ ਸਿੰਘ ਨੇ **ਸ੍ਰੀ ਗੁਰੂ ਨਾਨਕ ਚਮਤਕਾਰ** (ਭਾਗ 1) ਦੇ ਪੰਨਾ 35 ਉੱਪਰ ਦਸ ਪਿੰਡਾਂ ਦੇ ਨਾਂ ਦਿੱਤੇ ਹਨ, ਜਿਹੜੇ ਰਾਇ ਭੋਇ ਨੇ ਮੁਬਾਰਕ ਸ਼ਾਹ ਪਾਸੋਂ ਪ੍ਰਾਪਤ ਕੀਤੇ। ਰਾਇ ਭੋਇ ਇਕ ਹਿੰਦੂ ਸੀ। ਜਿਸਨੇ ਧਰਮ ਬਦਲ ਲਿਆ ਤੇ ਮੁਸਲਮਾਨ ਬਣ ਗਿਆ ਸੀ। ਉਸਦੀ ਜਾਤ ਭੱਟੀ ਰਾਜਪੂਤ ਲਿਖੀ ਮਿਲਦੀ ਹੈ।

ਤਲਵੰਡੀ ਦਾ ਨਾਂ 'ਤਲਵੰਡੀ ਰਾਇ ਭੋਇ'[9] ਮਸ਼ਹੂਰ ਹੋ ਗਿਆ। ਪ੍ਰੋ. ਹਰਬੰਸ ਸਿੰਘ ਲਿਖਦੇ ਹਨ ਕਿ ਉਤਰ-ਪੱਛਮੀ ਪਾਸੇ ਵਲੋਂ ਭਾਰਤ ਆਉਣ ਵਾਲੇ ਹਮਲਾਵਰਾਂ, ਵਪਾਰੀਆਂ, ਤੀਰਥ ਯਾਤਰੀਆਂ ਆਦਿ ਦਾ ਲਾਂਘਾ ਤਲਵੰਡੀ ਨੇੜਿਓਂ ਹੀ ਸੀ। ਇਸ ਲਈ ਭਾਂਤ-ਭਾਂਤ ਦੇ ਲੋਕ ਇਥੇ ਜਾਂਦੇ ਸਨ।[10] ਰਾਇ ਭੋਇ ਬਹੁਤ ਹੀ ਦੂਰਦ੍ਰਿਸ਼ਟ ਵਿਅਕਤੀ ਸੀ ਅਤੇ ਇਲਾਕੇ ਦਾ ਚੌਧਰੀ ਸੀ। ਇਸਦੇ ਬਾਵਜੂਦ ਉਹ ਸਾਦਾ ਜੀਵਨ ਬਤੀਤ ਕਰਦਾ ਸੀ ਅਤੇ ਰੱਬ ਦਾ ਪਿਆਰਾ ਸੀ। ਪ੍ਰੋ. ਸਰਜੀਤ ਸਿੰਘ ਬੱਲ ਲਿਖਦੇ ਹਨ ਕਿ ਰਾਇ ਭੋਇ ਨੇ ਲੋਕ-ਭਲਾਈ ਨੂੰ ਵਿਸ਼ੇਸ਼ ਕਰਕੇ ਤਲਵੰਡੀ ਖੇਤਰ ਨੂੰ ਆਪਣਾ ਜੀਵਨ ਮਨੋਰਥ ਬਣਾ ਰਖਿਆ ਸੀ।[11]

ਰਾਇ ਭੋਇ ਇਕ ਵਾਰ ਕਲਿਆਣ ਚੰਦ ਨੂੰ ਲਾਹੌਰ ਵਿਖੇ ਮਿਲਿਆ ਤੇ ਉਸਨੂੰ ਤਲਵੰਡੀ ਬੁਲਾਇਆ ਅਤੇ ਉਸ ਨੂੰ ਉਥੇ ਪਟਵਾਰੀ ਨਿਯੁਕਤ ਕਰਨ ਦਾ ਸੱਦਾ ਦਿੱਤਾ ਜੋ ਕਲਿਆਣ ਚੰਦ ਨੇ ਸਵੀਕਾਰ ਕਰ ਲਿਆ। ਰਾਇ ਭੋਇ ਨੇ ਇਸ ਪਿੰਡ ਦੀ ਰਖਿਆ ਲਈ ਇਕ ਗੜ੍ਹੀ ਬਣਵਾਈ ਅਤੇ ਇਥੋਂ ਦੇ ਵਾਸੀਆਂ ਦੀ ਖ਼ੁਸ਼ਹਾਲੀ ਲਈ ਖੂਹ ਲਵਾਏ ਤਾਂ ਜੁ ਚੰਗੀ ਖੇਤੀ ਹੋ ਸਕੇ। ਰਾਵੀ ਦਰਿਆ ਦੇ ਪਾਣੀ ਨਾਲ ਇਲਾਕੇ ਦੀ ਸਿੰਚਾਈ ਲਈ ਇਕ ਨਹਿਰ ਵੀ ਖ਼ੁਦਵਾਈ[12] ਸੀ। ਆਰਚਰ ਲਿਖਦਾ ਹੈ ਕਿ ਅਜੇਹੀਆਂ ਕਲਿਆਣਕਾਰੀ ਯੋਜਨਾਵਾਂ ਸਦਕਾ ਤਲਵੰਡੀ ਦੀ ਇਕ ਵੱਖਰੀ ਹੀ ਪਹਿਚਾਣ ਬਣ ਗਈ ਸੀ।[13] ਲਾਹੌਰ (ਪਾਕਿਸਤਾਨ) ਤੋਂ 52 ਕਿਲੋਮੀਟਰ ਦੱਖਣ-ਪੱਛਮ ਵੱਲ ਸਥਿਤ ਤਲਵੰਡੀ ਨੂੰ ਹੋਰ ਮਹੱਤਤਾ ਦੇਣ ਲਈ ਰਾਇ ਭੋਇ ਨੇ ਕਈ ਪਰਿਵਾਰਾਂ ਨੂੰ ਇਸ ਪਿੰਡ ਵਿਚ ਵਿਸ਼ੇਸ਼ ਤੌਰ 'ਤੇ ਵਸੱਣ ਲਈ ਪ੍ਰੇਰਿਆ। ਇਸੇ ਸਮੇਂ ਸ਼ਿਵ ਰਾਮ ਵੀ ਆਪਣੇ ਪਰਿਵਾਰ ਸਹਿਤ ਪੱਠੇਵਿੰਡ ਤੋਂ ਤਲਵੰਡੀ ਆ ਵੱਸੇ। ਰਾਇ ਭੋਇ ਨੇ ਆਪਣੇ ਅਧੀਨ ਦਸ ਪਿੰਡਾਂ ਦੇ ਹਿਸਾਬ-ਕਿਤਾਬ ਦੀ ਜ਼ਿਮੇਵਾਰੀ ਕਲਿਆਣ ਚੰਦ ਨੂੰ ਦੇ ਦਿੱਤੀ। ਕਲਿਆਣ ਚੰਦ ਜ਼ਮੀਨ ਦੇ ਲੈਣ-ਦੇਣ, ਕਰਾਂ ਦਾ ਹਿਸਾਬ ਅਤੇ ਆਮਦਨ-ਖ਼ਰਚ ਦਾ ਵੇਰਵਾ ਰਖਦੇ ਸਨ। ਇਸ ਤਰ੍ਹਾਂ ਸ਼ਿਵ ਰਾਮ ਉਸ ਵੇਲੇ ਦੇ ਵੱਡੇ ਅਧਿਕਾਰੀ ਸਨ।

ਕਲਿਆਣ ਚੰਦ ਤ੍ਰਿਪਤਾ[14] ਨਾਂ ਦੀ ਬਹੁਤ ਹੀ ਸੁਸ਼ੀਲ ਤੇ ਧਰਮੀ ਲੜਕੀ ਨਾਲ ਵਿਆਹਿਆ ਸੀ। ਬੀਬੀ ਤ੍ਰਿਪਤਾ ਮਾਝੇ ਦੇ ਪਿੰਡ ਚਾਹਲ ਦੇ ਰਹਿਣ ਵਾਲੇ

---

9. ਮਹਾਰਾਜਾ ਕੌੜਾ ਮੱਲ ਨੇ 1750 ਈ. ਦੇ ਨੇੜੇ-ਤੇੜੇ ਤਲਵੰਡੀ ਰਾਇ ਭੋਇ ਦਾ ਨਾਂ ਗੁਰੂ ਨਾਨਕ ਸਾਹਿਬ ਦੇ ਨਾਂ ਉੱਪਰ 'ਨਨਕਾਣਾ' ਰਖਿਆ ਸੀ। ਮਹਾਰਾਜਾ ਕੌੜਾ ਮੱਲ ਇਕ ਸਹਿਜਧਾਰੀ ਸਿੱਖ ਸੀ, ਜਿਸਨੂੰ ਮੀਰ ਮੰਨੂ (ਮੀਰ ਮੁਯੀਨ-ਉਲ-ਮਲਿਕ) ਨੇ ਮੁਲਤਾਨ ਦਾ ਗਵਰਨਰ ਥਾਪਿਆ ਸੀ।

   Kapur Singh, *Guru Nanak's Life and Thought*, p. 1.
10. *Guru Nanak and Origins of the Sikh Faith*, p. 64.
11. *Life of Guru Nanak*, p. 15.
12. Sarjit Singh Bal, *op.cit.*, p. 16.
13. J.C. Archer, *The Sikhs*, p. 6.
14. ਕੁਝ ਸ੍ਰੋਤਾਂ ਵਿਚ 'ਤ੍ਰਿਪਰੋ' ਵੀ ਹੈ।

ਰਾਮ ਦੀ ਸਪੁੱਤਰੀ ਸੀ। ਸਰਜੀਤ ਸਿੰਘ ਬੱਲ ਲਿਖਦੇ ਹਨ ਕਿ ਕਾਲੂ ਇਕ ਦੁਨਿਆਵੀ ਸੋਚ ਤੇ ਕੰਜੂਸ ਬਿਰਤੀ ਵਾਲਾ ਵਿਅਕਤੀ ਸੀ। ਉਸ ਦੇ ਲਾਲਚੀ, ਸੁਆਰਥੀ ਤੇ ਕੌੜੀ ਜ਼ੁਬਾਨ ਵਾਲਾ ਹੋਣ ਕਾਰਣ ਭਾਵੇਂ ਆਂਢੀ-ਗੁਆਂਢੀ ਉੱਪਰੋਂ-ਉੱਪਰੋਂ ਤਾਂ ਉਸਦੀ ਇੱਜ਼ਤ ਕਰਦੇ ਸਨ ਪਰ ਸ਼ਾਇਦ ਹੀ ਕੋਈ ਉਸਨੂੰ ਦਿਲੋਂ ਪਸੰਦ ਕਰਦਾ ਹੋਵੇ।[15] ਕਲਿਆਣ ਚੰਦ ਆਪਣੇ ਕੰਮ ਵਿਚ ਮੁਹਾਰਤ ਰਖਦਾ ਸੀ ਜਿਸ ਕਾਰਨ ਰਾਇ ਭੋਇ ਦੇ ਪੁੱਤਰ ਰਾਇ ਬੁਲਾਰ ਨੇ ਉਸ ਨੂੰ ਪਟਵਾਰ ਕਾਰਜ ਦੀ ਸਾਰੀ ਜ਼ਿੰਮੇਵਾਰੀ ਦੇ ਦਿੱਤੀ ਸੀ। ਇਸ ਤਰ੍ਹਾਂ ਰਾਇ ਬੁਲਾਰ ਤੇ ਕਲਿਆਣ ਚੰਦ ਵਿਚਾਲੇ ਬੜੇ ਨੇੜੇ ਦੇ ਸੰਬੰਧ ਸਥਾਪਿਤ ਹੋ ਗਏ। ਜ਼ਮੀਨ ਵਰਗੇ ਮਹੱਤਵਪੂਰਨ ਕੰਮ ਦਾ ਲੇਖਾ-ਜੋਖਾ ਰੱਖਣ ਅਤੇ ਰਾਇ ਬੁਲਾਰ ਦੀ ਨੇੜਤਾ ਸਦਕਾ ਇਲਾਕੇ ਦੇ ਲੋਕ ਸਤਿਕਾਰ ਨਾਲ ਕਲਿਆਣ ਚੰਦ ਨੂੰ 'ਮਹਿਤਾ[16] ਜੀ' ਬੁਲਾਉਣ ਲਗ ਪਏ ਸਨ।

## ਜਨਮ ਤੇ ਬਚਪਨ

ਮਹਿਤਾ ਕਲਿਆਣ ਚੰਦ ਦੇ ਘਰ ਮਾਤਾ ਤ੍ਰਿਪਤਾ ਦੀ ਕੁੱਖ ਤੋਂ ਦੋ ਬੜੇ ਹੀ ਪਿਆਰੇ ਬੱਚਿਆਂ ਨੇ ਜਨਮ ਲਿਆ। ਪਹਿਲੇ ਬੱਚੇ ਨਾਨਕੇ ਜਨਮ ਲੈਣ ਦਾ ਰਿਵਾਜ ਪੰਜਾਬ ਵਿਚ ਹੁਣ ਤੀਕ ਵੀ ਵੇਖਣ ਨੂੰ ਮਿਲ ਜਾਂਦਾ ਹੈ। ਇਸ ਰਿਵਾਜ ਮੁਤਾਬਿਕ 1464 ਈ. ਵਿਚ ਇਕ ਪਿਆਰੀ ਬੇਟੀ ਨੇ ਜਨਮ ਲਿਆ। ਨਾਨਕੇ ਜਨਮ ਲੈਣ ਕਾਰਣ ਇਸ ਦਾ ਨਾਂ 'ਨਾਨਕੀ' ਰਖਿਆ ਗਿਆ। ਸਰਜੀਤ ਸਿੰਘ ਬੱਲ ਅਨੁਸਾਰ ਲੜਕੀ ਪੈਦਾ ਹੋਣ 'ਤੇ ਕਲਿਆਣ ਚੰਦ ਖ਼ੁਸ਼ ਨਹੀਂ ਸੀ ਅਤੇ ਉਹ ਇਸ ਬਾਰੇ ਆਪਣੀ ਪਤਨੀ ਤ੍ਰਿਪਤਾ ਨਾਲ ਖਿੱਝਦਾ ਰਹਿੰਦਾ ਸੀ। ਤ੍ਰਿਪਤਾ ਜੀ ਹਿੰਦੂ ਪਰਿਵਾਰ ਵਿਚੋਂ ਹੋਣ ਕਾਰਣ ਪੁੱਤਰ ਨੂੰ ਜਨਮ ਦੇਣ ਦੇ ਮਨੋਰਥ ਨਾਲ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਕਈ ਕਰਮਕਾਂਡ ਕਰਦੇ ਰਹਿੰਦੇ ਸਨ।[17] 1469 ਈ.[18] ਵਿਚ ਉਨ੍ਹਾਂ ਦੇ ਘਰ ਇਕ ਬਾਲਕ ਨੇ ਤਲਵੰਡੀ ਵਿਖੇ ਜਨਮ ਲਿਆ। ਜਦੋਂ ਦੌਲਤਾਂ ਦਾਈ

15. *op.cit.*, p. 16-17.
16. 'ਮਹਿਤਾ' ਦਾ ਭਾਵ 'ਵੱਡਾ' ਜਾਂ 'ਸਤਿਕਾਰਯੋਗ' ਹੈ।
17. *op.cit.*, p. 16-17.
18. ਗੁਰੂ ਨਾਨਕ ਸਾਹਿਬ ਦੇ ਜਨਮ ਦੀ ਮਿਤੀ ਬਾਰੇ ਦੋ ਵੱਡੇ ਮਤ ਇਹ ਹਨ-ਪਹਿਲੇ ਅਨੁਸਾਰ ਉਨ੍ਹਾਂ ਦਾ ਜਨਮ ਕੱਤਕ ਮਹੀਨੇ ਵਿਚ ਤੇ ਦੂਜੇ ਮਤ ਅਨੁਸਾਰ ਵਿਸਾਖ ਮਹੀਨੇ ਵਿਚ ਹੋਇਆ ਸੀ। ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਗੁਰਪੁਰਬ ਮਨਾਉਣ ਦੀ ਪਰੰਪਰਾ ਕਾਫ਼ੀ ਪੁਰਾਣੀ ਹੈ। ਪੁਰਾਤਨ ਪਰੰਪਰਾ ਦੀ ਜਨਮਸਾਖੀ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਦੀ ਤੀਜੀ ਸੁਦੀ ਨੂੰ ਰਾਤ ਦੇ ਤੀਜੇ ਪਹਿਰ ਹੋਇਆ। ਇਨ੍ਹਾਂ ਦੋਹਾਂ ਮਿਤੀਆਂ ਨੂੰ ਪਾਲ ਸਿੰਘ ਪੁਰੇਵਾਲ ਦੀ ਜੰਤਰੀ ਮੁਤਾਬਿਕ ਵੇਖੀਏ ਤਾਂ ਅੰਗਰੇਜ਼ੀ ਕੈਲੰਡਰ ਮੁਤਾਬਿਕ ਇਹ ਹਨ:

    14 ਅਕਤੂਬਰ (ਸ਼ਨੀਵਾਰ), 1469

    29 ਮਾਰਚ (ਬੁਧਵਾਰ), 1469

ਦੋਹਾਂ ਤਾਰੀਖ਼ਾਂ ਦੇ ਹਮਾਇਤੀਆਂ ਕੋਲ ਪੱਖੀ ਤੇ ਵਿਰੋਧੀ ਦਲੀਲਾਂ ਦੀ ਕਮੀ ਨਹੀਂ। ਇਸ ਬਾਰੇ ਅੰਤਿਮ ਨਿਰਣਾ ਕਰ ਸਕਣਾ, ਅਜੇ ਤੀਕ ਤਾਂ ਸੰਭਵ ਨਹੀਂ ਲਗਦਾ।

ਨੇ ਸਭ ਤੋਂ ਪਹਿਲਾਂ ਇਸਦੀ ਖ਼ਬਰ ਕਲਿਆਣ ਚੰਦ ਨੂੰ ਦਿੱਤੀ, ਤਾਂ ਉਸਦੀ ਖ਼ੁਸ਼ੀ ਦਾ ਕੋਈ ਅੰਤ ਨਹੀਂ ਸੀ। ਪਰੰਪਰਾ ਦੱਸਦੀ ਹੈ ਕਿ ਨਵ-ਜੰਮਿਆ ਬੱਚਾ ਪੈਦਾ ਹੋਣ ਸਮੇਂ ਰੋਇਆ ਨਹੀਂ। ਕਿਸੇ ਬੁੱਧੀਮਾਨ ਵਿਅਕਤੀ ਵਾਂਗ ਮੁਸਕਰਾ ਰਿਹਾ ਸੀ ਅਤੇ ਉਸਦੇ ਸਿਰ ਦੇ ਦੁਆਲੇ ਇਕ ਪ੍ਰਕਾਸ਼-ਮੰਡਲ ਪਸਰਿਆ ਹੋਇਆ ਸੀ। ਪਰਿਵਾਰ ਦੇ ਪੁਰੋਹਿਤ ਪੰਡਿਤ ਹਰਦਿਆਲ ਨੇ ਮਹਿਤਾ ਕਲਿਆਣ ਚੰਦ ਦੇ ਘਰ ਅਜਿਹੇ 'ਕਿਸਮਤ ਵਾਲੇ' ਬੱਚੇ ਦੇ ਜਨਮ ਲੈਣ ਤੇ ਵਧਾਈ ਦਿੱਤੀ ਤੇ ਦਸਿਆ ਕਿ ਵੱਡਾ ਹੋਣ 'ਤੇ ਇਸ ਬੱਚੇ ਦੀ ਪ੍ਰਸਿੱਧੀ ਦੂਰ-ਦੂਰ ਫੈਲ ਜਾਵੇਗੀ।

ਨੌਂ ਦਿਨ ਬਾਅਦ ਬਾਲਕ ਦਾ ਨਾਂ ਭੈਣ ਦੇ ਨਾਂ ਉਪਰ 'ਨਾਨਕ'[19] ਰਖਿਆ ਗਿਆ ਅਤੇ ਪਿਤਾ ਕਲਿਆਣ ਚੰਦ ਨੇ ਨਗਰ ਵਾਸੀਆਂ ਨੂੰ ਘਰ ਬੁਲਾ ਕੇ ਆਪਣੀ ਖ਼ੁਸ਼ੀ ਸਾਂਝੀ ਕੀਤੀ। ਸਿੱਖ ਧਰਮ ਦੇ ਇਸ ਸੰਸਥਾਪਕ ਦੇ ਮੁੱਢਲੇ ਜੀਵਨ ਬਾਰੇ ਜ਼ਿਆਦਾ ਵੇਰਵਾ ਪ੍ਰਾਪਤ ਨਹੀਂ ਹੁੰਦਾ। ਜੇ ਅਸੀਂ ਵਿਸ਼ਵ-ਧਰਮਾਂ ਉਪਰ ਝਾਤੀ ਮਾਰੀਏ ਤਾਂ ਈਸਾਈ ਮਤ ਦੇ ਮੋਢੀ ਈਸਾ ਮਸੀਹ ਅਤੇ ਇਸਲਾਮ ਦੇ ਸੰਸਥਾਪਕ ਮੁਹੰਮਦ ਸਾਹਿਬ ਦੇ ਮੁੱਢਲੇ ਜੀਵਨ ਬਾਰੇ ਵੀ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਅਸਲ ਵਿਚ ਇਨ੍ਹਾਂ ਮਹਾਂਪੁਰਸ਼ਾਂ ਬਾਰੇ ਲਿਖਣ ਵਾਲੇ ਇਤਿਹਾਸਕਾਰ ਨਾ ਹੋ ਕੇ ਸ਼ਰਧਾਲੂ ਸਨ ਅਤੇ ਉਹ ਉਨ੍ਹਾਂ ਦੀ ਉਸੇ ਜ਼ਿੰਦਗੀ ਬਾਰੇ ਲਿਖਦੇ ਸਨ

---

19. 'ਨਾਨਕ' ਪਦ ਦੇ ਅਰਥ ਭਾਈ ਨੰਦ ਲਾਲ ਨੇ ਇਸ ਤਰ੍ਹਾਂ ਕੀਤੇ ਹਨ:

ਦੋ ਨੂਨ ਨਾਮਿ ਪਾਕਸ਼ ਨਈਮ ਵ ਨਸੀਰ।
ਵਲ ਅਲਫ਼ੇ ਮਿਆਨਾ ਅਹਦ
ਵ ਕਾਫ਼ੇ ਆਖ਼ਰੀਨ ਕਬੀਰ। (ਗੰਜ ਨਾਮਹ)

ਭਾਵ: ਉਸਦੇ ਪਵਿੱਤਰ ਨਾਂ ਦੇ ਦੋ ਨੱਨੇ ਅੱਖਰ-ਨਈਮ (ਦਾਤ ਦੇਣ ਵਾਲਾ) ਤੇ ਨਸੀਰ (ਮਦਦ ਕਰਨ ਵਾਲਾ), ਅਤੇ ਵਿਚਲਾ ਅਲਫ਼ (ਾ) ਇਕ ਵਾਹਿਗੁਰੂ ਦਾ ਵਾਚਕ ਹੈ; ਅਤੇ ਅਖ਼ੀਰਲਾ ਕੱਕਾ ਅੱਖਰ ਕਬੀਰ ਭਾਵ ਵਡਿਆਈ ਵਾਲਾ ਹੈ।

ਭਾਈ ਸੰਤੋਖ ਸਿੰਘ ਨੇ ਵੀ 'ਨਾਨਕ' ਸ਼ਬਦ ਦੇ ਅਰਥ ਕਰਦਿਆਂ ਲਿਖਿਆ ਹੈ:

ਪ੍ਰਾਕ ਜੋ ਨਕਾਰ 'ਨ' ਪ੍ਰਮਾਨ ਆਥਿਧਾਨ ਜਾਨਿ
ਤਾਹੂੰ ਤੇ 'ਅਕਾਰ' ਲੇ ਅਨਕ ਪੁਨ ਤੀਨ ਹੈ।
ਦੂਸਰੇ ਨਕਾਰ ਤੇ ਨਿਕਾਰ ਕੈ 'ਅਕਾਰ' ਕਰਿ
ਭਯੋ 'ਅਨ' 'ਅਕ' ਚਾਰ ਬਰਨ ਸੁ ਕੀਨਿ ਹੈ।
'ਅਕ' ਨਾਮ ਦੂਖ ਕੋ ਬਿਦਤ ਹੈ ਜਗਤ ਮੱਧ
ਜਾ ਨਰ ਕੋ ਨਹੀ ਦੁਖ, ਸਦਾ ਸੁਖ ਲੀਨ ਹੈ।
ਐਸੋ ਇਹ ਨਾਨਕ ਕੇ ਨਾਮ ਕੌ ਅਰਥ ਚੀਨ
ਸਤਿ ਚਿਦਾਨੰਦ ਨਿਤ ਭਗਤਿ ਅਧੀਨ ਹੈ। (ਨਾਨਕ ਪ੍ਰਕਾਸ਼, 16.57)

ਭਾਵ: ਪਹਿਲੇ 'ਨ' ਦਾ ਅਰਥ ਪੁਰਖ ਹੈ
ਨੰਨੇ ਨੂੰ ਕੰਨਾ (ਾ) ਉਸਨੂੰ 'ਅ' ਸਮਝੋ
ਦੂਜੇ 'ਨ' ਵਿਚ ਦੂਜਾ 'ਅ' ਸ਼ਾਮਲ ਹੈ ਜੋ 'ਕ' ਨਾਲ ਮਿਲਕੇ
'ਅਨ' + 'ਅਕ' ਬਣ ਗਏ।
'ਅਨ' ਦਾ ਭਾਵ 'ਨਹੀਂ' ਅਤੇ 'ਅਕ' ਦਾ ਭਾਵ 'ਦੁੱਖ' ਹੈ। ਸੋ, ਜਿਹੜਾ ਸਦਾ ਸੁਖੀ ਹੈ।

ਜਦੋਂ ਸੰਸਥਾਪਕ ਮਤ ਦੀ ਸਥਾਪਨਾ ਕਰਦੇ ਸਨ। ਅਜਿਹੇ ਸਾਹਿਤ ਨੂੰ ਅੰਗ੍ਰੇਜ਼ੀ ਵਿਚ Hagiography ਕਿਹਾ ਜਾਂਦਾ ਹੈ। (ਗੁਰੂ) ਨਾਨਕ ਦੀ ਪਾਲਣਾ ਬਹੁਤ ਲਾਡ-ਪਿਆਰ ਨਾਲ ਹੋਈ। ਆਖ਼ਰ ਉਹ ਰਾਇ ਬੁਲਾਰ ਦੇ ਇਕ ਵੱਡੇ ਅਧਿਕਾਰੀ (ਪਟਵਾਰੀ/ਮਾਲ ਅਫ਼ਸਰ) ਦਾ ਪੁੱਤਰ ਜੁ ਸੀ। ਕਲਿਆਣ ਚੰਦ ਦੇ ਗੁਆਂਢ ਇਕ ਸਯੱਦ ਹੁਸੈਨ ਨਾਂ ਦਾ ਮੁਸਲਮਾਨ ਰਹਿੰਦਾ ਸੀ, ਜਿਸਦੀ ਆਪਣੀ ਔਲਾਦ ਨਹੀਂ ਸੀ। ਇਸ ਲਈ ਉਹ (ਗੁਰੂ) ਨਾਨਕ ਨੂੰ ਬਹੁਤ ਪਿਆਰ ਕਰਦਾ ਸੀ। ਉਹ ਇਕ ਸ਼ੀਆ ਮੁਸਲਮਾਨ ਸੀ ਅਤੇ ਅਕਸਰ ਫ਼ਕੀਰਾਂ ਦੀਆਂ ਮੰਡਲੀਆਂ ਵਿਚ (ਗੁਰੂ) ਨਾਨਕ ਨੂੰ ਵੀ ਲੈ ਜਾਂਦਾ ਸੀ।

ਸਰਜੀਤ ਸਿੰਘ ਬੱਲ ਦਾ ਅਨੁਮਾਨ ਹੈ ਕਿ ਸ਼ਾਇਦ ਇਸੇ ਕਾਰਨ ਹੀ ਗੁਰੂ ਨਾਨਕ ਸਾਹਿਬ ਦੇ ਮਨ ਵਿਚ ਹਿੰਦੂ ਦੇਵਤਿਆਂ ਦੇ ਨਾਲ ਹਜ਼ਰਤ ਮੁਹੰਮਦ ਦਾ ਵੀ ਸਤਿਕਾਰ ਪੈਦਾ ਹੋ ਗਿਆ ਸੀ।[20] ਪੰਜ ਵਰ੍ਹਿਆਂ ਦੀ ਉਮਰ ਤਕ[21] (ਗੁਰੂ) ਨਾਨਕ ਧਰਮ ਦੇ ਗੰਭੀਰ ਵਿਸ਼ਿਆਂ ਬਾਰੇ ਸੋਚਦੇ ਰਹਿੰਦੇ ਅਤੇ ਕਿਸੇ ਨਾਲ ਬਹੁਤੀ ਗੱਲ ਨਾ ਕਰਦੇ। ਅਜਿਹਾ ਵੇਖ ਕੇ (ਗੁਰੂ) ਨਾਨਕ ਦੀ ਮਾਸੀ ਲੱਖੋ ਨੇ ਆਪਣੀ ਭੈਣ ਤ੍ਰਿਪਤਾ ਨੂੰ ਸਾਵਧਾਨ ਕੀਤਾ ਕਿ ਕਿਤੇ ਉਹ 'ਕਮਲਾ' ਤਾਂ ਨਹੀਂ।[22] ਜੇ.ਸੀ. ਆਰਚਰ ਲਿਖਦੇ ਹਨ ਕਿ (ਗੁਰੂ) ਨਾਨਕ ਹਿੰਦੂ ਸ਼ਾਸਤਰਾਂ ਅਤੇ ਕੁਰਾਨ ਆਦਿ ਦਾ ਅਧਿਐਨ ਕਰਨ ਵਿਚ ਰੁਚੀ ਲੈਣ ਲਗ ਪਏ ਸਨ।[23] ਇਸ ਤਰ੍ਹਾਂ ਉਹ ਆਮ ਬਾਲਕਾਂ ਨਾਲੋਂ ਵਖਰੀ ਤਰ੍ਹਾਂ ਦਾ ਵਿਵਹਾਰ ਕਰਦੇ ਸਨ।

## ਵਿਦਿਆ

ਸੱਤ ਸਾਲ ਦੀ ਆਯੂ ਵਿਚ (ਗੁਰੂ) ਨਾਨਕ ਸਾਹਿਬ ਦੀ ਰਸਮੀ ਵਿੱਦਿਆ ਦਾ ਪ੍ਰਬੰਧ ਕੀਤਾ ਗਿਆ। ਉਨ੍ਹਾਂ ਦੀ ਬਾਣੀ ਦਾ ਅਧਿਐਨ ਕਰਨ ਵਾਲੇ ਜਾਣਦੇ

---

20. *op.cit.*, p. 20.
21. Khazan Singh, *History and Philosophy of Sikhism*, p. 56.
22. ਭਾਈ ਮਨੀ ਸਿੰਘ ਦੀ ਜਨਮਸਾਖੀ ਦਸਦੀ ਹੈ:

    "ਜੋ ਕੋਈ ਬਾਲਕ ਕੋ ਬੁਲਾਵੇ ਤਾਂ ਬਾਲਕਾ ਹਸ ਕੇ ਮੁਖ ਲਗੇ ਅਰ ਜੋ ਪੰਘੂੜੇ ਮੈਂ ਡਾਲੇ ਤਾ ਪ੍ਰਾਣਾ ਕੋ ਰੋਕ ਕੇ ਸਮਾਧ ਲਗ ਰਹੇ। ਅਰ ਜੋ ਮਾਤਾ ਦੂਧ ਪਿਆਵੇ ਤੋਂ ਹਸ ਕਰ ਦੁਧ ਪੀਵੇ ਅਰ ਬਾਲਕ ਪਿਛਲੀ ਰਾਤ ਜਾਗੇ ਤਾਂ ਉਸ ਕੇ ਮਾਤਾ ਪਿਤਾ ਭੀ ਜਾਗਨ ਅਰ ਬਾਲਕੇ ਨੋ ਭੀ ਇਸ਼ਨਾਨ ਕਰਾਵਨ ਅਰ ਆਪ ਭੀ ਕਰਨ ਅਰ ਨਾਮ ਭੀ ਜਪਨ। ਤਾਂ ਦਿਨ ਦਿਨ ਉਨਕੇ ਘਰ ਮਾਇਆ ਵਧਦੀ ਜਾਵੈ ਸੋ ਦਾਨ-ਪੁੰਨ ਬਹੁਤ ਕਰਨ ਅਰ ਜਬ ਬਾਬਾ ਬਰਸ ਦਿਨ ਕਾ ਹੂਆ ਤਾ ਉਨੋਂ ਨੇ ਬਰਸ ਰੀਤ ਕੀਤੀ। ਅਰ ਬੱਡਾ ਬ੍ਰਹਮ ਭੋਜ ਕੀਆ ਤਾ ਬਾਬਾ ਬੈਠਣ ਸੀਖਿਆ ਅਰ ਚਉਂਕੜੀ ਮਾਰ ਕਰ ਸਿਧ ਆਸਣ ਕਰ ਬੈਠੇ ਅਰ ਪ੍ਰਾਣਾਂ ਕੇ ਬੀਚ ਵਾਹਗੁਰੂ ਕਾ ਜਾਪ ਕਰੇ। ਸੋ ਜਬ ਡੇਢ ਬਰਸ ਕਾ ਹੂਆ ਤਾਂ ਬੋਲਣ ਸੀਖਿਆ। ਅਰ ਜਾਂ ਬੋਲੇ ਤਾਂ ਵਾਹਗੁਰੂ ਬੋਲੇ ਅਰ ਜਾਂ ਦੋ ਬਰਸ ਕਾ ਹੂਆ ਤਾਂ ਖਲੋਵਨ ਸੀਖਿਆ। ਅਰ ਮੋਤੀਆਂ ਕੇ ਸਮਾਨ ਦੰਦੀਆਂ ਨਿਕਲੀਆਂ।"

    ਕਿਰਪਾਲ ਸਿੰਘ (ਡਾ.), **ਜਨਮਸਾਖੀ ਪਰੰਪਰਾ**, ਪੰਨਾ ੩੩੧.
23. *The Sikhs*, p. 68.

ਹਨ ਕਿ ਉਨ੍ਹਾਂ ਨੂੰ ਸੰਸਕ੍ਰਿਤ, ਅਰਬੀ, ਫ਼ਾਰਸੀ ਭਾਸ਼ਾਵਾਂ ਦਾ ਅਤੇ ਬਨਸਪਤੀ ਤੋਂ ਛੁੱਟ ਚਾਰ-ਚੁਫ਼ੇਰੇ ਦੀ ਚੰਗੀ ਜਾਣਕਾਰੀ ਸੀ। ਉਨ੍ਹਾਂ ਨੂੰ ਹਿੰਦੂ ਤੇ ਮੁਸਲਿਮ ਧਰਮ ਗ੍ਰੰਥਾਂ ਦੀ ਗਹਿਰੀ ਸਮਝ ਸੀ। ਉਨ੍ਹਾਂ ਨੂੰ ਹਿੰਦੂ ਤੇ ਮੁਸਲਿਮ ਅਧਿਆਪਕਾਂ ਨੇ ਪੜ੍ਹਾਇਆ।[24] ਪਰ (ਗੁਰੂ) ਨਾਨਕ ਦੀ ਅਸਲ ਗਿਆਨ ਦੀ ਜਗਿਆਸਾ ਨੂੰ ਉਹ ਸੰਤੁਸ਼ਟ ਨਾ ਕਰ ਸਕੇ। (ਗੁਰੂ) ਨਾਨਕ ਆਪਣੇ ਅਧਿਆਪਕਾਂ ਨੂੰ ਸੱਚੇ ਗਿਆਨ ਨਾਲ ਸੰਬੰਧਿਤ ਜਿਹੜੇ ਪ੍ਰਸ਼ਨ ਪੁੱਛਦੇ, ਉਨ੍ਹਾਂ ਦਾ ਉੱਤਰ ਅਧਿਆਪਕਾਂ ਪਾਸ ਨਾ ਹੁੰਦਾ।[25]

## ਜਨੇਊ

ਹਰ ਧਰਮ ਵਿਚ ਸ਼ਾਮਲ ਹੋਣ ਲਈ ਦੀਖਿਆ ਸੰਸਕਾਰ ਹਨ। ਹਿੰਦੂ ਸੰਸਕਾਰਾਂ ਅਨੁਸਾਰ ਜਨੇਊ (ਯੱਗਯੋਪਵੀਤ) ਦੀ ਰਸਮ ਅਜਿਹਾ ਹੀ ਸੰਸਕਾਰ ਹੈ। ਸ਼ੂਦਰ ਤੇ ਔਰਤ ਜਨੇਊ ਦੇ ਅਧਿਕਾਰੀ ਨਹੀਂ ਮੰਨੇ ਗਏ। ਬਾਕੀ ਤਿੰਨ ਵਰਣਾਂ (ਬ੍ਰਾਹਮਣ, ਖੱਤਰੀ ਤੇ ਵੈਸ਼) ਲਈ ਵੱਖ-ਵੱਖ ਜਨੇਊ ਨਿਸ਼ਚਿਤ ਹਨ। ਜਨੇਊ ਕੁਝ ਧਾਗਿਆਂ ਦਾ ਸਮੂਹ ਹੁੰਦਾ ਹੈ, ਜੋ ਕਿ ਗਲ ਵਿਚ ਪਾਇਆ ਜਾਂਦਾ ਹੈ। ਜਦੋਂ ਨਾਨਕ ਨੌਂ ਵਰ੍ਹਿਆਂ ਦੇ ਹੋਏ ਤਾਂ ਪਰਿਵਾਰਕ ਪਰੰਪਰਾ ਨਿਭਾਉਂਦਿਆਂ, ਪਰਿਵਾਰ ਵੱਲੋਂ ਉਨ੍ਹਾਂ ਨੂੰ ਜਨੇਊ ਪਹਿਨਾਉਣ ਦਾ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ ਗਿਆ। ਇਸ ਮੌਕੇ ਇਸ ਬਾਲਕ ਨੇ ਇਹ ਕਹਿ ਕੇ ਸਭ ਨੂੰ ਹੈਰਾਨ ਕਰ ਦਿੱਤਾ ਕਿ ਅਜਿਹਾ ਜਨੇਊ ਲਿਆਓ ਜਿਹੜਾ ਨਾ ਤਾਂ ਕਦੇ ਟੁੱਟੇ, ਨਾ ਕਦੇ ਮੈਲਾ ਹੋਵੇ ਅਤੇ ਨਾ ਹੀ

---

24. ਕੁਝ ਸ੍ਰੋਤ ਦੱਸਦੇ ਹਨ (ਗੁਰੂ) ਨਾਨਕ ਜੀ ਨੇ ਕੋਈ ਰਸਮੀ ਵਿੱਦਿਆ ਨਹੀਂ ਲਈ ਤੇ ਉਨ੍ਹਾਂ ਨੂੰ ਸਾਰਾ ਗਿਆਨ ਰੱਬ ਦੀ ਕਿਰਪਾ ਸਦਕਾ ਹੀ ਸੀ। ਮੈਕਸ ਆਰਥਰ ਮੈਕਾਲਿਫ਼ ਨੇ ਲਿਖਿਆ ਹੈ ਕਿ, "ਦੁਨੀਆਂ ਦੇ ਮਹਾਨ ਧਰਮਾਂ ਦੇ ਬਾਨੀਆਂ ਦੀ ਵਿਦਿਅਕ ਅਗਿਆਨਤਾ ਅਕਸਰ ਉਨ੍ਹਾਂ ਦੇ ਅਨੁਯਾਈਆਂ ਵੱਲੋਂ ਸ਼ੇਖੀ ਦਾ ਵਿਸ਼ਾ ਬਣਾ ਲਈ ਗਈ ਹੈ। ਅਸਲ ਵਿਚ ਇਹ ਮਨੋਰਥ ਹੈ ਕਿ ਧਾਰਮਿਕ ਆਗੂਆਂ ਦੀਆਂ ਪ੍ਰਾਪਤੀਆਂ ਤੇ ਉਨ੍ਹਾਂ ਦੇ ਕਥਨ ਉਨ੍ਹਾਂ ਦੀ ਰੱਬੀ ਪ੍ਰੇਰਨਾ ਦੇ ਫਲਸਰੂਪ ਕਹੇ ਜਾ ਸਕਦੇ ਹਨ। ਸਿੱਖ ਧਰਮ ਦੇ ਬਾਨੀ ਨੂੰ ਵਿੱਦਿਆ ਲੈਣ ਦੀ ਘਾਟ ਹੋਵੇ ਇਸਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ ਅਤੇ ਇਹ ਵੀ ਸਮਝਣਾ ਮੁਸ਼ਕਲ ਨਹੀਂ ਕਿ ਕਿਸ ਤਰੀਕੇ ਉਨ੍ਹਾਂ ਨੇ ਆਪਣੀ ਸਿੱਖਿਆ ਪ੍ਰਾਪਤ ਕੀਤੀ। ਜੇ ਉਹ ਪਿੰਡ ਦੀ ਸਾਧਾਰਨ ਪਾਠਸ਼ਾਲਾ ਵਿਚ ਹੀ ਰਹਿੰਦੇ ਤਾਂ ਇਹ ਸੋਚ ਲੈਣ ਦਾ ਕੋਈ ਕਾਰਨ ਨਹੀਂ ਕਿ ਉਹ ਤਾਂ ਵੀ ਇਤਨਾ ਗਿਆਨ ਪ੍ਰਾਪਤ ਕਰ ਸਕਦੇ। ਇਹ ਤਾਂ ਤਲਵੰਡੀ ਦੇ ਆਲੇ-ਦੁਆਲੇ ਘਣੇ ਜੰਗਲਾਂ ਵਿਚਲੇ ਫ਼ਕੀਰਾਂ ਤੇ ਸਾਧੂਆਂ ਕਰਕੇ ਸੀ।"
**ਸਿੱਖ ਧਰਮ, ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਅਤੇ ਰਚਨਾਕਾਰ** (ਭਾਗ ਪਹਿਲਾ), ਪੰਨਾ 49.
(ਗੁਰੂ) ਨਾਨਕ ਜੀ ਦੀ ਪਾਠਸ਼ਾਲਾ ਵਿਚਲੇ ਅਧਿਆਪਕਾਂ ਦੇ ਨਾਂ ਪੰਡਿਤ ਗੋਪਾਲ, ਪੰਡਿਤ ਬ੍ਰਿਜ ਨਾਥ ਅਤੇ ਸੱਯਦ ਹੁਸੈਨ ਮਿਲਦੇ ਹਨ।
25. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੨ ਉੱਪਰ ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਦੁਆਰਾ ਰਚਿਤ 'ਪਟੀ' ਨਾਂ ਦੀ ਬਾਣੀ ਹੈ। ਜਾਪਦਾ ਇਹ ਹੈ ਕਿ ਗੁਰੂ ਜੀ ਨੇ ਪਾਠਸ਼ਾਲਾ ਦੌਰਾਨ ਹੋਏ ਪ੍ਰਸ਼ਨਾਂ-ਉੱਤਰਾਂ ਨੂੰ ਮਾਨਵਤਾ ਦੇ ਕਲਿਆਣ ਹੇਤ ਬਾਣੀ ਦੁਆਰਾ ਪੇਸ਼ ਕੀਤਾ ਹੈ।

ਕਦੇ ਨਸ਼ਟ ਹੋਵੇ। ਉਨ੍ਹਾਂ ਨੇ ਅਜਿਹੇ ਜਨੇਊ ਦਾ ਵੇਰਵਾ ਬਿਆਨ ਕਰਦਿਆਂ ਕਿਹਾ ਕਿ ਦਇਆ ਰੂਪੀ ਕਪਾਹ, ਸੰਤੋਖ ਰੂਪੀ ਸੂਤ, ਉੱਚੇ ਆਚਰਣ ਅਤੇ ਸੱਚੇ ਜੀਵਨ ਨਾਲ ਬਣੇ ਜਨੇਊ ਨੂੰ ਹੀ ਮੈਂ ਧਾਰਨ ਕਰਾਂਗਾ।[26] ਜਨੇਊ ਪਾਉਣ ਤੋਂ ਇਨਕਾਰ ਕਰਨ 'ਤੇ (ਗੁਰੂ) ਨਾਨਕ ਦਾ ਇਹ ਵਤੀਰਾ ਵੇਖ ਕੇ ਇਕੱਠੇ ਹੋਏ ਲੋਕਾਂ ਵਿਚ ਖ਼ੂਬ ਚਰਚਾ ਹੋਈ।

## ਇਲਾਕੇ ਭਰ ਵਿਚ ਵਡਿਆਈ

(ਗੁਰੂ) ਨਾਨਕ ਜੀ ਦੀ ਰੂਹਾਨੀ ਵਡਿਆਈ ਦੇ ਪਹਿਲੇ ਦਰਸ਼ਨ ਤਲਵੰਡੀ ਦੇ ਚੌਧਰੀ ਰਾਇ ਬੁਲਾਰ ਨੂੰ ਹੋਏ। ਜਨਮਸਾਖੀ ਸਾਹਿਤ ਤਿੰਨ ਘਟਨਾਵਾਂ ਦੀ ਚਰਚਾ ਕਰਦਾ ਹੈ। ਪਹਿਲੀ ਘਟਨਾ ਅਨੁਸਾਰ ਰਾਇ ਬੁਲਾਰ ਨੇ ਦੇਖਿਆ ਕਿ (ਗੁਰੂ) ਨਾਨਕ ਕਿਸੇ ਉਜਾੜ ਥਾਂ ਸੁੱਤਾ ਪਿਆ ਸੀ ਤਾਂ ਇਕ ਸੱਪ ਨੇ ਆਪਣੇ ਫੱਨ ਨੂੰ ਫੈਲਾ ਕੇ, ਉਸਦੇ ਮੂੰਹ ਉਪਰ ਛਾਂ ਕੀਤੀ ਹੋਈ ਸੀ। ਦੂਜੀ ਘਟਨਾ ਵਿਚ ਰਾਇ ਬੁਲਾਰ ਇਹ ਵੇਖ ਕੇ ਹੈਰਾਨ ਹੋਇਆ ਕਿ ਜਿਸ ਦਰੱਖਤ ਦੇ ਹੇਠਾਂ ਨਾਨਕ ਸੁੱਤਾ ਪਿਆ ਸੀ, ਉਸ ਬ੍ਰਿਛ ਦੀ ਛਾਂ ਸੂਰਜ ਦੀ ਗਤੀ ਨਾਲ ਫਿਰੀ ਨਹੀਂ। ਤੀਜੀ ਘਟਨਾ ਅਨੁਸਾਰ (ਗੁਰੂ) ਨਾਨਕ ਖੇਤਾਂ ਵਿਚ ਮੱਝਾਂ ਚਰਾਉਣ ਗਏ ਤਾਂ ਉਨ੍ਹਾਂ ਨੂੰ ਨੀਂਦ ਆ ਗਈ। ਚਰਦੀਆਂ ਮੱਝਾਂ ਖੇਤ ਵਿਚ ਜਾ ਵੜੀਆਂ ਅਤੇ ਲਹਿਲਹਾਉਂਦੇ ਖੇਤ ਨੂੰ ਉਜਾੜ ਦਿੱਤਾ। ਖੇਤ ਦੇ ਮਾਲਕ ਨੇ ਇਸਦੀ ਸ਼ਿਕਾਇਤ ਰਾਇ ਬੁਲਾਰ ਕੋਲ ਕੀਤੀ। ਰਾਇ ਬੁਲਾਰ ਨੇ ਮੌਕੇ ਤੇ ਪਹੁੰਚ ਕੇ ਦੇਖਿਆ ਕਿ ਖੇਤ ਅੱਗੇ ਤੋਂ ਵੀ ਹਰੇ ਭਰੇ ਲਹਿਲਹਾ ਰਹੇ ਸਨ। ਇਨ੍ਹਾਂ ਕੌਤਕਾਂ ਨੂੰ ਦੇਖਕੇ, ਰਾਇ ਬੁਲਾਰ ਸਮਝ ਗਿਆ ਕਿ (ਗੁਰੂ) ਨਾਨਕ ਕੋਈ ਸਧਾਰਨ ਬਾਲਕ ਨਹੀਂ, ਸਗੋਂ ਕੋਈ ਪਹੁੰਚਿਆ ਵਲੀ ਹੈ। ਉਹ (ਗੁਰੂ) ਨਾਨਕ ਦਾ ਇਸੇ ਭਾਵਨਾ ਨਾਲ ਸਤਿਕਾਰ ਕਰਨ ਲੱਗਾ ਅਤੇ ਉਸ ਨੇ ਕਲਿਆਨ ਚੰਦ ਨੂੰ ਬੁਲਾ ਕੇ ਕਿਹਾ ਕਿ ਨਾਨਕ ਦੇ ਕਾਰਣ ਉਸਦਾ ਨਗਰ ਤੇ ਸਾਰਾ ਬ੍ਰਹਿਮੰਡ ਵੱਸਦਾ ਹੈ, ਇਸ ਲਈ ਉਹ ਕਦੇ ਵੀ ਕਿਸੇ ਗੱਲ ਤੋਂ (ਗੁਰੂ) ਨਾਨਕ ਨੂੰ ਨਾ ਝਿੜਕੇ।[27] ਉਸਨੇ ਕਲਿਆਚੰਦ ਨੂੰ ਭਰੋਸਾ ਦਿੱਤਾ ਕਿ

---

26. ਇਸ ਭਾਵ ਦਾ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੧ ਉੱਪਰ ਦਰਜ ਹੈ:
ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥

27. ਇਕ ਮੌਖਿਕ ਮਨੌਤ ਅਨੁਸਾਰ ਰਾਇ ਬੁਲਾਰ ਦੇ ਘਰ ਕੋਈ ਸੰਤਾਨ ਨਹੀਂ ਸੀ। ਉਸਨੇ ਬਾਲਕ (ਗੁਰੂ) ਨਾਨਕ ਅੱਗੇ ਇਸ ਪਰਥਾਇ ਫ਼ਰਿਆਦ ਕੀਤੀ ਤਾਂ (ਗੁਰੂ) ਨਾਨਕ ਦੇ ਅਸ਼ੀਰਵਾਦ ਨਾਲ ਰਾਇ ਬੁਲਾਰ ਦੇ ਘਰ ਬੱਚਾ ਹੋਇਆ। ਰਾਇ ਬੁਲਾਰ ਨੇ ਖ਼ੁਸ਼ ਹੋ ਕੇ ਪੂਰੇ ਪਿੰਡ ਦੀ ਜ਼ਮੀਨ ਗੁਰੂ ਨਾਨਕ ਜੀ ਦੇ ਨਾਂ ਲਿਖਾ ਦਿੱਤੀ। ਪ੍ਰੋ. ਹਰਪਾਲ ਸਿੰਘ ਪੰਨੂ ਦੀ ਸੂਚਨਾ ਅਨੁਸਾਰ ਨਨਕਾਣਾ ਸਾਹਿਬ ਵਿਖੇ ਅੱਜ ਵੀ 19,000 ਏਕੜ ਜ਼ਮੀਨ ਸਰਕਾਰੀ ਰਿਕਾਰਡ ਵਿਚ ਗੁਰੂ ਨਾਨਕ ਸਾਹਿਬ ਦੇ ਨਾਂ ਉੱਪਰ ਦਸੀ ਜਾਂਦੀ ਹੈ।

ਕੋਈ ਨੁਕਸਾਨ ਨਾਨਕ ਕਰੇ ਤਾਂ ਉਸਦੀ ਭਰਪਾਈ ਰਾਇ ਬੁਲਾਰ ਕਰੇਗਾ। ਪਰ ਕਲਿਆਣ ਚੰਦ (ਗੁਰੂ) ਨਾਨਕ ਦੇ ਵਿਹਾਰ ਨੂੰ ਲੈ ਕੇ ਸਦਾ ਚਿੰਤਾਤੁਰ ਰਹਿੰਦਾ ਸੀ। ਉਹ ਉਸਨੂੰ ਕਾਰੋਬਾਰ/ਵਪਾਰ ਕਰਕੇ ਚੋਖਾ ਲਾਭ ਕਮਾਉਣ ਵਾਲਾ ਸਫ਼ਲ ਮਨੁੱਖ ਬਣਾਉਣਾ ਚਾਹੁੰਦਾ ਸੀ। ਇਸ ਲਈ ਮਹਿਤਾ ਕਲਿਆਣ ਚੰਦ ਨੇ (ਗੁਰੂ) ਨਾਨਕ ਨੂੰ ਕੁਝ ਪੈਸੇ ਦੇ ਕੇ ਕਿਸੇ ਵਣਜ ਦਾ ਵਪਾਰ ਕਰਕੇ ਲਾਭ ਕਮਾਉਣ ਲਈ ਤੋਰਿਆ।[28] ਜਦੋਂ ਉਹ ਪੈਸੇ ਲੈ ਕੇ ਇਸ ਮਨੋਰਥ ਦੀ ਪੂਰਤੀ ਲਈ ਸ਼ਹਿਰ ਜਾ ਰਹੇ ਸਨ, ਤਾਂ ਰਸਤੇ ਵਿਚ ਕੁਝ ਭੁੱਖੇ ਤੇ ਲੋੜਵੰਦ ਲੋਕ ਵੇਖੇ। ਉਨ੍ਹਾਂ ਨੇ ਵਪਾਰ ਲਈ ਲਿਆਂਦੇ ਪੈਸਿਆਂ ਨੂੰ ਇਨ੍ਹਾਂ ਲੋੜਵੰਦਾਂ ਉੱਪਰ ਖ਼ਰਚ ਕਰ ਦਿੱਤਾ। ਜਦੋਂ ਘਰ ਪਰਤੇ ਤਾਂ ਪਿਤਾ ਨੂੰ 'ਸੱਚਾ ਸੌਦਾ' (ਲਾਹੇਵੰਦਾ ਵਪਾਰ) ਕਰਨ ਦੀ ਗੱਲ ਦਸੀ। ਲੋੜਵੰਦਾਂ ਦੀ ਸੇਵਾ, ਸਹਿਯੋਗ ਤੇ ਮਦਦ ਕਰਨ ਨੂੰ ਹੀ (ਗੁਰੂ) ਨਾਨਕ ਜੀ ਨੇ ਲਾਹੇਵੰਦ ਵਪਾਰ ਮੰਨਿਆ ਸੀ। ਇਹ ਸੁਣ ਕੇ ਪਿਤਾ ਨੂੰ ਬਹੁਤ ਗੁੱਸਾ ਆਇਆ। (ਗੁਰੂ) ਨਾਨਕ ਦਾ ਵਿਵਹਾਰ ਅਬਦਲ ਰਿਹਾ ਅਤੇ ਸੰਤਾਂ-ਫ਼ਕੀਰਾਂ ਨਾਲ ਧਰਮ ਸੰਬੰਧੀ ਗਿਆਨ-ਚਰਚਾ ਕਰਨ ਵਿਚ ਬਰਾਬਰ ਰੁਚੀ ਲੈਂਦੇ ਰਹੇ। (ਗੁਰੂ) ਨਾਨਕ ਜੀ ਨੇ ਤਲਵੰਡੀ ਰਹਿੰਦਿਆਂ ਕਾਨਿਆਂ ਤੋਂ ਇਕ ਸੰਗੀਤਕ ਸਾਜ਼ ਬਣਾਇਆ, ਜਿਸ ਵਿਚੋਂ ਰਬਾਬ ਵਰਗੀ ਧੁਨੀ ਨਿਕਲਦੀ ਸੀ। ਉਨ੍ਹਾਂ ਦਾ ਗਰੀਬ ਮਰਾਸੀ ਜਾਤ ਦਾ ਮੁਸਲਮਾਨ ਮਿੱਤਰ ਮਰਦਾਨਾ ਇਸ ਸਾਜ ਨੂੰ ਵਜਾਉਂਦਾ ਤੇ (ਗੁਰੂ) ਨਾਨਕ ਜੀ ਪਰਮੇਸ਼ਰ ਦੀ ਉਸਤਤ ਭਰੇ ਗੀਤ ਗਾਉਂਦੇ।

## ਕੁੜਮਾਈ ਤੇ ਵਿਆਹ

ਮਹਿਤਾ ਕਲਿਆਣ ਚੰਦ ਨੂੰ ਕਦੇ ਕਦੇ ਡਰ ਲਗਦਾ ਕਿ ਉਸਦਾ ਪੁੱਤਰ ਘਰ-ਬਾਰ ਛੱਡ ਕੇ ਸੰਨਿਆਸੀ ਨ ਬਣ ਜਾਵੇ। ਇਸ ਲਈ ਪਿਤਾ ਕਲਿਆਣ ਚੰਦ ਨੇ (ਗੁਰੂ) ਨਾਨਕ ਦੀ ਕੁੜਮਾਈ ਪੱਖੋਕੇ ਪਿੰਡ ਦੇ ਪਟਵਾਰੀ ਮੂਲ ਚੰਦ ਚੋਣਾ ਖੱਤਰੀ ਅਤੇ ਚੰਦੋ ਰਾਣੀ ਦੀ ਸਪੁੱਤਰੀ ਸੁਲੱਖਣੀ ਨਾਲ ਕਰ ਦਿੱਤੀ ਗਈ। (ਗੁਰੂ) ਨਾਨਕ ਸਾਹਿਬ ਦੀ ਭੈਣ ਨਾਨਕੀ, ਉਮਰ ਵਿਚ ਭਰਾ ਤੋਂ ਲਗਪਗ ਪੰਜ ਸਾਲ ਵੱਡੀ ਸੀ। ਮਰਯਾਦਾ ਅਨੁਸਾਰ ਵੱਡੀ ਭੈਣ ਦਾ ਵਿਆਹ ਪਹਿਲਾਂ ਹੋਣਾ ਚਾਹੀਦਾ ਹੈ। ਇਸ ਲਈ ਰਾਇ ਬੁਲਾਰ ਨੇ ਨਾਨਕੀ ਦੇ ਵਿਆਹ ਲਈ ਸੁਲਤਾਨਪੁਰ ਲੋਧੀ[29] ਦੇ ਰਹਿਣ ਵਾਲੇ ਪਲਟਾ ਜਾਤ ਦੇ ਖੱਤਰੀ ਅਤੇ ਬਹੁਤ ਹੀ ਭਲੇਮਾਣਸ ਜੈ ਰਾਮ

---

28. ਵਪਾਰ ਕਰਨ ਲਈ ਗੁਰੂ ਨਾਨਕ ਸਾਹਿਬ ਤਲਵੰਡੀ ਦੇ ਨੇੜੇ ਚੂਹੜਕਾਣਾ ਦੀ ਮੰਡੀ ਵੱਲ ਗਏ ਸਨ। ਜਿਸ ਅਸਥਾਨ ਉੱਪਰ ਉਨ੍ਹਾਂ ਨੇ ਲੋੜਵੰਦਾਂ ਦੀ ਮਦਦ ਕੀਤੀ ਸੀ, ਉਥੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਗੁਰਦੁਆਰਾ ਸੱਚਾ ਸੌਦਾ ਬਣਿਆ ਹੋਇਆ ਹੈ। ਹੋਰ ਦੇਖੋ, **ਅੰਤਿਕਾ III.**
29. ਉਸ ਸਮੇਂ (ਅਜੋਕੇ ਕਪੂਰਥਲਾ ਦੇ ਪ੍ਰਮੁੱਖ ਨਗਰ) ਸੁਲਤਾਨਪੁਰ ਲੋਧੀ ਵਿਚ ਦੌਲਤ ਖ਼ਾਂ ਲੋਧੀ ਦਾ ਨਿਵਾਸ ਸੀ। ਦੌਲਤ ਖ਼ਾਂ ਲਾਹੌਰ ਦਾ ਇਕ ਸੁਲਝਿਆ ਤੇ ਤਾਕਤਵਰ ਸੂਬੇਦਾਰ ਸੀ। ਜੈ ਰਾਮ ਇਸੇ ਦੌਲਤ ਖ਼ਾਂ ਦਾ ਇਕ ਵਿਸ਼ਵਾਸਪਾਤਰ ਕਰਿੰਦਾ ਸੀ। ਸੁਲਤਾਨਪੁਰ ਪਠੌਵਿੰਡ (ਡੇਹਰਾ ਸਾਹਿਬ) ਤੋਂ ਨਜ਼ਦੀਕ ਹੀ ਹੈ। ਹੋਰ ਦੇਖੋ, **ਅੰਤਿਕਾ II.**

ਦੀ ਦੱਸ ਪਾਈ। ਅਖ਼ੀਰ 29 ਮਾਰਚ 1485 ਈ. ਨੂੰ ਨਾਨਕੀ ਜੀ ਦਾ ਵਿਆਹ ਜੈ ਰਾਮ ਨਾਲ ਹੋ ਗਿਆ। ਉਸਤੋਂ ਦੋ ਦਿਨ ਬਾਅਦ ਪਹਿਲੀ ਅਪ੍ਰੈਲ 1485 ਈ.[30] ਨੂੰ (ਗੁਰੂ) ਨਾਨਕ ਜੀ ਦਾ ਵਿਆਹ, ਬੀਬੀ ਸੁਲੱਖਣੀ ਨਾਲ ਬਟਾਲਾ[31] (ਅੱਜਕਲ ਗੁਰਦਾਸਪੁਰ ਜ਼ਿਲ੍ਹੇ ਦਾ ਇਕ ਸਨਅੱਤੀ ਸ਼ਹਿਰ) ਵਿਚ ਹੋਇਆ।

## ਸੁਲਤਾਨਪੁਰ ਜਾਣਾ

(ਗੁਰੂ) ਨਾਨਕ ਸਾਹਿਬ ਨੂੰ ਪਰਿਵਾਰਕ ਜ਼ਿੰਮੇਵਾਰੀਆਂ ਵਿਚ ਪਾਉਣ ਦੇ ਮਨੋਰਥ ਨਾਲ ਭੈਣ ਨਾਨਕੀ ਤੇ ਜੈ ਰਾਮ ਨੇ ਦੌਲਤ ਖਾਂ ਲੋਧੀ ਨਾਲ ਗੱਲ ਕਰਕੇ, (ਗੁਰੂ) ਨਾਨਕ ਜੀ ਲਈ ਨੌਕਰੀ ਦਾ ਪ੍ਰਬੰਧ ਕਰ ਲਿਆ। (ਗੁਰੂ) ਨਾਨਕ ਆਪਣੀ ਸੁਪਤਨੀ, ਮਾਪਿਆਂ ਅਤੇ ਆਪਣੇ ਪਿਆਰੇ ਮਿੱਤਰ ਮਰਦਾਨੇ ਨਾਲ ਸੁਲਤਾਨਪੁਰ ਆ ਗਏ।[32] ਉਹ ਆਪਣੀ ਭੈਣ ਦੇ ਘਰ ਹੀ ਰਹਿਣ ਲਗੇ। ਦੌਲਤ ਖਾਂ ਲੋਧੀ ਨੇ ਉਨ੍ਹਾਂ ਨੂੰ ਮੋਦੀਖਾਨੇ[33] ਦੀ ਸਾਰੀ ਜ਼ਿੰਮੇਵਾਰੀ ਸੌਂਪ ਦਿੱਤੀ। (ਗੁਰੂ) ਨਾਨਕ ਦੇਵ ਮਾਤਾ ਪਿਤਾ ਕੁਝ ਦਿਨਾਂ ਬਾਅਦ ਤਲਵੰਡੀ ਆ ਗਏ।

ਸੁਲਤਾਨਪੁਰ ਰਹਿੰਦਿਆਂ ਹੀ ਉਨ੍ਹਾਂ ਦੇ ਘਰ ਦੋ ਸਪੁੱਤਰਾਂ ਦਾ ਜਨਮ ਹੋਇਆ। ਪਹਿਲੇ ਦਾ ਨਾਂ ਸਿਰੀ ਚੰਦ[34] ਅਤੇ ਦੂਜੇ ਦਾ ਨਾਂ ਲਖਮੀ ਦਾਸ ਰਖਿਆ ਗਿਆ।[35]

---

30. ਉਨ੍ਹਾਂ ਦਿਨਾਂ ਵਿਚ ਛੋਟੀ ਉਮਰ ਦੇ ਮੁੰਡੇ-ਕੁੜੀਆਂ ਦੇ ਵਿਆਹ ਆਮ ਗੱਲ ਸੀ। ਵਿਆਹ ਸਮੇਂ ਗੁਰੂ ਨਾਨਕ ਜੀ 16 ਕੁ ਸਾਲ ਦੇ ਸਨ।
31. ਬਟਾਲਾ ਵਿਖੇ ਗੁਰਦੁਆਰਾ 'ਕੰਧ' ਸਾਹਿਬ ਮੌਜੂਦ ਹੈ। ਰਵਾਇਤ ਮੁਤਾਬਿਕ ਵਿਆਹ ਮੌਕੇ ਬ੍ਰਾਹਮਣੀ ਪਰੰਪਰਾਵਾਂ ਨੂੰ ਪ੍ਰਵਾਨ ਨਾ ਕਰਨ ਕਰਕੇ, ਪੁਜਾਰੀ ਵਰਗ ਉਨ੍ਹਾਂ ਦੇ ਵਿਰੁੱਧ ਹੋ ਗਿਆ ਸੀ। ਉਨ੍ਹਾਂ ਨੇ ਸਾਜ਼ਿਸ਼ ਤਹਿਤ (ਗੁਰੂ) ਨਾਨਕ ਜੀ ਨੂੰ ਇਕ ਕੱਚੀ ਕੰਧ (ਦੀਵਾਰ) ਦੇ ਕੋਲ ਬਿਠਾਇਆ। ਉਹ ਸਮਝਦੇ ਸਨ ਕਿ ਕੰਧ ਡਿੱਗਣ ਨਾਲ ਗੁਰੂ ਨਾਨਕ ਜੀ ਦਾ ਜਾਨੀ ਨੁਕਸਾਨ ਹੋ ਜਾਵੇਗਾ। ਪਰ, ਇਸ ਕੰਧ ਨੂੰ ਚਾਰ ਯੁਗਾਂ ਤੀਕ ਕਾਇਮ ਰਹਿਣ ਦਾ ਵਰ ਗੁਰੂ ਜੀ ਨੇ ਦਿੱਤਾ ਸੀ।
32. ੳ. ਗੁਰੂ ਜੀ ਪਹਿਲੀ ਨਵੰਬਰ 1487 ਨੂੰ ਤਲਵੰਡੀ ਤੋਂ ਚੱਲੇ ਅਤੇ ਪੰਜ ਨਵੰਬਰ ਨੂੰ ਸੁਲਤਾਨਪੁਰ ਪਹੁੰਚੇ। ਮੌਖਿਕ ਪਰੰਪਰਾ ਅਨੁਸਾਰ ਤਲਵੰਡੀ ਤੋਂ ਸੁਲਤਾਨਪੁਰ ਜਾਂਦਿਆਂ, ਗੁਰੂ ਜੀ ਦਾ ਪਰਿਵਾਰ ਪੱਠੇਵਿੰਡ ਰੁਕਿਆ ਸੀ। ਪਰੰਤੂ ਕਲਿਆਣ ਚੰਦ ਦੇ ਭਰਾਵਾਂ ਤੇ ਹੋਰ ਬੰਦਿਆਂ ਨੇ ਉਥੇ ਉਨ੍ਹਾਂ ਦਾ ਇਸ ਲਈ ਸੁਆਗਤ ਨਹੀਂ ਕੀਤਾ ਸੀ ਕਿਉਂ ਜੁ ਉਨ੍ਹਾਂ ਕੋਲ ਸ਼ਿਵਰਾਮ ਦੀ ਜ਼ਮੀਨ ਸੀ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਉਹ ਆਪਣਾ ਹਿੱਸਾ ਨਾ ਮੰਗਣ।
    ਅ. ਕੁਝ ਸ੍ਰੋਤਾਂ ਅਨੁਸਾਰ ਗੁਰੂ ਜੀ ਦੀ ਸੁਪਤਨੀ ਤੇ ਮਾਪੇ ਬਾਅਦ ਵਿਚ ਸੁਲਤਾਨਪੁਰ ਆਏ ਸਨ।
33. 'ਮੋਦੀ' ਤੋਂ ਭਾਵ 'ਸਟੋਰ ਕੀਪਰ' ਹੈ।
34. ਉਦਾਸੀ ਮਤ ਦੇ ਸੰਸਥਾਪਕ ਬਾਬਾ ਸਿਰੀ ਚੰਦ ਦਾ ਜਨਮ 10 ਅਗਸਤ, 1494 ਈ. ਨੂੰ ਸੁਲਤਾਨਪੁਰ ਹੋਇਆ। ਉਸਨੇ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਤੋਂ ਉਲਟ ਤਿਆਗਵਾਦ ਦਾ ਰਾਹ ਅਪਣਾਇਆ। ਅਜੋਕੇ ਸਮੇਂ ਵਿਚ ਉਦਾਸੀ ਮਤ ਨੂੰ ਸਿੱਖਾਂ ਦੇ ਇਕ ਫ਼ਿਰਕੇ ਵਜੋਂ ਜਾਣਿਆ ਜਾਂਦਾ ਹੈ। ਪਰੰਤੂ ਤੀਜੇ ਗੁਰੂ, ਅਮਰਦਾਸ ਜੀ ਦੇ ਸਮੇਂ ਤੀਕ ਉਦਾਸੀਆਂ ਦੇ ਸੰਬੰਧ ਗੁਰੂ-ਘਰ ਨਾਲ ਸੰਬੰਧ ਸੁਖਾਵੇਂ ਨਹੀਂ ਸਨ। ਬਾਬਾ ਸਿਰੀ ਚੰਦ ਦੇ ਦੇਹਾਂਤ ਦੀ ਮਿਤੀ 9 ਨਵੰਬਰ, 1626 ਈ. ਦਸੀ ਜਾਂਦੀ ਹੈ।
35. ਬਾਬਾ ਲਖਮੀ ਦਾਸ ਦਾ ਜਨਮ 13 ਫ਼ਰਵਰੀ, 1496 ਅਤੇ ਦੇਹਾਂਤ 9 ਅਪ੍ਰੈਲ, 1555 ਈ. ਦਸੇ ਜਾਂਦੇ ਹਨ। ਇਹ ਗ੍ਰਿਹਸਤੀ ਸੀ। ਇਸਦਾ ਵੰਸ਼-ਬ੍ਰਿਛ ਵੇਖਣ ਲਈ ਦੇਖੋ ਅੰਤਿਕਾ IV.

ਜਨਮਸਾਖੀਆਂ ਦਸਦੀਆਂ ਹਨ ਕਿ ਸੁਲਤਾਨਪੁਰ ਦੇ ਸਾਰੇ ਲੋਕ (ਗੁਰੂ) ਨਾਨਕ ਜੀ ਨੂੰ ਬਹੁਤ ਪਿਆਰ ਕਰਦੇ ਸਨ। (ਗੁਰੂ) ਨਾਨਕ ਮਹਿਸੂਸ ਕਰ ਰਹੇ ਸਨ ਕਿ ਲੋਕ ਕਈ ਕਾਰਨਾਂ ਕਰਕੇ ਦੁਖੀ ਹਨ ਅਤੇ ਇਸ ਲਈ ਉਨ੍ਹਾਂ ਨੂੰ ਘਰ ਦੀ ਜ਼ਿੰਮੇਵਾਰੀ ਤੋਂ ਕੁਝ ਦੇਰ ਲਈ ਮੁਕਤ ਹੋ ਕੇ ਲੋਕਾਂ ਨੂੰ ਸੱਚਾ ਗਿਆਨ ਦੇਣਾ ਪਵੇਗਾ। ਇਹ ਗੱਲ ਉਨ੍ਹਾਂ ਨੇ ਆਪਣੀ ਪਤਨੀ ਅਤੇ ਭਾਈ ਮਰਦਾਨੇ ਨਾਲ ਕੀਤੀ ਤੇ ਉਹ (ਗੁਰੂ) ਨਾਨਕ ਜੀ ਨਾਲ ਸਹਿਮਤ ਹੋ ਗਏ। ਭਾਈ ਮਰਦਾਨੇ ਦੀ ਬੇਟੀ ਵਿਆਹੁਣਯੋਗ ਸੀ ਤੇ ਉਹ ਚਾਹੁੰਦਾ ਸੀ ਕਿ ਉਸ ਦੀ ਬੇਟੀ ਦੀ ਸ਼ਾਦੀ ਹੋ ਜਾਵੇ। ਇਸਦਾ ਕਾਰਨ ਇਹ ਸੀ ਕਿ (ਗੁਰੂ) ਨਾਨਕ ਲੋੜਵੰਦਾਂ ਤੇ ਗਰੀਬਾਂ ਦੀ ਹਰ ਤਰ੍ਹਾਂ ਮਦਦ ਕਰਦੇ ਰਹਿੰਦੇ ਸਨ। ਇਕ ਦਿਨ ਉਨ੍ਹਾਂ ਦੇ ਗਰੀਬ ਸਾਥੀ ਮਰਦਾਨੇ ਨੇ (ਗੁਰੂ) ਨਾਨਕ ਜੀ ਨੂੰ ਬੇਨਤੀ ਕੀਤੀ ਕਿ, "ਮੇਰੀ ਬੇਟੀ ਵਿਆਹੁਣ ਯੋਗ ਹੈ ਤੇ ਕੁਝ ਮਦਦ ਕਰ ਦਿਉ।" (ਗੁਰੂ) ਨਾਨਕ ਜੀ ਨੇ ਉਸਤੋਂ ਉਨ੍ਹਾਂ ਸਭ ਵਸਤਾਂ ਦੀ ਸੂਚੀ ਬਣਵਾ ਲਈ, ਜੋ ਬੇਟੀ ਦੇ ਵਿਆਹ ਲਈ ਚਾਹੀਦੀਆਂ ਸਨ। (ਗੁਰੂ) ਨਾਨਕ ਜੀ ਦਾ ਭਗੀਰਥ ਨਾਮੀ ਇਕ ਸ਼ਰਧਾਲੂ ਬਹੁਤ ਅਮੀਰ ਸੀ, ਜੋ ਲਾਹੌਰ ਦਾ ਵਾਸੀ ਸੀ। ਜਦੋਂ ਮਰਦਾਨੇ ਦੀ ਦਿੱਤੀ ਸੂਚੀ ਭਗੀਰਥ ਨੂੰ ਸੌਂਪੀ ਗਈ ਤਾਂ ਭਗੀਰਥ ਨੇ ਇਹ ਸੂਚੀ ਲਾਹੌਰ ਦੇ ਆਪਣੇ ਵਪਾਰੀ ਮਿੱਤਰ ਮਨਸੁੱਖ ਪਾਸ ਭੇਜ ਦਿੱਤੀ। ਮਨਸੁੱਖ ਬੜਾ ਹੈਰਾਨ ਹੋਇਆ ਕਿ ਐਸਾ ਕਿਹੜਾ ਪਰਉਪਕਾਰੀ ਮਹਾਂਪੁਰਸ਼ ਹੈ, ਜਿਸਦੇ ਮਨ ਵਿਚ ਗਰੀਬਾਂ ਦੀ ਸੇਵਾ ਕਰਨ ਦਾ ਇਤਨਾ ਚਾਅ ਹੈ। ਉਹ ਵੀ (ਗੁਰੂ) ਨਾਨਕ ਸਾਹਿਬ ਦਾ ਪ੍ਰੇਮੀ ਬਣ ਗਿਆ। ਜਦੋਂ ਲੋਕਾਂ ਨੂੰ ਮਰਦਾਨੇ ਦੇ ਆਉਣ ਦੀ ਸੂਚਨਾ ਮਿਲੀ ਤਾਂ ਉਹ ਸਾਰੇ ਆਪਣੇ ਪਿਆਰੇ ਨਾਨਕ ਦੀ ਖ਼ਬਰ ਲੈਣ ਉਸਦੇ ਘਰ ਆਉਣ ਲਗ ਪਏ। (ਗੁਰੂ) ਨਾਨਕ ਦੇ ਮਾਤਾ-ਪਿਤਾ ਅਤੇ ਰਾਇ ਬੁਲਾਰ ਵੀ ਆਏ। ਭਾਈ ਮਰਦਾਨਾ ਨੇ ਦਸਿਆ ਕਿ (ਗੁਰੂ) ਨਾਨਕ ਸੁਲਤਾਨਪੁਰ ਵਿਚ ਦੌਲਤ ਖ਼ਾਂ ਅਤੇ ਹੋਰ ਸਭ ਲੋਕਾਂ ਦੇ ਪਿਆਰੇ ਬਣ ਗਏ ਹਨ ਅਤੇ ਲੋਕ ਤਾਂ ਉਨ੍ਹਾਂ ਦੀ ਪੂਜਾ ਕਰਦੇ ਹਨ। ਰਾਇ ਬੁਲਾਰ (ਗੁਰੂ) ਨਾਨਕ ਦੀ ਵਡਿਆਈ ਸੁਣ ਕੇ ਬਹੁਤ ਪ੍ਰਸੰਨ ਸੀ। ਭਾਈ ਮਰਦਾਨੇ ਦੀ ਬੇਟੀ ਦੀ ਸ਼ਾਦੀ ਵਿਚ ਸਭ ਪਿੰਡ ਵਾਸੀਆਂ ਨੇ ਹਿੱਸਾ ਪਾਇਆ। ਭਾਈ ਮਰਦਾਨਾ ਆਪਣੀ ਬੇਟੀ ਦਾ ਵਿਆਹ ਤਲਵੰਡੀ ਵਿਖੇ ਕਰਕੇ, ਫਿਰ ਸੁਲਤਾਨਪੁਰ ਪਰਤ ਆਇਆ।[36]

ਸੁਲਤਾਨਪੁਰ ਰੋਜ਼ ਸ਼ਾਮ ਨੂੰ (ਗੁਰੂ) ਨਾਨਕ ਜੀ ਕੀਰਤਨ ਕਰਦੇ ਸਨ ਤੇ ਭਾਈ ਮਰਦਾਨਾ ਜੋ ਰਬਾਬ ਦਾ ਵਜਾਉਣ ਦੀ ਮੁਹਾਰਤ ਰਖਦਾ ਸੀ, ਉਨ੍ਹਾਂ ਦਾ ਸਾਥ ਦਿੰਦਾ। ਰਾਗ ਵਿਚ ਪ੍ਰਭੂ ਗੁਣਾਂ ਦਾ ਗਾਇਣ ਸੁਣਨ ਲਈ ਕਈ ਲੋਕ ਉਥੇ ਇਕੱਠੇ ਹੋ ਜਾਂਦੇ। ਲਗਪਗ ਚੌਦਾ ਸਾਲ ਸੁਲਤਾਨਪੁਰ ਦੀ ਧਰਤੀ ਉਪਰ ਰਹਿੰਦਿਆਂ, ਉਨ੍ਹਾਂ ਨੇ ਉਥੋਂ ਦੇ ਅਨੇਕ ਲੋਕਾਂ ਨੂੰ ਪ੍ਰਭੂ ਦੇ ਪ੍ਰੇਮੀ ਬਣਾ ਲਿਆ। ਭੈਣ ਨਾਨਕੀ

36. ਲਗਦਾ ਹੈ ਕਿ ਉਦਾਸੀਆਂ 'ਤੇ ਜਾਣ ਦੀ ਯੋਜਨਾ ਗੁਰੂ ਜੀ ਤੇ ਮਰਦਾਨੇ ਨੇ ਪਹਿਲਾਂ ਹੀ ਬਣਾਈ ਹੋਈ ਸੀ। ਭਾਈ ਮਰਦਾਨੇ ਨੇ ਯਾਤਰਾਵਾਂ ਉੱਪਰ ਜਾਣ ਤੋਂ ਪਹਿਲਾਂ ਆਪਣੀ ਜਿੰਮੇਵਾਰੀ ਤੋਂ ਮੁਕਤ ਹੋਣਾ ਉਚਿੱਤ ਸਮਝਿਆ ਸੀ।

ਨੇ ਸੁਲਤਾਨਪੁਰ ਦੇ ਦੱਖਣ-ਪੱਛਮ ਵਿਚ ਸਥਿਤ ਇਕ ਪਿੰਡ ਭਰੋਆਣੇ ਦੇ ਭਾਈ ਫਰਿੰਦੇ ਕੋਲੋਂ ਇਕ ਰਬਾਬ ਖ਼ਰੀਦ ਕੇ ਭਾਈ ਮਰਦਾਨੇ ਨੂੰ ਦੇ ਦਿੱਤੀ।

## ਵੇਈਂ ਪਰਵੇਸ਼

ਸੁਲਤਾਨਪੁਰ ਰਹਿੰਦਿਆਂ ਇਕ ਦਿਨ ਉਹ ਆਪਣੇ ਪਿਆਰੇ ਸਾਥੀ ਨਾਲ ਰੋਜ਼ਾਨਾ ਵਾਂਗ, ਨਗਰ ਦੇ ਦੱਖਣ ਵਲ ਵਗਦੀ ਨਦੀ (ਵੇਈਂ) ਵਿਚ ਇਸ਼ਨਾਨ ਕਰਨ ਗਏ। ਕਾਫ਼ੀ ਸਮੇਂ ਬਾਅਦ ਵੀ ਉਹ ਵੇਈਂ ਵਿਚੋਂ ਬਾਹਰ ਨਾ ਆਏ।[37]

---

37. ਭਾਈ ਗੁਰਦਾਸ ਜੀ ਨੇ 'ਵੇਈਂ ਪ੍ਰਵੇਸ਼' ਦੀ ਸਾਖੀ ਨਹੀਂ ਦਿੱਤੀ। ਕੇਵਲ ਇਹ ਲਿਖਿਆ ਹੈ: ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋ ਦੇ ਫਿਰਿ ਘਾਲ ਕਮਾਈ॥ (1.24)

**LDP-194 ਜਨਮਸਾਖੀ** ਦਾ ਇਹ ਪਾਠ ਦੇਖੋ:

"ਨਿਤੁ ਦਰੀਆਇ ਇਕਲਾ ਨਾਂਵਣਿ ਜਾਂਦਾ ਸੀ॥ ਇਕ ਦਿਨਿ ਇਕੁ ਖਿਜਿਮਤਦਾਰੁ ਨਾਲਿ ਲੈ ਗਇਆ ਨਾਵਣਿ ਕਪੜੇ ਲਾਹਿ ਕਰਿ ਖਿਜਮਤਿਦਾਰਿ ਕੇ ਹਵਾਲੇ ਕੀਤੀਆਸੁ ਆਪ ਦਰੀਆਇ ਵਿਚ ਪਇਆ ਨਾਂਵਹਿ॥ ਜਿਉ ਪਇਆ ਤਿਉ ਨਿਕਲਿਓ ਨਾਹੀ॥ ਖਿਜਿਮਤਿਦਾਰਿ ਆਖਿਆ ਹੁਣੁ ਨਿਕਲਦਾ ਹੈ॥ ਇ ਪਹਰੁ ਦੁਇ ਪਹਰੁ ਗੁਦਰਿ ਗਏ ਨਿਕਲਿਓ ਨਾਂਹੀ॥ ਖਿਜਿਮਤਿਦਾਰੁ ਖੜਾ ਖੜਾ ਥਕਾ ਹੈਰਾਂਨ ਹੋਇਆ ਖਾਂਨਿ ਪਾਸਿ ਆਇ ਆਖਿਓਸੁ ਨਾਂਨਕੁ ਜੀ ਬਾਬਾ ਦਰਿਆਇ ਵਿਚਿ ਨਾਂਵਣ ਪਇਸੀ ਫੇਰਿ ਨਿਕਲਿਓ ਨਾਂਹੀ॥ ਮੈਂ ਕਿਆ ਕਰਾ ਤਾਂ ਮੈ ਨਵਾਬ ਪਾਸ ਆਇ ਆਖਿਆ ਹੈ॥ ਤਾਂ ਖਾਂਨੁ ਅਸਵਾਰੁ ਹੋਇਆ ਦਰਿਆ ਉਪਰਿ ਆਇ ਕਰਿ ਮਲਾਹ ਸਦਾਏ॥ ਮਲਾਹਾਂ ਨੂੰ ਹੁਕਮੁ ਹੋਇਆ ਜੁ ਮੇਰਾ ਵਜੀਰੁ ਖਾਸਾ ਦਰੀਆ ਵਿਚਿ ਅਗੈਬੁ ਹੋਇਆ ਹੈ ਤੁਸੀ ਮਹਾਜਾਲੁ ਪਾਵਹੁ ਤੁਸਾਂ ਨੂੰ ਮੈਂ ਨਿਹਲੁ ਕਰੀਂਗਾ॥ ਮਲਾਹਾ ਜਾਲੁ ਪਾਇਆ ਸੋਧਿ ਥਕੇ ਨਿਕਲਿਓ ਨਾਂਹੀ। ਖਾਨੁ ਬਹੁਤੁ ਦਲਗੀਰ ਹੋਇਆ ਆਖਿਓਸੁ ਹਾਇ ਹਾਇ ਨਾਨਕੁ ਭਲਾ ਵਜੀਰੁ ਥਾ ਪਰੁ ਮੇਰਿਓ ਹਥੋਂ ਨਿਕਲਿ ਗਇਆ॥ ਜਾਂ ਦਿਨਿ ਤਿਨਿ ਗੁਦਰੈ ਤਾਂ ਨਾਨਕੁ ਨਿਕਲਿਆ ਉਸੇ ਘਾਟ॥ ਤਾਂ ਲੋਕਾ ਡਿਠਾ ਏਹੁ ਤਾਂ ਨਾਂਨਕੁ ਦਰੀਆ ਵਿਚਿ ਅਗੈਬ ਹੋਇਆ ਸੀ ਏਹੁ ਕਿਥੋ ਨਿਕਲਿਆ ਪਇਦਾ ਹੋਇਆ। ਤਾਂ ਨਾਂਨਕੁ ਆਇ ਕਰਿ ਡੇਰੇ ਵਿਚਿ ਵੜਿਆ॥ ਡੇਰਾ ਲੁਟਾਇ ਦੂਰ ਕੀਤਾ॥ ਲੋਕ ਬਹੁਤੁ ਜੁੜਿ ਗਇਆ। ਖਾਂਨੁ ਕੋ ਖਬਰਿ ਹੋਈ॥ ਖਾਂਨਿ ਆਇ ਆਖਿਆ ਨਾਨਕ ਜੀ ਤੇਰੇ ਤਾਂਈ ਕਿਆ ਹੋਇਆ ਹੈ॥ ਤਾਂ ਬਾਬਾ ਨਾਂਨਕੁ ਬੋਲੈ ਬਕੈ ਕੁਛੁ ਨਾਂਹੀ॥ ਲੋਕ ਆਖਨ ਨਾਂਨਕੁ ਕੋ ਦਰੀਆ ਵਿਚੋਂ ਕਛੁ ਹੋਇਆ ਖਾਲੀ ਨਾਂਹੀ॥ ਖਾਂਨੁ ਬਹੁਤੁ ਦਲਗੀਰੁ ਹੋਇਆ ਤਾਂ ਬਾਬੇ ਦੇ ਤੇੜ ਕਿਤਿਨਿਆਂ ਦਿਨਿ ਇਕੁ ਕੁਪੀਨ ਹੀ ਹੋਰੁ ਕਪੜਾ ਕੋਈ ਰਖੈ ਨਾਂਹੀ॥ ਫਕੀਰਾਂ ਵਿਚਿ ਜਾਇ ਬੈਠਾ ਨਾਲੇ ਜਾਇ ਮਰਿਦਾਂਨਾਂ ਬੈਠਾ॥ ਇਕੁ ਦਿਨੁ ਬੈਠਿਆਂ ਗੁਦਰਿ ਗਇਆ ਤਾਂ ਅਗਲੇ ਭਲਕਿ ਬਕਾਊ ਲੈ ਖੜਾ ਹੋਇਆ॥ ਆਖਿਉਸ ਨਾ ਕੋਈ ਹਿੰਦੂ ਹੈ ਨਾਂ ਕੋਈ ਮੁਸਲਿਮਾਨ ਹੈ॥"—ਪੰਨਾ ੧੪.

ਇਸ ਜਨਮਸਾਖੀ ਨਾਲੋਂ ਵੱਖਰੀ ਗੱਲ ਹੋਰਨਾਂ ਜਨਮਸਾਖੀਆਂ ਵਿਚ ਇਹ ਦਿੱਤੀ ਹੈ ਕਿ ਗੁਰੂ ਜੀ ਇਸ ਦੌਰਾਨ ਪਰਮੇਸਰ ਦੇ ਕੋਲ ਸਚਖੰਡ ਗਏ ਸਨ। **ਪੁਰਾਤਨ ਜਨਮਸਾਖੀ** ਦਾ ਇਹ ਪਾਠ ਦੇਖੋ:

"ਆਗਿਆ ਪਰਮੇਸਰਿ ਕੀ ਹੋਈ, ਜੋ ਨਾਨਕੁ ਭਗਤੁ ਹਾਜਰੁ ਹੋਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਭਰਿ ਆਗਿਆ ਨਾਲ ਮਿਲਿਆ। ਹੁਕਮੁ ਹੋਆ: 'ਨਾਨਕ! ਇਹੁ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ, ਤੂ ਪਿਉ'। ਤਬਿ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ,

(ਬਾਕੀ ਅਗਲੇ ਪੰਨੇ 'ਤੇ)

ਮਰਦਾਨੇ ਨੂੰ ਚਿੰਤਾ ਹੋਈ। ਉਹ ਘਬਰਾਇਆ ਹੋਇਆ ਮਾਤਾ ਤ੍ਰਿਪਤਾ ਕੋਲ ਗਿਆ ਤੇ ਸਾਰੀ ਵਿਥਿਆ ਦੱਸੀ। ਸਾਰਾ ਪਰਿਵਾਰ ਚਿੰਤਤ ਹੋ ਕੇ ਨਦੀ ਵੱਲ ਭੱਜ ਉਠਿਆ। ਉਨ੍ਹਾਂ ਦੇ ਨਾਲ ਸੁਲਤਾਨਪੁਰ ਦੇ ਲੋਕ ਵੀ ਵੱਡੀ ਗਿਣਤੀ ਵਿਚ ਸ਼ਾਮਿਲ ਸਨ। ਉਨ੍ਹਾਂ ਸਭਨਾਂ ਨੇ (ਗੁਰੂ) ਨਾਨਕ ਦੀ ਬਹੁਤ ਭਾਲ ਕੀਤੀ। ਦਿਨ ਡੁੱਬ ਗਿਆ ਪਰ ਕੁਝ ਹੱਥ ਨਾ ਲੱਗਾ। ਲੋਕਾਂ ਸੋਚਿਆ ਕਿ (ਗੁਰੂ) ਨਾਨਕ ਜ਼ਰੂਰ ਨਦੀ ਵਿਚ

---

(ਪਿਛਲੇ ਪੰਨੇ ਦਾ ਬਾਕੀ)

ਸਾਹਿਬੁ ਮਿਹਰਵਾਨੁ ਹੋਆ: 'ਨਾਨਕੁ ਮੈਂ ਤੇਰੇ ਨਾਲਿ ਹਾਂ। ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ, ਅਰੁ ਜੋ ਤੇਰੇ ਨਾਉ ਲੇਵੈਗਾ ਸੋ ਸਭ ਮੈ ਨਿਹਾਲੁ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮ ਜਪਿ, ਅਰੁ ਲੋਕਾਂ ਥੀ ਭੀ ਜਪਾਇ। ਅਰੁ ਸੰਸਾਰ ਥੀਂ ਨਿਰਲੇਪੁ ਰਹੁ ਨਾਮੁ, ਦਾਨੁ, ਇਸਨਾਨੁ, ਸੇਵਾ ਸਿਮਰਨ ਵਿਚਿ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮੁ ਦੀਆ ਹੈ। ਤੂ ਏਹ ਕਿਰਤਿ ਕਰਿ।' ਤਬਿ ਗੁਰੂ ਨਾਨਕ ਸਲਾਮ ਕੀਤਾ, ਖੜਾ ਹੋਆ, ਤਬਿ ਹੁਕਮ ਆਇਆ, ਆਗਿਆ ਹੋਈ: 'ਨਾਨਕ ਮੇਰੇ ਨਾਮ ਦੀ ਵਡਿਆਈ ਕੈਸੀ ਹੈ? ਕਹੁ'। ਤਬ ਬਾਬਾ ਬੋਲਿਆ, ਧੁਨਿ ਅਨਹਦੁ ਉਠੀ:

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥

(ਪੂਰਾ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪ ਉੱਪਰ ਦਰਜ ਹੈ)

ਤਬਿ ਫਿਰਿ ਅਵਾਜ਼ ਹੋਆ: 'ਨਾਨਕ ਮੇਰਾ ਹੁਕਮੁ ਤੇਰੀ ਨਦਰੀ ਆਇਆ ਹੈ ਤੂੰ ਮੇਰੇ ਹੁਕਮੁ ਕੀ ਸਿਫਿਤ ਕਰੁ। ਜੋ ਕਿਸੀ ਕਿਆ ਕਿਆ ਹੋਆ ਹੈ, ਅਤੇ ਮੇਰੇ ਦਰਿ ਵਿਚ ਕਿਆ ਸੁਣਿਆ ਬਜੰਤ੍ਰ ਗਾਵਨ ਹਾਰੇ'। ਤਬਿ ਬਾਬਾ ਬੋਲਿਆ ਧੁਨਿ ਉਠੀ ਰਾਗ ਆਸਾ ਜਪੁ ਮ:੧॥ ਸਲੋਕ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਜਪੁ ਸੰਪੂਰਣ ਕੀਤਾ॥ ਤਬਿ ਫਿਰਿ ਆਗਿਆ ਆਈ, ਹੁਕਮੁ ਹੋਆ: 'ਨਾਨਕ ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ॥ ਜਿਸ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮੁ। ਮੇਰਾ ਨਾਉ ਪਾਰਬ੍ਰਹਮ ਪਰਮੇਸਰੁ, ਅਰ ਤੇਰਾ ਨਾਉਂ ਗੁਰੂ ਪਰਮੇਸਰੁ'। ਤਬ ਗੁਰੂ ਨਾਨਕ ਪੈਰੀਂ ਪਇਆ, ਸਿਰਪਾਉ ਦਰਗਾਹੋਂ ਬਾਬੇ ਨੂੰ ਮਿਲਿਆ, ਸਬਦੁ ਧੁਨਿ ਉਠੀ ਰਾਗੁ ਧਨਾਸਰੀ ਹੋਇਆ, ਮਹਲਾ ੧ ਆਰਤੀ

ਗਗਨ ਮਹਿ ਥਾਲ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥

(ਪੂਰੇ ਸ਼ਬਦ ਲਈ ਗੁਰੂ ਗ੍ਰੰਥ ਸਾਹਿਬ ਦਾ ਪੰਨਾ ੧੩ ਵੇਖੋ)

ਤਬਿ ਆਗਿਆ ਉਨਾ ਸੇਵਕਾ ਨੋ ਹੋਈ, ਜੋ 'ਨਾਨਕ ਕਉ ਉਸੀ ਘਾਟਿ ਪਹੁਚਾਇ ਆਵਹੁ।' ਤਬਿ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨਿ ਉਸੀ ਘਾਟਿ ਆਨਿ ਨਿਕਲਿਆ।

ਡਾ. ਕਿਰਪਾਲ ਸਿੰਘ, ਜਨਮਸਾਖੀ ਪਰੰਪਰਾ, ਪੰਨਾ ੯.

ਇਹ ਜਾਣਨਾ ਧਰਮ-ਅਧਿਐਨ ਦੇ ਵਿਦਿਆਰਥੀ ਲਈ ਬੜਾ ਰੋਚਕ ਹੈ ਕਿ ਵੱਖ-ਵੱਖ ਧਰਮ-ਪਰੰਪਰਾਵਾਂ ਵਿਚ ਪੈਗੰਬਰਾਂ ਨੂੰ ਰੱਬ ਵੱਲੋਂ ਥਾਪਣ ਦੇ ਬਿਰਤਾਂਤ ਮੌਜੂਦ ਹਨ। ਪੁਰਾਣੇ ਨੇਮ ਦੀ ਪੁਸਤਕ 'ਕੂਚ' ਦੇ 19ਵੇਂ ਅਤੇ 24ਵੇਂ ਅਧਿਆਏ ਨੂੰ ਦੇਖ ਸਕਦੇ ਹਾਂ:

"ਸੋ ਮੂਸਾ ਪਹਾੜ ਉੱਤੇ ਚੜ੍ਹਿਆ ਅਤੇ ਬੱਦਲ ਪਹਾੜ ਉੱਤੇ ਛਾ ਗਿਆ। ਅਰੁ ਯਹੋਵਾਹ ਦਾ ਪਰਤਾਪ ਸੀਨਈ ਪਹਾੜ ਉੱਤੇ ਠਹਿਰਿਆ ਅਤੇ ਬੱਦਲ ਉਸ ਉੱਤੇ ਛੇ ਦਿਨ ਛਾਇਆ ਰਿਹਾ ਤਾਂ ਸੱਤਵੇਂ ਦਿਨ ਉਸ ਨੇ ਬੱਦਲ ਦੇ ਵਿਚੋਂ ਮੂਸਾ ਨੂੰ ਸੱਦਿਆ। ਯਹੋਵਾਹ ਦੇ ਤੇਜ ਦਾ ਦਰਸ਼ਨ ਭਸਮ ਕਰਨ ਵਾਲੀ ਅੱਗ ਵਾਂਗ ਪਹਾੜ ਦੀ ਟੀਸੀ ਉੱਤੇ ਇਸਰਾਏਲੀਆਂ ਦੀਆਂ

(ਬਾਕੀ ਅਗਲੇ ਪੰਨੇ 'ਤੇ)

ਡੁੱਬ ਗਏ ਹਨ, ਰੁੜ੍ਹ ਗਏ ਹਨ ਜਾਂ ਕਿਸੇ ਜਾਨਵਰ ਨੇ ਨਿਗਲ ਲਿਆ ਹੈ। ਲੋਕਾਂ ਵਿਚ ਦੁੱਖ ਅਤੇ ਮਾਯੂਸੀ ਦੀ ਲਹਿਰ ਫੈਲ ਗਈ। ਪਰੰਤੂ ਤਿੰਨ ਦਿਨ ਬਾਅਦ ਗੁਰੂ ਨਾਨਕ[38] ਨਦੀ ਦੇ ਕਿਨਾਰੇ ਪ੍ਰਗਟ ਹੋ ਗਏ ਤੇ ਨਦੀ ਦੇ ਕੋਲ ਟਿਕਾਣਾ ਲਾ ਕੇ,

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

---

(ਪਿਛਲੇ ਪੰਨੇ ਦਾ ਬਾਕੀ)

ਅੱਖਾਂ ਵਿਚ ਸੀ ਅਤੇ ਮੂਸਾ ਬੱਦਲ ਦੇ ਵਿਚਕਾਰ ਚੱਲਿਆ ਗਿਆ ਅਰ ਪਹਾੜ ਉੱਤੇ ਚੜ੍ਹ ਗਿਆ ਤਾਂ ਮੂਸਾ ਪਹਾੜ ਉੱਤੇ ਚਾਲੀ ਦਿਨ ਅਰ ਚਾਲੀ ਰਾਤਾਂ ਰਿਹਾ। ਯਾਹੋਵਾਹ ਨੇ ਮੂਸਾ ਨਾਲ ਗੱਲ ਕੀਤੀ।"

ਇਸੇ ਤਰ੍ਹਾਂ ਦਾ ਅਨੁਭਵ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੂੰ 40 ਵਰ੍ਹਿਆਂ ਦੀ ਉਮਰ ਵਿਚ ਹਿਰਾ ਪਹਾੜੀ ਉੱਪਰ ਹੋਇਆ ਸੀ, ਜਿਥੇ ਫ਼ਰਿਸ਼ਤੇ ਨੇ ਉਨ੍ਹਾਂ ਨੂੰ ਅੱਲਾਹ ਵੱਲੋਂ ਪੈਗੰਬਰ ਥਾਪੇ ਜਾਣ ਦੀ ਸੂਚਨਾ ਦਿੱਤੀ ਸੀ।

ਇਸ ਸਮਾਨਤਾ ਕਰਕੇ ਹੀ ਕੁਝ ਨਵੇਂ ਵਿਦਵਾਨ ਸਿੱਖ ਧਰਮ ਨੂੰ 'ਪੈਗੰਬਰੀ ਧਰਮਾਂ' ਦੀ ਸ਼੍ਰੇਣੀ ਵਿਚ ਰਖਦੇ ਹਨ।

38. ੳ. ਇਹ ਗੱਲ ਵੀ ਵਾਦ-ਵਿਵਾਦ ਵਾਲੀ ਹੈ ਕਿ ਗੁਰੂ ਨਾਨਕ ਸਾਹਿਬ ਨੂੰ 'ਗੁਰੂ' ਕਦੋਂ ਤੋਂ ਮੰਨਿਆ ਜਾਵੇ। ਸਾਡੇ ਪਾਠਕ ਨੋਟ ਕਰਨ ਕਿ ਅਸਾਂ ਨੇ ਇਸ ਅਧਿਆਇ ਵਿਚ ਇਸ ਤੋਂ ਪਹਿਲਾਂ ਨਾਨਕ ਸਾਹਿਬ ਦੇ ਨਾਂ ਅੱਗੇ 'ਗੁਰੂ' ਬਰੈਕਟ (ਗੁਰੂ) ਵਿਚ ਦਿੱਤਾ ਹੈ। ਕੁਝ ਵਿਦਵਾਨ ਉਨ੍ਹਾਂ ਨੂੰ ਜਨਮ ਤੋਂ ਹੀ 'ਗੁਰੂ' ਦੱਸਦੇ ਹਨ। ਬੇਸ਼ਕ। ਉਨ੍ਹਾਂ ਵਿਚ ਅਕਾਲੀ ਅੰਸ਼ ਸ਼ੁਰੂ ਤੋਂ ਹੀ ਮੌਜੂਦ ਸਨ। ਪਰੰਤੂ ਉਨ੍ਹਾਂ ਨੇ ਜਗਤ ਸੋਧਣ ਦਾ ਮਿਸ਼ਨ ਵੇਈਂ ਪ੍ਰਵੇਸ਼ ਦੀ ਘਟਨਾ ਤੋਂ ਬਾਅਦ ਹੀ ਰਸਮੀ ਤੌਰ 'ਤੇ ਆਰੰਭ ਕੀਤਾ ਸੀ।

ਅ. ਇਕ ਹੋਰ ਪ੍ਰਸ਼ਨ ਵੀ ਕਦੇ ਕਦੇ ਉੱਠਦਾ ਰਿਹਾ ਹੈ ਕਿ ਗੁਰੂ ਨਾਨਕ ਸਾਹਿਬ ਦਾ ਕੋਈ ਦੇਹਧਾਰੀ ਗੁਰੂ ਸੀ ਜਾਂ ਨਹੀਂ ? ਕੁਝ ਕਿਤਾਬਾਂ ਵਿਚ ਭਗਤ ਕਬੀਰ ਜੀ ਨੂੰ ਆਪ ਜੀ ਦਾ ਗੁਰੂ ਦਸਿਆ ਹੈ, ਜਦੋਂ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਕਿਧਰੇ ਵੀ ਕਬੀਰ ਜੀ ਦਾ ਹਵਾਲਾ ਤੀਕ ਵੀ ਮੌਜੂਦ ਨਹੀਂ। ਕਬੀਰ ਜੀ ਗੁਰੂ ਜੀ ਦੇ ਸਮਕਾਲੀ ਸਨ ਤੇ ਗੁਰੂ ਜੀ ਬਨਾਰਸ ਵੀ ਗਏ ਸਨ, ਪਰੰਤੂ ਉਨ੍ਹਾਂ ਦੋਹਾਂ ਦੀ ਮੁਲਾਕਾਤ ਦੀ ਪ੍ਰੋੜ੍ਹਤਾ ਨਹੀਂ ਹੁੰਦੀ। ਅਜਿਹੀ ਮੁਲਾਕਾਤ ਦੀ ਗੱਲ ਕਰਨ ਵਾਲੇ ਮਹਿਜ ਕਲਪਨਾ ਦੇ ਆਧਾਰ ਉੱਪਰ ਹੀ ਅਜਿਹਾ ਮੰਨਦੇ ਹਨ। ਮਜ਼ੇਦਾਰ ਗੱਲ ਤਾਂ ਇਹ ਹੈ ਕਿ ਗਿ. ਗੁਰਦਿੱਤ ਸਿੰਘ ਨੇ ਆਪਣੀ ਪੁਸਤਕ **ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਤਾਂ ਕਬੀਰ ਜੀ ਸਮੇਤ ਹੋਰ ਭਗਤਾਂ ਨੂੰ ਗੁਰੂ ਨਾਨਕ ਸਾਹਿਬ ਦੇ ਸ਼ਿਸ਼ ਲਿਖ ਦਿੱਤਾ ਹੈ। ਕੁਝ ਲਿਖਤਾਂ ਵਿਚ ਕਿਸੇ ਮੁਰਾਦ ਨਾਂ ਦੇ ਮੁਸਲਿਮ ਫ਼ਕੀਰ ਨੂੰ ਗੁਰੂ ਨਾਨਕ ਜੀ ਦਾ 'ਗੁਰੂ' ਲਿਖਿਆ ਹੈ, ਜੋ ਕਿ ਕੱਚ-ਘਰੜ ਤੇ ਅਟਕਲ-ਪੱਚੂ ਗੱਲ ਹੈ। ਕੇਸਰ ਸਿੰਘ ਛਿੱਬਰ ਨੇ **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ** ਵਿਚ ਵੇਈਂ ਪ੍ਰਵੇਸ਼ ਦੀ ਘਟਨਾ ਦਾ ਵਰਣਨ ਕਰਦਿਆਂ ਕਿਸੇ 'ਜਿੰਦ ਪੀਰ' ਦੀ ਵੀ ਗੱਲ ਕੀਤੀ ਹੈ। ਗੁਰੂ ਨਾਨਕ ਸਾਹਿਬ ਨੇ ਤਾਂ 'ਅਕਾਲਪੁਰਖ' ਜਾਂ 'ਸ਼ਬਦ' ਨੂੰ ਹੀ ਆਪਣਾ ਗੁਰੂ ਦਸਿਆ ਹੈ। ਸਪਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਦਾ ਕੋਈ ਦੇਹਧਾਰੀ ਗੁਰੂ ਨਹੀਂ ਸੀ।

ਦਾ ਜਾਪ ਕਰਨ ਲਗ ਪਏ।[39] ਇਹ ਖ਼ਬਰ ਸੁਣ ਕੇ ਸਾਰੇ ਨਗਰ ਵਿਚ ਖ਼ੁਸ਼ੀ ਦੀ ਲਹਿਰ ਫੈਲ ਗਈ ਅਤੇ ਸਭ ਲੋਕ ਤੇ ਪਰਿਵਾਰ ਦੇ ਜੀਅ ਉਥੇ ਆ ਪਹੁੰਚੇ ਜਿਥੇ ਗੁਰੂ ਨਾਨਕ ਆਸਣ ਲਾ ਕੇ ਬੈਠੇ ਸਨ। ਸਭ ਨੇ ਦੇਖਿਆ ਕਿ ਗੁਰੂ ਨਾਨਕ ਜੀ ਦੇ ਚਿਹਰੇ ਉਪਰ ਰੂਹਾਨੀ ਨੂਰ ਝਲਕ ਰਿਹਾ ਸੀ। ਮਾਂ ਤ੍ਰਿਪਤਾ, ਸੁਪਤਨੀ ਸੁਲੱਖਣੀ ਤੇ ਭੈਣ ਨਾਨਕੀ ਜਿਹੜੀਆਂ ਹੁਣ ਤੀਕ ਦੁੱਖ ਦੇ ਹੰਝੂ ਰੋ ਰਹੀਆਂ ਸਨ, ਦੇ ਨੈਣਾਂ ਵਿਚੋਂ ਖ਼ੁਸ਼ੀਆਂ ਦੇ ਅੱਥਰੂਆਂ ਦਾ ਹੜ੍ਹ ਰੁਕਣ ਦਾ ਨਾਂ ਨਹੀਂ ਲੈ ਰਿਹਾ ਸੀ। ਸਭ ਨੇ ਗੁਰੂ ਨਾਨਕ ਦੇ ਦਰਸ਼ਨ ਕਰਕੇ ਸੁੱਖ ਦਾ ਸਾਹ ਲਿਆ। ਇਸ ਸਮੇਂ ਨਗਰ ਦੇ ਸਭ ਲੋਕਾਂ ਨੂੰ ਮੁਖ਼ਾਤਿਬ ਹੁੰਦਿਆਂ ਗੁਰੂ ਨਾਨਕ ਜੀ ਨੇ ਆਪਣਾ ਪਹਿਲਾ ਸੰਦੇਸ਼ ਦਿੰਦਿਆਂ ਫ਼ੁਰਮਾਇਆ :

ਨਾ ਕੋ ਹਿੰਦੂ ਨਾ ਮੁਸਲਮਾਨ॥

ਇਸਦਾ ਭਾਵ ਇਹ ਸੀ ਕਿ ਅੱਜ (ਉਸ ਵੇਲੇ) ਸਹੀ ਅਰਥਾਂ ਵਿਚ ਨਾ ਕੋਈ ਹਿੰਦੂ ਦਿਸ ਰਿਹਾ ਹੈ ਅਤੇ ਨਾ ਹੀ ਕੋਈ ਮੁਸਲਮਾਨ। ਭਾਈ ਗੁਰਦਾਸ ਦੇ ਸ਼ਬਦਾਂ ਅਨੁਸਾਰ ਗੁਰੂ ਜੀ ਨੇ 'ਜਲਤੀ ਸਭ ਪ੍ਰਿਥਮੀ ਦਿਸ ਆਈ'[40] ਦਾ ਆਭਾਸ ਮਹਿਸੂਸ ਕੀਤਾ।

## ਮੁਸਲਮਾਨਾਂ ਨੂੰ ਉਪਦੇਸ਼ - ਨਿਮਾਜ਼ ਦਾ ਸੱਚ

ਸੁਲਤਾਨਪੁਰ ਕਿਉਂ ਜੁ ਮੁਸਲਿਮ ਬਹੁਗਿਣਤੀ ਵਾਲਾ ਨਗਰ ਸੀ, ਕੁਝ

---

39. ਇਹ ਪਹਿਲਾ ਐਲਾਨ ਸੀ, ਜਿਸ ਵਿਚ ਗੁਰੂ ਜੀ ਨੇ ਆਪਣੇ ਦੁਆਰਾ ਸਿਰਜਿਤ ਕੀਤੇ ਜਾਣ ਵਾਲੇ ਮਾਨਵ ਦਾ ਸਰੂਪ ਚਿਤਰਿਆ ਸੀ :
    - ੧— ਪ੍ਰਭੂ ਇਕ ਹੈ। ਮਨੁੱਖ ਵੀ ਖ਼ੁਦ ਨੂੰ ਪੂਰਣ ਸਮਾਜ ਦੀ ਇਕਾਈ ਦਾ ਅੰਸ਼ ਸਮਝੇ।
    - ੧ਓ— ਪ੍ਰਭੂ ਸਰਬ-ਵਿਆਪਕ ਹੈ, ਤਾਂ ਮਨੁੱਖ ਵੀ ਆਪਣੇ ਵਿਅਕਤਿਤਵ ਦੀ ਬੇਅੰਤਤਾ ਨੂੰ ਮਹਿਸੂਸ ਕਰੇ। ਉਹ ਕੇਵਲ ਪੰਜ-ਭੂਤਕ ਸ਼ਰੀਰ ਹੀ ਨਹੀਂ ਹੈ, ਸਗੋਂ ਉਸਦੇ ਵਿਕਾਸ ਕਰਨ ਦੀਆਂ ਅਨੰਤ ਸੰਭਾਵਨਾਵਾਂ ਹਨ।
    - ਸਤਿ— ਪ੍ਰਭੂ ਦੀ ਹੋਂਦ ਸਦੀਵੀ ਹੈ, ਤਾਂ ਮਨੁੱਖ ਵਿਚ ਵੀ ਅਮਰਤੱਵ ਦੀ ਸੰਭਾਵਨਾ ਮੌਜੂਦ ਹੈ। ਮਹਾਨ ਲੋਕ ਅਮਰ ਹੋ ਜਾਂਦੇ ਹਨ।
    - ਨਾਮੁ—ਮਨੁੱਖ ਸਮਾਜ ਵਿਚ ਕ੍ਰਿਆਸ਼ੀਲ ਰਹਿ ਕੇ ਆਪਣੀ ਹੋਂਦ ਨੂੰ ਸਿੱਧ ਕਰੇ।
    - ਕਰਤਾ—ਮਨੁੱਖ ਨੇ ਈਸ਼ਵਰ ਦੀ ਤਰ੍ਹਾਂ ਸਿਰਜਕ ਹੋਣਾ ਹੈ।
    - ਪੁਰਖੁ—ਅਤੇ, ਉਹ ਖ਼ੁਦ ਨੂੰ ਸਮਾਜ ਤੋਂ ਵੱਖ ਨਾ ਕਰੇ।
    - ਨਿਰਭਉ—ਜ਼ਿੰਦਗੀ ਡਰ, ਚਿੰਤਾ, ਦਵੈਸ਼ ਆਦਿ ਤੋਂ ਮੁਕਤ ਹੋ ਕੇ ਜੀਣੀ ਹੈ।
    - ਨਿਰਵੈਰ—ਹਰ ਮਨੁੱਖ ਨਾਲ ਪ੍ਰੇਮ ਨਾਲ ਰਹਿਣਾ ਹੈ।
    - ਅਕਾਲ ਮੂਰਤਿ—ਮਨੁੱਖ ਨੂੰ ਉੱਚ-ਨੈਤਿਕ ਗੁਣਾਂ ਨਾਲ ਆਪਣੇ ਅੰਦਰ ਸੌਂਦਰਯ ਪੈਦਾ ਕਰਨਾ ਹੈ।
    - ਅਜੂਨੀ—ਐਸਾ ਅਦਭੁਤ ਮਾਨਵ ਜਿਸ ਸਿੱਧਾਂਤ (ਸੱਚ) ਉਪਰ ਬਣਨਾ ਹੈ, ਉਹ ਸਿੱਧਾਂਤ ਆਦਿ ਤੋਂ ਹੈ।
    - ਸੈਭੰ— ਅਜਿਹਾ ਮਾਨਵ ਸੁਤੰਤਰ ਅਤੇ ਆਤਮ-ਨਿਰਭਰ ਹੋਵੇਗਾ ਅਤੇ ਉਸਨੂੰ ਕਿਸੇ ਕਰਮ-ਕਾਂਡ, ਦਿਖਾਵੇ ਜਾਂ ਵਿਸ਼ੇਸ਼ ਮਤ ਨਾਲ ਜੁੜਨ ਦੀ ਲੋੜ ਨਹੀਂ ਰਹੇਗੀ।
    - ਗੁਰਪ੍ਰਸਾਦਿ—ਅਜਿਹਾ ਮਨੁੱਖ ਤਾਂ ਹੀ ਬਣ ਸਕੇਗਾ ਜੇ ਉਸ ਕੋਲ ਸਹਿਜ ਗਿਆਨ ਦਾ ਪ੍ਰਕਾਸ਼ ਹੋਵੇਗਾ। ਇਹ ਗੁਰੂ (ਨਾਨਕ) ਦਾ ਉਪਦੇਸ਼ ਹੈ।
40. ਵਾਰਾਂ :1.24.

ਕੱਟੜਪੰਥੀ ਮੁਸਲਮਾਨਾਂ ਨੇ ਉਨ੍ਹਾਂ ਦੇ 'ਨਾ ਕੋ ਹਿੰਦੂ ਨਾ ਮੁਸਲਮਾਨ' ਨਾਅਰੇ ਉਪਰ ਸਖ਼ਤ ਇਤਰਾਜ਼ ਕੀਤਾ। ਦੌਲਤ ਖ਼ਾਂ ਨੇ ਗੁਰੂ ਨਾਨਕ ਸਾਹਿਬ ਨੂੰ ਆਪਣੇ ਦਰਬਾਰ ਵਿਚ ਬੁਲਵਾਇਆ। ਆਸ ਤੋਂ ਉਲਟ ਦੌਲਤ ਖ਼ਾਂ ਨੇ ਉਥੇ ਪਹੁੰਚਣ 'ਤੇ ਸੁਆਗਤ ਕੀਤਾ। ਕਾਜ਼ੀ ਪਰੇਸ਼ਾਨ ਹੋਇਆ। ਦੌਲਤ ਖ਼ਾਂ ਨੂੰ ਸਮਝ ਸੀ ਕਿ ਗੁਰੂ ਨਾਨਕ ਸਾਹਿਬ ਰੱਬ ਦੇ ਸੱਚੇ ਸੇਵਕ ਹਨ। ਕਾਜ਼ੀ ਨੇ ਦਰਬਾਰ ਵਿਚ ਉਪਰੋਕਤ ਨਾਅਰੇ ਬਾਰੇ ਇਤਰਾਜ਼ ਕਰਦਿਆਂ ਗੁੱਸੇ ਨਾਲ ਕਿਹਾ, "ਜਦੋਂ ਇਥੇ ਇਸਲਾਮਕ ਰਾਜ ਹੈ ਤਾਂ ਇਥੇ ਮੁਸਲਮਾਨਾਂ ਦੇ ਨਾ ਹੋਣ ਦੀ ਗੱਲ ਕਿਵੇਂ ਠੀਕ ਹੋ ਸਕਦੀ ਹੈ?" ਗੁਰੂ ਨਾਨਕ ਸਾਹਿਬ ਨੇ ਮੁਸਕਰਾ ਕੇ ਫ਼ੁਰਮਾਇਆ :

ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾਂ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਨ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ, ਹੋਇ ਤ ਮੁਸਲਮਾਣ ਕਹਾਵੈ ॥[41]

ਕਾਜ਼ੀ ਨੇ ਪੁਛਿਆ ਕਿ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ?[42] ਗੁਰੂ ਜੀ ਨੇ ਦਸਿਆ

---

41. ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧ ਉੱਪਰ ਦਰਜ ਹੈ, ਜਿਸਦਾ ਅਰਥ ਹੈ: "ਮੁਸਲਮਾਨ ਬਣਨਾ ਬੜਾ ਔਖਾ ਹੈ। ਉਸਨੂੰ ਪ੍ਰਭੂ ਦੇ ਭਗਤਾਂ ਦੇ ਮਾਰਗ ਉੱਪਰ ਚਲਦਿਆਂ ਧਨ-ਦੌਲਤ ਦਾ ਘੁਮੰਡ ਤਿਆਗ ਦੇਣਾ ਚਾਹੀਦਾ ਹੈ। ਦੀਨ ਦੇ ਰਾਹ ਚਲਦਿਆਂ ਜਨਮ-ਮਰਨ ਦਾ ਡਰ ਤਿਆਗ ਕੇ, ਪ੍ਰਭੂ ਦੇ ਹੁਕਮ ਅਨੁਸਾਰ ਜੀਵਨ ਜਿਊਣਾ ਚਾਹੀਦਾ ਹੈ। ਉਸਨੂੰ ਜੀਵਾਂ ਉੱਪਰ ਮਿਹਰ ਕਰਨੀ ਚਾਹੀਦੀ ਹੈ।"

42. ਕੁਝ ਲੇਖਕਾਂ ਦੀ ਸੰਕੀਰਨਤਾ ਕਾਰਣ ਇਹ ਪ੍ਰਸ਼ਨ ਉੱਠਦਾ ਰਿਹਾ ਹੈ ਕਿ ਗੁਰੂ ਨਾਨਕ ਜੀ ਹਿੰਦੂ ਸਨ ਜਾਂ ਮੁਸਲਮਾਨ? ਉਨ੍ਹਾਂ ਦਾ ਜਨਮ ਖੱਤਰੀ ਜਾਤ ਦੇ ਹਿੰਦੂ ਪਰਿਵਾਰ ਵਿਚ ਹੋਇਆ ਸੀ। ਪਰੰਤੂ ਕਿਸੇ ਨੂੰ ਇਸੇ ਆਧਾਰ 'ਤੇ ਹਿੰਦੂ ਨਹੀਂ ਕਿਹਾ ਜਾ ਸਕਦਾ। ਇਸੇ ਤਰ੍ਹਾਂ ਕੁਝ ਲੇਖਕਾਂ ਨੇ ਗੁਰੂ ਜੀ ਨੂੰ ਮੁਸਲਮਾਨ ਸਿੱਧ ਕਰਨ ਲਈ ਜੁਗਤੀਆਂ ਲੜਾਈਆਂ ਹਨ। ਇਸ ਤਰ੍ਹਾਂ ਦੇ ਲੇਖਕਾਂ ਅਨੁਸਾਰ:

ੳ. ਗੁਰੂ ਜੀ ਮੁਸਲਮਾਨ ਸਨ ਕਿਉਂ ਜੁ ਉਹ ਹੱਜ ਕਰਨ ਕਾਅਬੇ ਗਏ ਸਨ।

ਅ. ਗੁਰੂ ਜੀ ਦਾ ਇਕ ਚੋਲਾ ਜੋ ਡੇਰਾ ਬਾਬਾ ਨਾਨਕ ਦੇ ਬੇਦੀ ਪਰਿਵਾਰ ਕੋਲ ਹੈ, ਉਪਰ ਕੁਰਾਨ ਦੀਆਂ ਆਇਤਾਂ ਦਾ ਹੋਣਾ ਸਿਧ ਕਰਦਾ ਹੈ ਕਿ ਉਹ ਮੁਸਲਮਾਨ ਸਨ।

ੲ. ਜਨਮਸਾਖੀ ਭਾਈ ਬਾਲਾ (ਜੋ ਕਿ ਗੁਰੂ ਨਾਨਕ ਵਿਰੋਧੀ ਹੈ ਤੇ ਸਰਕਾਰ ਵੱਲੋਂ ਪਾਬੰਦੀਸ਼ੁਦਾ ਹੈ) ਅਨੁਸਾਰ ਗੁਰੂ ਜੀ ਨੇ ਮੁਸਲਿਮ ਤੀਵੀਂ ਨਾਲ ਸ਼ਾਦੀ ਕੀਤੀ ਸੀ।

ਜਿੱਥੋਂ ਤੀਕ 'ੳ' ਦਾ ਸੰਬੰਧ ਹੈ, ਇਸਦਾ ਜੁਆਬ ਸਾਡੀ ਪੁਸਤਕ ਦੇ ਅਗਲੇ ਪੰਨਿਆਂ ਵਿਚ ਮਿਲ ਜਾਵੇਗਾ। ਗੁਰੂ ਜੀ ਹੱਜ ਕਰਨ ਨਹੀਂ ਬਲਕਿ ਆਪਣੇ ਮਿਸ਼ਨ ਦਾ ਪ੍ਰਚਾਰ ਕਰਨ ਵੱਖ-ਵੱਖ ਧਰਮਾਂ ਦੇ ਕੇਂਦਰਾਂ ਉੱਪਰ ਗਏ। ਜੇ ਉਹ ਕਾਅਬੇ ਗਏ ਸਨ ਤਾਂ ਉਹ ਹਰਿਦੁਆਰ, ਬਨਾਰਸ, ਜਗਨਨਾਥਪੁਰੀ ਆਦਿ ਹਿੰਦੂ ਕੇਂਦਰਾਂ ਉੱਪਰ ਵੀ ਗਏ ਸਨ।

'ਅ' ਦਾ ਜੁਆਬ ਦੇਖਣ ਲਈ ਪੁਸਤਕ ਦੀ **ਅੰਤਿਕਾ-I** ਦੇਖੋ।

'ੲ' ਨੁਕਤਾ ਤਾਂ ਜਾਣਬੁੱਝ ਕੇ ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖ਼ਸੀਅਤ ਨੂੰ ਨੁਕਸਾਨ ਪਹੁੰਚਾਉਣ ਲਈ ਹੀ ਘੜਿਆ ਗਿਆ ਹੈ।

ਪੂਰੀ ਪੁਸਤਕ ਪੜ੍ਹਨ ਬਾਅਦ ਸਾਡੇ ਪਾਠਕਾਂ ਨੂੰ ਪਤਾ ਲਗ ਜਾਵੇਗਾ ਕਿ ਗੁਰੂ ਨਾਨਕ ਸਾਹਿਬ ਮਜ਼ਹਬ ਦੀਆਂ ਦੀਵਾਰਾਂ ਤੋਂ ਆਜ਼ਾਦ ਸਨ।

ਕਿ ਉਹ ਖ਼ੁਦਾ ਦੇ ਬੰਦੇ ਹਨ ਅਤੇ ਖ਼ੁਦਾ ਨਾ ਹਿੰਦੂ ਤੇ ਨਾ ਮੁਸਲਮਾਨ ਹੈ। ਇਸ ਲਈ ਇਹ ਦੋਵੇਂ ਰਾਹ ਇਕ ਹੀ ਹਨ:

ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥
ਕੁਫਰ ਗੋਅ ਕੁਫਰਾਣੈ ਪਇਆ ਦਝਸੀ॥[43]

ਕਾਜ਼ੀ ਨੇ ਇਹ ਗੱਲ ਸੁਣ ਕੇ ਕਿਹਾ, "ਜੇ ਤੁਹਾਡੀ ਨਜ਼ਰ ਵਿਚ ਹਿੰਦੂ ਤੇ ਮੁਸਲਮਾਨ ਬਰਾਬਰ ਹਨ ਤਾਂ ਪੇਸ਼ੀ ਦੀ ਨਿਮਾਜ਼[44] ਦਾ ਸਮਾਂ ਹੋ ਗਿਆ ਹੈ, ਆਓ! ਸਾਡੇ ਨਾਲ ਨਿਮਾਜ਼ ਪੜ੍ਹੋ।" ਤਾਂ ਗੁਰੂ ਜੀ ਉਸੇ ਵੇਲੇ ਦੌਲਤ ਖ਼ਾਂ ਤੇ ਕਾਜ਼ੀ ਸਮੇਤ ਮਸਜਿਦ ਵਿਚ ਨਿਮਾਜ਼ ਪੜ੍ਹਨ ਚਲੇ ਪਏ, ਜਿਥੇ ਸੈਂਕੜੇ ਮੁਸਲਮਾਨ ਵੀ ਨਿਮਾਜ਼ ਪੜ੍ਹਨ ਪਹੁੰਚੇ ਹੋਏ ਸਨ। ਸਾਰੇ ਨਗਰ ਵਿਚ ਅਫ਼ਵਾਹ ਫੈਲ ਗਈ ਕਿ ਗੁਰੂ ਨਾਨਕ ਮੁਸਲਮਾਨ ਹੋ ਗਏ ਹਨ। ਖ਼ੈਰ! ਨਿਮਾਜ਼ੀਆਂ ਦੀ ਪਹਿਲੀ ਕਤਾਰ ਵਿਚ ਦੌਲਤ ਖ਼ਾਂ, ਕਾਜ਼ੀ ਤੇ ਗੁਰੂ ਨਾਨਕ ਖੜ੍ਹੇ ਸਨ। ਦੌਲਤ ਖ਼ਾਂ ਤੇ ਕਾਜ਼ੀ ਨੇ ਨਿਮਾਜ਼ ਪੜ੍ਹਨੀ ਆਰੰਭ ਕੀਤੀ ਤਾਂ ਗੁਰੂ ਨਾਨਕ ਉਨ੍ਹਾਂ ਨੂੰ ਬੜੇ ਧਿਆਨ ਨਾਲ ਵੇਖ ਰਹੇ ਸਨ। ਇਕ ਵੇਰ ਤਾਂ ਉਨ੍ਹਾਂ ਦਾ ਹਾਸਾ ਵੀ ਨਿਕਲ ਗਿਆ। ਜਦੋਂ ਨਿਮਾਜ਼ ਖ਼ਤਮ ਹੋਈ ਤਾਂ ਕਾਜ਼ੀ ਨੇ ਗੁੱਸੇ ਨਾਲ ਉਨ੍ਹਾਂ ਨੂੰ ਪੁੱਛਿਆ ਕਿ ਉਹ ਨਿਮਾਜ਼ ਦੌਰਾਨ ਹੱਸੇ ਕਿਉਂ ਸਨ? ਗੁਰੂ ਜੀ ਨੇ ਧੀਰਜ ਨਾਲ ਕਿਹਾ ਕਿ, "ਤੁਹਾਡੀ ਨਿਮਾਜ਼ ਕਬੂਲ ਨਹੀਂ ਹੋਈ ਕਿਉਂਕਿ ਦੌਲਤ ਖਾਂ ਮਨ ਹੀ ਮਨ ਕਾਬਲ ਤੇ ਕੰਧਾਰ ਵਿਚ ਘੋੜੇ ਖਰੀਦਣ ਦੀ ਯੋਜਨਾ ਬਣਾ ਰਿਹਾ ਸੀ।[45] ਜੇਕਰ ਮਨ ਨਿਮਾਜ਼ ਵਿਚ ਨਹੀਂ ਤਾਂ ਸਰੀਰ ਬੇਸ਼ਕ ਸਿਜਦਾ ਕਰੀ ਜਾਵੇ, ਉਸਦਾ ਕੋਈ ਆਤਮਿਕ ਲਾਭ ਨਹੀਂ ਹੋ ਸਕਦਾ।" ਦੌਲਤ ਖਾਂ ਇਹ ਸੁਣ ਕੇ ਹੈਰਾਨ ਹੋ ਗਿਆ ਕਿਉਂ ਜੁ ਇਹ ਸੱਚ ਸੀ ਅਤੇ ਉਹ ਨਿਮਾਜ਼ ਦੌਰਾਨ ਖ਼ਿਆਲਾਂ ਵਿਚ ਇਹੀ ਕੁਝ ਕਰ ਰਿਹਾ ਸੀ। ਗੁਰੂ ਨਾਨਕ ਸਾਹਿਬ ਨੇ ਸਾਰੇ ਨਿਮਾਜ਼ੀਆਂ ਨੂੰ ਮੁਖ਼ਾਤਿਬ ਹੋ ਕੇ 'ਸੱਚੀ ਨਿਮਾਜ਼' ਦੀ ਵਿਆਖਿਆ ਕਰਦਿਆਂ ਫ਼ੁਰਮਾਇਆ:

ਪੰਜ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲੁ ਦੁਇ, ਤੀਜਾ ਖੈਰ ਖੁਦਾਇ॥

---

43. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੨ ਉਪਰ ਦਰਜ ਹੈ।
44. ਇਸਲਾਮ ਵਿਚ ਮੁਸਲਮਾਨ ਨੂੰ ਰੋਜ਼ਾਨਾ ਪੰਜ ਨਿਮਾਜ਼ਾਂ ਪੜ੍ਹਨ ਦਾ ਆਦੇਸ਼ ਹੈ। 'ਨਿਮਾਜ਼' ਦਾ ਭਾਵ ਪ੍ਰਾਰਥਨਾ ਹੈ। ਪੰਜ ਨਿਮਾਜ਼ਾਂ ਇਸ ਪ੍ਰਕਾਰ ਹਨ:
    ੳ. ਫਜਰ ਦੀ ਨਿਮਾਜ਼—ਸੂਰਜ ਚੜ੍ਹਨ ਤੋਂ ਪਹਿਲਾਂ
    ਅ. ਦੁਹਰ ਦੀ ਨਿਮਾਜ਼—ਦੁਪਹਿਰ ਤੋਂ ਪਹਿਲਾਂ
    ੲ. ਅਸਰ ਦੀ ਨਿਮਾਜ਼—ਦੁਪਹਿਰ ਦੀ
    ਸ. ਮਗਰਿਬ ਦੀ ਨਿਮਾਜ਼—ਸੂਰਜ ਛਿਪਣ ਸਮੇਂ
    ਹ. ਇਸ਼ਾ ਦੀ ਨਿਮਾਜ਼—ਰਾਤ ਦੀ
45. ਕੁਝ ਜਨਮਸਾਖੀਆਂ ਵਿਚ ਕਾਜ਼ੀ ਦੇ ਮਨ ਵਿਚ ਘੋੜੀ ਦੇ ਕੁਝ ਸਮਾਂ ਪਹਿਲਾਂ ਹੀ ਸੂਣ ਦੀ ਗੱਲ ਲਿਖੀ ਮਿਲਦੀ ਹੈ। ਕਾਜ਼ੀ ਦੇ ਮਨ ਵਿਚ ਡਰ ਸੀ ਕਿ ਕਿਤੇ ਵਛੇਰੀ ਖੂਹ ਵਿਚ ਨਾ ਡਿੱਗ ਪਵੇ।

ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ॥੩॥[46]

ਗੁਰੂ ਨਾਨਕ ਸਾਹਿਬ ਨੇ ਲੰਬੀ ਸੋਚ ਵਿਚਾਰ ਤੋਂ ਬਾਅਦ ਫ਼ੈਸਲਾ ਲਿਆ ਕਿ ਉਹ ਸੰਸਾਰ ਨੂੰ ਝੂਠੇ ਤੇ ਅੰਧ-ਸ਼ਰਧਾ ਵਾਲੇ ਖੋਖਲੇ ਵਿਚਾਰਾਂ ਤੋਂ ਮੁਕਤ ਕਰਕੇ, ਪਾਖੰਡ ਤੇ ਵਿਖਾਵੇ ਦੀ ਥਾਂ ਵਿਹਾਰਕ ਗਿਆਨ ਤੇ ਬਿਬੇਕ ਦੁਆਰਾ ਸਰਬੱਤ ਦੇ ਭਲੇ ਲਈ ਸਮਰਪਿਤ ਹੋਣ ਲਈ ਇਕ ਜਥੇਬੰਦੀ ਤਿਆਰ ਕਰਨ ਲਈ ਦੂਰ-ਦੂਰ ਜਾ ਕੇ ਵੱਖ-ਵੱਖ ਸਮੂਹਾਂ ਦੇ ਲੋਕਾਂ ਨਾਲ ਸੰਪਰਕ ਕਰਨਗੇ। ਉਨ੍ਹਾਂ ਨੇ ਆਪਣਾ ਇਹ ਮਿਸ਼ਨ ਸੰਨ 1500 ਵਿਚ ਸੁਲਤਾਨਪੁਰ ਲੋਧੀ ਤੋਂ ਹੀ ਆਰੰਭ ਕੀਤਾ। ਉਨ੍ਹਾਂ ਦੀਆਂ ਯਾਤਰਾਵਾਂ ਨੂੰ 'ਉਦਾਸੀਆਂ'[47] ਕਿਹਾ ਜਾਂਦਾ ਹੈ। ਉਨ੍ਹਾਂ ਦੇ ਇਸ ਫ਼ੈਸਲੇ ਨਾਲ ਸਾਰਾ ਪਰਿਵਾਰ ਉਦਾਸ ਹੋ ਗਿਆ, ਪਰ ਗੁਰੂ ਜੀ ਜਗਤ ਜਲੰਦੇ ਨੂੰ ਤਾਰਨ ਵਾਸਤੇ ਆਪਣੇ ਪਿਆਰੇ ਮਿੱਤਰ ਭਾਈ ਮਰਦਾਨੇ[48] ਨੂੰ ਨਾਲ ਲੈ ਕੇ ਤੁਰ ਪਏ। ਜਦੋਂ ਉਹ ਤੁਰੇ ਤਾਂ ਉਨ੍ਹਾਂ ਨੇ ਸਾਧੂਆਂ ਵਾਲਾ ਲਿਬਾਸ ਧਾਰਨ ਕਰ ਲਿਆ ਤੇ ਸਿਵਾਏ ਰਬਾਬ ਦੇ ਉਨ੍ਹਾਂ ਦੋਹਾਂ ਪਾਸ ਕੋਈ ਹੋਰ ਵਸਤੂ ਨਹੀਂ ਸੀ।

---

46. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧ ਉੱਪਰ ਦਰਜ ਹੈ। ਇਸਦਾ ਭਾਵ ਇਹ ਹੈ: ਪੰਜ ਨਿਮਾਜ਼ਾਂ ਦੇ ਪੰਜ ਸਮੇਂ ਤੇ ਪੰਜ ਨਾਂ ਹਨ। (ਦਰਅਸਲ) ਪਹਿਲੀ 'ਸੱਚ', ਦੂਜੀ 'ਧਰਮ ਦੀ ਕਮਾਈ', ਤੀਜੀ 'ਰੱਬ ਦੇ ਨਾਂ ਉਪਰ ਭਲਾਈ', ਚੌਥੀ 'ਪਵਿੱਤਰ ਮਨ-ਸੁਰਤ' ਅਤੇ ਪੰਜਵੀਂ 'ਰੱਬ ਦੀ ਵਡਿਆਈ' ਹੈ। (ਹੇ ਮੁਸਲਮਾਨ!) ਤੂੰ ਨੇਕ ਅਮਲਾਂ ਦਾ ਕਲਮਾ (ਇਸਲਾਮਕ ਮੂਲ ਮੰਤਰ) ਪੜ੍ਹ ਨਹੀਂ ਤਾਂ ਤੇਰੇ ਪੱਲੇ ਕੂੜ ਹੀ ਪਵੇਗਾ।
47. ਗੁਰੂ ਨਾਨਕ ਪੈਦਲ ਚੱਲਣ ਵਾਲਿਆਂ ਵਿਚੋਂ ਸਭ ਤੋਂ ਲੰਬੀ ਯਾਤਰਾ ਕਰਨ ਵਾਲੇ ਹਨ। ਹੋਰ ਕਿਸੇ ਵੀ ਧਾਰਮਿਕ ਰਹਿਬਰ ਨੇ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਇਤਨੀ ਯਾਤਰਾ ਨਹੀਂ ਕੀਤੀ। ਇਸਾਈ ਮਤ ਦੇ ਬਾਨੀ ਯਸੂ ਮਸੀਹ ਇਸਰਾਈਲ ਤੋਂ ਬਾਹਰ ਕਦੇ ਨਹੀਂ ਗਏ। ਇਸਲਾਮ ਦੇ ਪੈਗੰਬਰ ਅਰਬ ਤੋਂ ਬਾਹਰ ਇਸਰਾਈਲ ਹੀ ਗਏ ਸਨ। ਮਹਾਤਮਾ ਬੁੱਧ ਭਾਰਤ ਵਿਚ ਦੂਰ-ਦੂਰ ਗਏ ਸਨ ਪਰ ਉਹ ਪ੍ਰਾਚੀਨ ਭਾਰਤ ਦੀਆਂ ਸੀਮਾਵਾਂ ਤੋਂ ਬਾਹਰ ਸ਼ਾਇਦ ਨਹੀਂ ਗਏ। ਗੁਰੂ ਨਾਨਕ ਸਾਹਿਬ ਭਾਰਤ ਭਰ ਵਿਚ ਦੂਰ-ਦੂਰ ਗਏ ਤੇ ਅਫ਼ਗਾਨਿਸਤਾਨ, ਇਰਾਨ, ਅਰਬ, ਇਰਾਕ, ਸ੍ਰੀਲੰਕਾ, ਤਿੱਬਤ ਆਦਿ ਦੇ ਇਲਾਕਿਆਂ ਤੀਕ ਪਹੁੰਚੇ। ਭਾਰਤ ਵਿਚ ਉਨ੍ਹਾਂ ਨੇ ਹਰ ਦਿਸ਼ਾ ਵਿਚ ਯਾਤਰਾ ਕੀਤੀ ਸੀ। ਕੁਝ ਪੱਛਮੀ ਇਤਿਹਾਸਕਾਰ ਗੁਰੂ ਜੀ ਦੇ ਦੂਰ-ਦੂਰ ਜਾਣ ਉੱਪਰ ਹੈਰਾਨੀ ਪ੍ਰਗਟ ਕਰਦਿਆਂ, ਅਜਿਹਾ ਮੰਨਣ ਤੋਂ ਇਨਕਾਰ ਕਰਦੇ ਹਨ। ਉਨ੍ਹਾਂ ਦਾ ਖ਼ਦਸ਼ਾ ਨਿਰਮੂਲ ਹੈ ਅਤੇ ਗੁਰੂ ਜੀ ਦੇ ਦੂਰ-ਦੂਰ ਜਾਣ ਦੇ ਪ੍ਰਮਾਣ ਮਿਲਦੇ ਹਨ। ਇਕ ਹੋਰ ਗੱਲ ਇਹ ਵੀ ਦਸਣੀ ਬਣਦੀ ਹੈ ਕਿ ਕ੍ਰਿਸਟੋਫਰ ਕੋਲੰਬਸ (1451-1506) ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ ਅਤੇ ਉਸਨੇ ਸਮੁੰਦਰੀ ਯਾਤਰਾ ਦੌਰਾਨ ਸੰਨ 1492 ਵਿਚ ਅਮਰੀਕਾ ਦੀ ਖੋਜ ਕੀਤੀ ਸੀ। ਅਸੀਂ ਜਾਣਦੇ ਹਾਂ ਕਿ ਚੀਨੀ ਯਾਤਰੀ ਫ਼ਾਹੀਨ ਤੇ ਹਿਊਨ ਸਾਂਗ ਭਾਰਤ ਵਿਚ ਤੀਰਥ ਯਾਤਰਾ ਦੇ ਮਨੋਰਥ ਨਾਲ ਬਹੁਤ ਪਹਿਲਾਂ ਚੀਨ ਤੋਂ ਚੱਲ ਕੇ ਆਏ ਸਨ। ਇਸੇ ਤਰ੍ਹਾਂ ਅਲਬਰੂਨੀ, ਮਾਰਕੋ ਪੋਲੋ, ਇਬਨ ਬਤੂਟਾ, ਵਾਸਕੋ-ਡੀ-ਗਾਮਾ ਆਦਿ ਵੀ ਲੰਬਾ ਪੈਂਡਾ ਗਾਹ ਕੇ ਦੂਰ ਦੂਰ ਪਹੁੰਚੇ ਸਨ। ਇਸੇ ਤਰ੍ਹਾਂ ਡੇਵਿਡ ਲਿਵਿੰਗਸਟੋਨ ਨੇ ਇਸਾਈ ਮਤ ਦੇ ਪ੍ਰਚਾਰ ਲਈ ਅਫ਼ਰੀਕਾ ਭਰ ਵਿਚ ਯਾਤਰਾ ਕੀਤੀ।
48. ਭਾਈ ਮਰਦਾਨਾ ਸਾਰੀ ਆਯੂ ਗੁਰੂ ਜੀ ਦੇ ਨਾਲ ਰਿਹਾ।

## ਪਹਿਲੀ ਉਦਾਸੀ[49]

ਗੁਰੂ ਨਾਨਕ ਸਾਹਿਬ ਨੇ ਦੂਰ ਦੁਰੇਡੇ ਜਾਣ ਤੋਂ ਪਹਿਲਾਂ ਪੰਜਾਬ ਦੇ ਲੋਕਾਂ ਨੂੰ ਆਪਣੇ ਮਿਸ਼ਨ ਦੀ ਜਾਣਕਾਰੀ ਦੇਣ ਦੀ ਯੋਜਨਾ ਬਣਾਈ। ਉਨ੍ਹਾਂ ਨੇ ਸਿੱਖ ਪੰਥ ਦੀ ਸਥਾਪਨਾ ਦਾ ਮੁੱਢ ਸੁਲਤਾਨਪੁਰ ਵਿਖੇ ਹੀ ਬੰਨ੍ਹ ਦਿੱਤਾ ਸੀ।[50] ਇਥੋਂ ਨੇੜੇ ਪਿੰਡ ਮਲਸੀਹਾਂ ਦਾ ਮਸ਼ਹੂਰ ਵਪਾਰੀ ਭਗੀਰਥ ਗੁਰੂ ਜੀ ਦਾ ਪਹਿਲਾ ਸਿੱਖ ਸਜਿਆ ਸੀ। ਵੈਸੇ, ਗੁਰੂ ਜੀ ਦੇ ਪ੍ਰੇਮੀ ਸਾਰੇ ਪੰਜਾਬ ਵਿਚ ਪਹਿਲਾਂ ਹੀ ਫੈਲੇ ਹੋਏ ਸਨ ਅਤੇ ਕੁਝ ਤਾਂ ਭਾਰਤ ਤੋਂ ਬਾਹਰ ਵੀ ਸਨ। ਗੁਰੂ ਨਾਨਕ ਜੀ ਆਪਣੇ ਸਮੇਂ ਦੀ ਬਹੁਤ ਹੀ ਮਸ਼ਹੂਰ ਸ਼ਖ਼ਸੀਅਤ ਸਨ। ਉਨ੍ਹਾਂ ਨੇ ਤਲਵੰਡੀ ਰਹਿੰਦਿਆਂ ਅਤੇ ਚੌਦਾਂ ਸਾਲ ਦੇ ਸੁਲਤਾਨਪੁਰ ਨਿਵਾਸ ਕਾਲ ਵਿਚ ਅਨੇਕਾਂ ਸਾਧੂ-ਫ਼ਕੀਰਾਂ, ਵਪਾਰੀਆਂ ਅਤੇ ਭਲੇ ਲੋਕਾਂ ਨਾਲ ਸੰਬੰਧ ਬਣਾ ਲਏ ਸਨ। ਇਨ੍ਹਾਂ ਸਭ ਉਪਰ ਗੁਰੂ ਨਾਨਕ ਜੀ ਦੀ ਮਹਾਨ ਸ਼ਖ਼ਸੀਅਤ ਦਾ ਪ੍ਰਭਾਵ ਸੀ। ਗੁਰੂ ਜੀ ਨੇ ਇਨ੍ਹਾਂ ਵਿਚੋਂ ਕੁਝ ਨੂੰ ਮਿਲਕੇ ਆਪਣੇ ਨਵੇਂ ਮਤ ਦੇ ਪ੍ਰਚਾਰ-ਪਰਸਾਰ ਵਿਚ ਸਹਿਯੋਗੀ ਹੋਣ ਦੀ ਦਾਅਵਤ ਦੇਣ ਦੇ ਲਈ ਪਹੁੰਚ ਦੀ ਵਿਉਂਤ ਬਣਾਈ।

### ਲਾਹੌਰ - ਜ਼ੁਲਮ ਦੀ ਨਿੰਦਾ

ਗੁਰੂ ਨਾਨਕ ਜੀ ਸੁਲਤਾਨਪੁਰ ਤੋਂ ਆਪਣੇ ਪਰਿਵਾਰ ਤੋਂ ਵਿਦਾਇਗੀ ਲੈ ਕੇ ਭਾਈ ਮਰਦਾਨੇ ਸੰਗ ਤਲਵੰਡੀ ਨੂੰ ਤੁਰ ਪਏ। ਗੁਰੂ ਜੀ ਭਾਈ ਮਰਦਾਨੇ ਦੇ ਕਹਿਣ 'ਤੇ ਤਲਵੰਡੀ ਜਾਣ ਲਈ ਤਿਆਰ ਹੋਏ ਸਨ। ਕਿਉਂ ਜੁ ਮਰਦਾਨਾ ਚਾਹੁੰਦਾ ਸੀ ਕਿ ਲੰਬੀ ਯਾਤਰਾ ਤੋਂ ਪਹਿਲਾਂ ਉਹ ਆਪਣੇ ਪਰਿਵਾਰ ਨੂੰ ਮਿਲ ਲਵੇ। ਸੁਰਿੰਦਰ

---

49. 'ਉਦਾਸੀ' ਤੋਂ ਭਾਵ ਵਿਰਕਤ ਸਾਧੂ ਹੈ, ਜਿਸਨੇ ਘਰ-ਬਾਰ ਤਿਆਗ ਦਿੱਤਾ ਹੋਵੇ। ਅੱਗੇ ਚਲ ਕੇ ਅਸੀਂ ਵੇਖਾਂਗੇ ਕਿ ਉਨ੍ਹਾਂ ਦੀ ਵਿਚਾਰਧਾਰਾ ਵਿਚ ਸੰਨਿਆਸੀ ਤੇ ਤਿਆਗੀ ਵਿਅਕਤੀ ਲਈ ਕੋਈ ਆਦਰ ਨਹੀਂ ਸੀ। ਉਹ ਗ੍ਰਿਹਸਤੀ ਜੀਵਨ ਦਾ ਸਤਿਕਾਰ ਕਰਦੇ ਸਨ। ਇਸਦੇ ਬਾਵਜੂਦ ਉਨ੍ਹਾਂ ਨੇ ਸਾਧੂਆਂ ਵਾਲਾ ਭੇਖ ਇਸ ਲਈ ਧਾਰਨ ਕੀਤਾ ਸੀ ਕਿਉਂ ਜੁ ਉਨ੍ਹਾਂ ਦਿਨਾਂ ਵਿਚ ਧਾਰਮਿਕ ਆਗੂ ਦਾ ਵਿਹੀ ਲਿਬਾਸ ਹੁੰਦਾ ਸੀ। ਓਪਰਾ ਨਾ ਲੱਗਣ ਵਜੋਂ ਹੀ ਉਨ੍ਹਾਂ ਨੇ ਇਹ ਬਾਣਾ ਗ੍ਰਹਿਣ ਕੀਤਾ। ਯਾਤਰਾਵਾਂ ਤੋਂ ਉਪਰੰਤ ਜਦੋਂ ਉਹ ਆਪਣੇ ਪਰਿਵਾਰ ਵਿਚ ਆ ਗਏ ਤਾਂ ਉਨ੍ਹਾਂ ਨੇ ਉਦਾਸੀਆਂ ਵਾਲਾ ਪਹਿਰਾਵਾ ਤਿਆਗ ਦਿੱਤਾ ਸੀ।

50. ਕੁਝ ਵਿਦਵਾਨ ਸਿੱਖ ਮਤ ਦਾ ਮੁੱਢ ਕਰਤਾਰਪੁਰ ਤੋਂ ਮੰਨਦੇ ਹਨ। ਦਰਅਸਲ, ਜਦੋਂ ਉਹ ਪ੍ਰਚਾਰ ਯਾਤਰਾਵਾਂ ਉੱਪਰ ਨਿਕਲੇ ਸਨ ਤਾਂ ਉਨ੍ਹਾਂ ਕੋਲ ਸਿੱਖ ਮਤ ਦੀ ਸਪਸ਼ਟ ਰੂਪ ਰੇਖਾ ਮੌਜੂਦ ਸੀ। ਕੁਦਰਤੀ ਹੈ ਕਿ ਜਦੋਂ ਉਨ੍ਹਾਂ ਵੱਖ-ਵੱਖ ਥਾਵਾਂ ਉੱਪਰ ਜਾਣਾ ਸੀ ਤਾਂ ਉਨ੍ਹਾਂ ਨੂੰ ਲੋਕਾਂ ਨੇ ਉਨ੍ਹਾਂ ਦੇ ਮਤ ਬਾਰੇ ਅਨੇਕ ਪ੍ਰਸ਼ਨ ਪੁੱਛਣੇ ਸਨ ? ਗੁਰੂ ਜੀ ਕੋਲ ਇਸਦਾ ਸਪਸ਼ਟ ਉਤਰ ਮੌਜੂਦ ਸੀ। ਇਸੇ ਲਈ ਲੋਕ ਉਨ੍ਹਾਂ ਦੇ ਸਿੱਖ ਬਣਦੇ ਗਏ ਅਤੇ ਸੰਗਤ (ਧਰਮਸ਼ਾਲਾ) ਵੀ ਸਥਾਪਿਤ ਹੁੰਦੀਆਂ ਗਈਆਂ। ਹੋਰ ਦੇਖੋ ਫੁਟ ਨੋਟ 60. ਇਹ ਗੱਲ ਉੱਕਾ ਹੀ ਨਿਰਮੂਲ ਹੈ ਕਿ ਉਨ੍ਹਾਂ ਨੇ ਕਿਸੇ ਮਤ ਦੀ ਸਥਾਪਨਾ ਨਹੀਂ ਕੀਤੀ। ਅਜੋਕੇ ਕੁਝ ਲੋਕ ਇਹ ਗੱਲ ਕਰਦੇ ਹਨ। ਕੀ ਉਹ ਦਸ ਸਕਦੇ ਹਨ ਕਿ ਗੁਰੂ ਨਾਨਕ ਜੀ ਦਾ ਮਤ ਕੀ ਸੀ ? ਅਸੀਂ ਇਸ ਵਿਸ਼ੇ ਤੇ ਵਿਚਾਰ ਕੁਝ ਪੰਨਿਆਂ ਬਾਅਦ ਕਰਾਂਗੇ।

ਸਿੰਘ ਕੋਹਲੀ ਨੇ ਯਾਤਰਾ ਦਾ ਪਹਿਲਾ ਪੜਾਅ ਹਕੀਮਪੁਰ ਦੱਸਿਆ ਹੈ[51], ਜਿਹੜਾ ਨਵਾਂ ਸ਼ਹਿਰ ਜ਼ਿਲ੍ਹੇ ਦੇ ਬੰਗੇ ਕਸਬੇ ਦੇ ਕੋਲ ਪੈਂਦਾ ਹੈ। ਸੁਲਤਾਨਪੁਰ ਤੋਂ ਇਸ ਰੂਟ ਉੱਪਰ ਜਾਣਾ ਠੀਕ ਨਹੀਂ ਲਗਦਾ। ਹਕੀਮਪੁਰ ਵਿਖੇ ਗੁਰੂ ਨਾਨਕ ਸਾਹਿਬ ਕਿਸੇ ਹੋਰ ਯਾਤਰਾ ਦੌਰਾਨ ਗਏ ਸਨ। ਗੁਰੂ ਜੀ ਸੁਲਤਾਨਪੁਰ ਤੋਂ ਗੋਇੰਦਵਾਲ ਤੇ ਅੰਮ੍ਰਿਤਸਰ ਵਾਲੇ ਪਾਸਿਉਂ ਹੁੰਦੇ ਬਟਾਲੇ ਠਹਿਰ ਕੇ ਲਾਹੌਰ ਪਹੁੰਚੇ। ਉਹ ਲਾਹੌਰ[52] ਪਹੁੰਚਣ ਤੇ ਆਪਣੇ ਇਕ ਪ੍ਰੇਮੀ ਜਵਾਹਰ ਮੱਲ ਦੇ ਘਰ ਠਹਿਰੇ। ਲਾਹੌਰ ਵਿਖੇ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਗੁਰੂ ਜੀ ਕੋਲੋਂ ਨਵੇਂ ਮਤ ਦੀ ਜਾਣਕਾਰੀ ਲੈ ਕੇ ਉਨ੍ਹਾਂ ਦੇ ਸਿੱਖ ਬਣੇ। ਉਨ੍ਹੀਂ ਦਿਨੀਂ ਲਾਹੌਰ ਵਿਚ ਇਕ ਮੁਸਲਿਮ ਫ਼ਕੀਰ ਸੱਯਦ ਅਹਿਮਦ ਤਾਕੀ ਰਹਿੰਦਾ ਸੀ, ਜਿਸਨੂੰ ਦਿੱਲੀ ਦਾ ਸੁਲਤਾਨ ਸਿਕੰਦਰ ਲੋਧੀ (1489-1517) ਆਪਣਾ ਮੁਰਸ਼ਦ (ਰੂਹਾਨੀ ਆਗੂ) ਮੰਨਦਾ ਸੀ।[53] ਉਹ ਵੀ ਗੁਰੂ ਜੀ ਨੂੰ ਮਿਲਿਆ ਅਤੇ ਦੋਹਾਂ ਵਿਚ ਧਰਮ ਦੇ ਸੂਖਮ ਵਿਸ਼ਿਆਂ ਬਾਰੇ ਵਿਸਤ੍ਰਿਤ ਚਰਚਾ ਹੋਈ। ਗੁਰੂ ਜੀ ਨੇ ਮਨੁੱਖੀ ਸੇਵਾ ਨੂੰ ਹੀ ਸੱਚਾ ਧਰਮ ਦਸਿਆ। ਸੱਯਦ ਅਹਿਮਦ ਤਾਕੀ ਗੁਰੂ ਜੀ ਦੀ ਸ਼ਖ਼ਸੀਅਤ ਅਤੇ ਰੂਹਾਨੀ ਉੱਚਤਾ ਤੋਂ ਬਹੁਤ ਪ੍ਰਭਾਵਿਤ ਹੋਇਆ।

ਗੁਰੂ ਜੀ ਲਾਹੌਰ ਵਿਖੇ ਰੋਜ਼ ਸ਼ਾਮ ਨੂੰ ਕੀਰਤਨ ਦੁਆਰਾ ਪ੍ਰਭੂ ਜੱਸ ਗਾਉਂਦੇ ਅਤੇ ਸਭ ਨੂੰ ਸੱਚੇ ਧਰਮ ਦੀ ਰਮਜ਼ ਸਮਝਾਉਂਦੇ। ਉਨ੍ਹਾਂ ਦਿਨਾਂ ਵਿਚ ਲਾਹੌਰ ਵਾਸੀ ਹਕੂਮਤ ਦੇ ਕਈ ਜ਼ੁਲਮਾਂ ਕਾਰਨ ਦੁਖੀ ਸਨ। ਦੌਲਤ ਖ਼ਾਂ ਲੋਧੀ ਪੰਜਾਬ ਦਾ ਸੂਬੇਦਾਰ ਸੀ, ਪਰ ਉਹ ਖ਼ੁਦ ਨੂੰ ਪੰਜਾਬ ਦਾ ਹਾਕਮ ਸਮਝਦਾ ਸੀ। ਇਸ ਲਈ ਸੁਲਤਾਨ ਇਬਰਾਹੀਮ ਲੋਧੀ ਉਸਦਾ ਵਿਰੋਧੀ ਹੋ ਗਿਆ ਸੀ। ਇਉਂ ਲਗਦਾ ਸੀ ਕਿ ਲਾਹੌਰ ਦਾ ਵਾਲੀ-ਵਾਰਸ ਕੋਈ ਨਹੀਂ। ਗੁਰੂ ਜੀ ਨੇ ਉਨ੍ਹਾਂ ਦੀ ਤਕਲੀਫ਼ ਦੇਖਦਿਆਂ ਹੀ ਫਰਮਾਇਆ ਸੀ ਕਿ ਲਾਹੌਰ ਸ਼ਹਿਰ ਵਿਚ ਜ਼ੁਲਮ ਤੇ ਪਾਪ ਦਾ ਰਾਜ ਹੋ ਗਿਆ ਹੈ।[54] ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਜ਼ੁਲਮ ਕਾਰਨ ਇਸ

---

51. *Travels of Guru Nanak*, ਪੰਨਾ 9.
52. ਲਾਹੌਰ ਇਕ ਪ੍ਰਾਚੀਨ ਹਿੰਦੂ ਸ਼ਹਿਰ ਹੈ, ਜਿਸਦਾ ਪੁਰਾਣਾ ਨਾਂ 'ਲਵਪੁਰ' ਸੀ। ਇਹ ਭਾਰਤ ਦੇ ਪ੍ਰਸਿੱਧ ਸ਼ਹਿਰਾਂ ਵਿਚੋਂ ਸੀ ਅਤੇ ਹੁਣ ਪਾਕਿਸਤਾਨ ਦਾ ਹਿੱਸਾ ਹੈ। ਇਹ ਪੰਜਾਬ ਦੀ ਰਾਜਧਾਨੀ ਰਿਹਾ ਹੈ ਅਤੇ ਹਿੰਦੂ, ਬੋਧੀ, ਯੂਨਾਨੀ, ਅਫ਼ਗਾਨੀ, ਮੁਸਲਮਾਨਾਂ, ਸਿੱਖਾਂ ਤੇ ਅੰਗਰੇਜ਼ਾਂ ਦੇ ਅਧੀਨ ਰਿਹਾ ਹੈ। ਇਸ ਲਈ ਇਸਦੇ ਨਾਂ ਵੀ ਬਦਲਦੇ ਰਹੇ। ਜਿਵੇਂ: ਲਾਹਾਨੂਰ, ਲੋਹਪੁਰ, ਮਹਿਮੂਦਪੁਰ, ਲਬੋਕਲਾ, ਸਮੰਦਪਾਲ ਨਾਗਰੀ।
53. Khazan Singh, *op.cit.*, p. 69.
54. ਗੁਰੂ ਨਾਨਕ ਸਾਹਿਬ ਜੀ ਦਾ ਇਸ ਭਾਵ ਵਾਲਾ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧੨ ਉੱਪਰ ਇਸ ਤਰ੍ਹਾਂ ਦਰਜ ਹੈ: ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥
ਗੁਰੂ ਨਾਨਕ ਸਾਹਿਬ ਨੇ ਰਾਜਸੀ ਜ਼ੁਲਮਾਂ ਵਿਰੁੱਧ ਆਵਾਜ਼ ਉਠਾਈ। ਉਹ ਪਹਿਲੇ ਧਾਰਮਿਕ ਆਗੂ ਸਨ ਜਿਨ੍ਹਾਂ ਨੇ ਲੋਕਾਂ ਅੰਦਰ ਰਾਜਨੀਤਕ ਚੇਤਨਾ ਜਗਾਈ। ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਰਾਜਨੀਤਕ ਧੱਕੇ ਵਿਰੁੱਧ ਕੁਰਬਾਨੀਆਂ ਵੀ ਦਿੱਤੀਆਂ ਅਤੇ ਵਿਵਸਥਾ ਪਰਿਵਰਤਨ ਲਈ ਜੱਦੋਜਹਿਦ ਵੀ ਕੀਤੀ। ਗੁਰੂ ਨਾਨਕ ਸਾਹਿਬ ਦੇ ਤੀਜੇ ਉਤਰਾਧਿਕਾਰੀ, ਗੁਰੂ ਅਮਰਦਾਸ ਜੀ ਨੇ ਲਿਖਿਆ ਸੀ ਕਿ ਗੁਰੂ-ਘਰ ਦੀ ਵਿਵਸਥਾ ਅਮਲ ਵਿਚ ਆਉਣ ਨਾਲ ਸੁਖ, ਸ਼ਾਂਤੀ ਅਤੇ ਖ਼ੁਸ਼ਹਾਲੀ ਦਾ ਰਾਜ ਹੋ ਜਾਵੇਗਾ: ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥

ਸ਼ਹਿਰ ਦੀ ਤਬਾਹੀ ਦੀ ਭਵਿੱਖਬਾਣੀ[55] ਕੀਤੀ ਸੀ। ਇਹ ਇਕ ਕਿਸਮ ਦੀ ਚਿਤਾਵਨੀ ਸੀ। ਗੁਰੂ ਜੀ ਸੱਚ ਦੇ ਪੁਜਾਰੀ ਸਨ ਅਤੇ ਉਹ ਲੋਕਾਂ ਨੂੰ ਵੀ ਸੱਚ ਉਪਰ ਪਹਿਰਾ ਦੇਣ ਦੀ ਪ੍ਰੇਰਨਾ ਦਿੰਦੇ ਸਨ। ਉਨ੍ਹਾਂ ਨੇ ਤਤਕਾਲੀ ਰਾਜ-ਵਿਵਸਥਾ ਦੀ ਸਖ਼ਤ ਅਲੋਚਨਾ ਕੀਤੀ।[56] ਇਸਦਾ ਅਸਰ ਇਹ ਹੋਇਆ ਕਿ ਰਾਜ ਦੇ ਸਤਾਏ ਲੋਕ ਗੁਰੂ ਨਾਨਕ ਸਾਹਿਬ ਦੇ ਅਨੁਯਾਈ ਬਣਨ ਲਗੇ। ਉਨ੍ਹਾਂ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਨ੍ਹਾਂ ਦਾ ਕੋਈ ਆਸਰਾ ਅਤੇ ਮੁਕਤੀਦਾਤਾ ਲਾਹੌਰ ਵਿਚ ਆ ਗਿਆ ਹੋਵੇ। ਗੁਰੂ ਨਾਨਕ ਸਾਹਿਬ ਦਾ ਪ੍ਰੇਮੀ ਦੂਨੀ ਚੰਦ ਕਰੋੜੀਆ[57] ਵੀ ਸਿੱਖ ਸਜ ਗਿਆ ਅਤੇ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਨੂੰ ਸਮਰਪਿਤ ਹੋ ਗਿਆ।

## ਸੈਦਪੁਰ - ਭਾਈ ਲਾਲੋ ਉੱਪਰ ਬਖ਼ਸ਼ਿਸ

ਲਗਪਗ ਇਕ ਹਫ਼ਤਾ ਲਾਹੌਰ ਠਹਿਰ ਕੇ ਗੁਰੂ ਜੀ ਸੈਦਪੁਰ ਆਪਣੇ ਇਕ ਪ੍ਰੇਮੀ ਭਾਈ ਲਾਲੋ ਦੇ ਘਰ ਪਹੁੰਚੇ। ਸੈਦਪੁਰ ਦਾ ਅਜੋਕਾ ਨਾਂ ਏਮਨਾਬਾਦ ਹੈ ਜੋ ਲਾਹੌਰ ਤੋਂ ਤਲਵੰਡੀ ਦੇ ਰਾਹ ਵਿਚ ਪੈਂਦਾ ਹੈ। ਭਾਈ ਲਾਲੋ ਗਰੀਬ ਤੇ ਨੀਵੀਂ ਜਾਤ ਦਾ ਸੀ। ਉਹ ਤਰਖਾਣਾ ਕੰਮ ਕਰਦਾ ਸੀ।[58] ਆਮ ਲੋਕਾਂ ਲਈ ਇਹ ਹੈਰਾਨੀ ਵਾਲੀ ਗੱਲ ਸੀ ਕਿ ਉੱਚੀ ਖੱਤਰੀ ਜਾਤ ਦਾ ਇਕ ਵੱਡਾ ਫ਼ਕੀਰ, ਇਕ ਮਾਮੂਲੀ ਤਰਖਾਣ ਦੇ ਘਰ ਰਹਿ ਰਿਹਾ ਹੈ। ਭਾਈ ਲਾਲੋ ਦੀ ਝੁੱਗੀ ਕੱਖਾਂ ਦੀ ਬਣੀ ਹੋਈ ਸੀ। ਗਰਮੀਆਂ ਵਿਚ ਉਸ ਵਿਚ ਹੁੰਮਸ ਪੈਦਾ ਹੋ ਜਾਂਦਾ ਅਤੇ ਬਾਰਸ਼ਾਂ ਵਿਚ ਥਾਂ-ਥਾਂ ਤੋਂ ਪਾਣੀ ਤਿਪ-ਤਿਪ ਕਰਦਾ ਡਿੱਗਦਾ ਰਹਿੰਦਾ। ਭਾਈ ਲਾਲੋ ਤੇ ਉਸਦੀ ਸੰਤੋਖੀ ਬੀਵੀ ਨੇ ਆਪਣੇ ਨਿਆਣੇ ਭੁੰਜੇ ਪਾ ਕੇ, ਘਰ ਵਿਚ ਪਈ ਵਾਣ ਦੀ ਪੁਰਾਣੀ ਮੰਜੀ ਉਪਰ ਗੁਰੂ-ਬਾਬੇ ਦੇ ਸੌਣ ਲਈ, ਨਵੀਂ ਦਰੀ ਤੇ ਚਾਦਰ ਵਿਛਾਈ। ਗੁਰੂ ਜੀ ਨੇ ਭਾਈ ਲਾਲੋ ਦੇ ਮਾਸੂਮ ਬੱਚਿਆਂ ਨੂੰ ਪਲੋਸਿਆ ਤੇ ਉਨ੍ਹਾਂ ਨੂੰ ਮੰਜੀ

---

55. 'ਭਵਿੱਖਬਾਣੀ' ਤੋਂ ਭਾਵ ਜੋਤਿਸ਼ ਵਾਲਾ ਨਹੀਂ। ਬਲਕਿ ਸੁਭਾਵਿਕ ਹੈ ਕਿ ਜਿਥੇ ਕਾਨੂੰਨ ਦੀ ਥਾਂ ਅਰਾਜਕਤਾ ਦਾ ਰਾਜ ਹੋਵੇਗਾ, ਉਸ ਵਿਵਸਥਾ ਦੀ ਕਿਸੇ ਨਾ ਕਿਸੇ ਤਰ੍ਹਾਂ ਤਬਾਹੀ ਤਾਂ ਹੁੰਦੀ ਹੀ ਹੈ। ਸੰਨ 1524 ਵਿਚ ਬਾਬਰ ਨੇ ਇਸ ਸ਼ਹਿਰ ਨੂੰ ਲੁੱਟ-ਕੁੱਟ ਕੇ ਤਬਾਹ ਕਰ ਦਿੱਤਾ ਸੀ।
56. ਵਿਸਥਾਰ ਲਈ ਦੇਖੋ, ਅਗਲਾ ਅਧਿਆਇ।
57. ਇਹ ਇਕ ਅਮੀਰ ਵਿਅਕਤੀ ਸੀ। ਦਰਅਸਲ, ਇਹ ਇਕ ਮਾਲੀਆ ਅਧਿਕਾਰੀ ਸੀ, ਜੋ ਹਰ ਸਾਲ ਹਕੂਮਤ ਨੂੰ ਇਕ ਕਰੋੜ ਟਕਾ ਉਗਰਾਹ ਕੇ ਦਿੰਦਾ ਸੀ ਜਿਸ ਕਾਰਣ ਇਸਨੂੰ 'ਕਰੋੜੀਆ' ਕਿਹਾ ਜਾਂਦਾ ਸੀ।
58. ਬ੍ਰਾਹਮਣੀ ਜਾਤ-ਵਿਵਸਥਾ ਮਾਨਵਤਾ ਵਿਰੋਧੀ ਹੈ, ਜਿਸ ਵਿਚ ਛੋਟੀਆਂ ਜਾਤਾਂ ਦੇ ਲੋਕਾਂ ਨੂੰ ਨਫ਼ਰਤ ਕਰਨੀ ਇਕ ਆਮ ਗੱਲ ਹੈ। ਪੰਜਾਬ ਦੇ ਪਿੰਡਾਂ ਵਿਚ ਤਰਖਾਣਾਂ ਨੂੰ ਅਜੇ ਵੀ 'ਗੁੱਲੀ ਘੜ' ਕਹਿ ਕੇ ਨੀਵਾਂ ਦਿਖਾਇਆ ਜਾਂਦਾ ਹੈ। ਜਦੋਂ ਗਿ. ਜ਼ੈਲ ਸਿੰਘ ਭਾਰਤ ਦੇ ਰਾਸ਼ਟਰਪਤੀ ਬਣ ਗਏ ਤਾਂ ਤਰਖਾਣ ਹੋਣ ਕਰਕੇ, ਪੰਜਾਬ ਦੇ ਪਿੰਡਾਂ ਦੇ ਨਾਸਮਝ ਲੋਕ ਕਹਿੰਦੇ ਸਨ ਕਿ ਦੇਖੋ! ਹੁਣ ਤਾਂ ਗੁੱਲੀਘੜ ਵੀ ਰਾਸ਼ਟਰਪਤੀ ਬਣ ਗਿਐ।
ਪਰ ਗੁਰੂ ਨਾਨਕ ਸਾਹਿਬ ਨੇ ਗਰੀਬਾਂ, ਨਿਤਾਣਿਆਂ, ਨਿਮਾਣਿਆਂ ਤੇ ਨਿਧਰਿਆਂ ਦਾ ਸਾਥ ਦਿੱਤਾ ਸੀ। ਉਨ੍ਹਾਂ ਨੂੰ ਪਿਆਰ ਕਰਨ ਵਾਲੇ ਇਹੀ ਲੋਕ ਸਨ।

ਉੱਪਰ ਪਾ ਦਿੱਤਾ। ਆਪ ਉਸ ਤੱਪੜੀ ਨੂੰ ਲੈ ਕੇ ਝੁੱਗੀ ਤੋਂ ਬਾਹਰ ਖੁਲ੍ਹੇ ਅਸਮਾਨ ਹੇਠ ਲੇਟਣ ਦੀ ਤਿਆਰੀ ਕੀਤੀ। ਭਾਈ ਲਾਲੋ ਕੋਲ ਹੋਰ ਕੋਈ ਵਿਛਾਉਣਾ ਨਹੀਂ ਸੀ। ਸ਼ਾਮ ਹੋਈ ਤਾਂ ਤੱਪੜੀ ਉੱਪਰ ਬੈਠ ਕੇ, ਭਾਈ ਮਰਦਾਨੇ ਨੂੰ ਫੁਰਮਾਇਆ- "ਮਰਦਾਨਿਆ! ਛੇੜ ਰਬਾਬ! ਨਿਰੰਕਾਰ ਦੀ ਸਿਫਤ ਗਾਈਏ।" ਰਬਾਬ ਉੱਪਰ ਮਰਦਾਨੇ ਦੀਆਂ ਉਂਗਲਾਂ ਨ੍ਰਿਤ ਕਰਨ ਲਗੀਆਂ ਤੇ ਰਬਾਬ ਵਿਚੋਂ ਇਲਾਹੀ ਧੁਨ ਉਪਜੀ। ਗੁਰੂ-ਬਾਬੇ ਨੇ ਸੂਹੀ ਰਾਗ ਵਿਚ ਸ਼ਬਦ ਕੀਤਾ:

ਮੇਰਾ ਮਨੁ ਰਾਤਾ ਗੁਣ ਰਵੈ, ਮਨਿ ਭਾਵੈ ਸੋਈ ॥
ਗੁਰ ਕੀ ਪਉੜੀ ਸਾਚ ਕੀ, ਸਾਚਾ ਸੁਖੁ ਹੋਈ ॥
ਸੁਖਿ ਸਹਜਿ ਆਵੈ ਸਾਚ ਭਾਵੈ, ਸਾਚ ਕੀ ਮਤਿ ਕਿਉ ਟਲੈ ॥
ਇਸਨਾਨੁ ਦਾਨੁ ਸੁਗਿਆਨੁ ਮਜਨੁ, ਆਪਿ ਅਛਲਿਓ ਕਿਉ ਛਲੈ ॥
ਪਰਪੰਚ ਮੋਹ ਬਿਕਾਰ ਥਾਕੇ, ਕੂੜੁ ਕਪਟੁ ਨ ਦੋਈ ॥
ਮੇਰਾ ਮਨੁ ਰਾਤਾ ਗੁਣ ਰਵੈ, ਮਨਿ ਭਾਵੈ ਸੋਈ ॥੧॥
ਸਾਹਿਬੁ ਸੋ ਸਾਲਾਹੀਐ, ਜਿਨਿ ਕਾਰਣੁ ਕੀਆ ॥
ਮੈਲੁ ਲਾਗੀ ਮਨਿ ਮੈਲਿਐ, ਕਿਨੈ ਅੰਮ੍ਰਿਤੁ ਪੀਆ ॥
ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ, ਗੁਰ ਪਹਿ ਮੋਲੁ ਕਰਾਇਆ ॥
ਆਪਨੜਾ ਪ੍ਰਭੁ ਸਹਜਿ ਪਛਾਤਾ, ਜਾ ਮਨੁ ਸਾਚੈ ਲਾਇਆ ॥
ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ, ਕਿਉ ਮਿਲੈ ਹੋਇ ਪਰਾਇਆ ॥
ਸਾਹਿਬੁ ਸੋ ਸਾਲਾਹੀਐ, ਜਿਨਿ ਜਗਤੁ ਉਪਾਇਆ ॥੨॥
ਆਇ ਗਇਆ ਕੀ ਨ ਆਇਓ, ਕਿਉ ਆਵੈ ਜਾਤਾ ॥
ਪ੍ਰੀਤਮ ਸਿਉ ਮਨੁ ਮਾਨਿਆ, ਹਰਿ ਸੇਤੀ ਰਾਤਾ ॥
ਸਾਹਿਬ ਰੰਗਿ ਰਾਤਾ ਸਚ ਕੀ ਬਾਤਾ, ਜਿਨਿ ਬਿੰਬ ਕਾ ਕੋਟੁ ਉਸਾਰਿਆ ॥
ਪੰਚ ਭੂ ਨਾਇਕੋ ਆਪਿ ਸਿਰੰਦਾ, ਜਿਨਿ ਸਚ ਕਾ ਪਿੰਡੁ ਸਵਾਰਿਆ ॥
ਹਮ ਅਵਗਣਿਆਰੇ ਤੂ ਸੁਣਿ ਪਿਆਰੇ, ਤੁਧੁ ਭਾਵੈ ਸਚੁ ਸੋਈ ॥
ਆਵਣ ਜਾਣਾ ਨਾ ਥੀਐ, ਸਾਚੀ ਮਤਿ ਹੋਈ ॥੩॥
ਅੰਜਨੁ ਤੈਸਾ ਅੰਜੀਐ, ਜੈਸਾ ਪਿਰ ਭਾਵੈ ॥
ਸਮਝੈ ਸੂਝੈ ਜਾਣੀਐ, ਜੇ ਆਪਿ ਜਾਣਾਵੈ ॥
ਆਪਿ ਜਾਣਾਵੈ ਮਾਰਗਿ ਪਾਵੈ, ਆਪੇ ਮਨੂਆ ਲੇਵਏ ॥
ਕਰਮ ਸੁਕਰਮ ਕਰਾਏ ਆਪੇ, ਕੀਮਤਿ ਕਉਣ ਅਭੇਵਏ ॥
ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮੁ ਰਿਦੈ ਮਨੁ ਮਾਨਿਆ ॥
ਅੰਜਨੁ ਨਾਮੁ ਤਿਸੈ ਤੇ ਸੂਝੈ, ਗੁਰ ਸਬਦੀ ਸਚੁ ਜਾਨਿਆ ॥੪॥
ਸਾਜਨ ਹੋਵਨਿ ਆਪਣੇ, ਕਿਉ ਪਰ ਘਰ ਜਾਹੀ ॥
ਸਾਜਨ ਰਾਤੇ ਸਚ ਕੇ, ਸੰਗੇ ਮਨ ਮਾਹੀ ॥
ਮਨ ਮਾਹਿ ਸਾਜਨ ਕਰਹਿ ਰਲੀਆ, ਕਰਮ ਧਰਮ ਸਬਾਇਆ ॥
ਅਠਸਠਿ ਤੀਰਥ ਪੁੰਨ ਪੂਜਾ, ਨਾਮੁ ਸਾਚਾ ਭਾਇਆ ॥

ਆਪਿ ਸਾਜੇ ਥਾਪਿ ਵੇਖੈ, ਤਿਸੈ ਭਾਣਾ ਭਾਇਆ ॥
ਸਾਜਨ ਰਾਂਗਿ ਰੰਗੀਲੜੇ, ਰੰਗੁ ਲਾਲੁ ਬਣਾਇਆ ॥੫॥
ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ ॥
ਕਿਉ ਰਾਹਿ ਜਾਵੈ ਮਹਲੁ ਪਾਵੈ, ਅੰਧ ਕੀ ਮਤਿ ਅੰਧਲੀ ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ, ਅੰਧੁ ਬੂਡੌ ਧੰਧਲੀ ॥
ਦਿਨੁ ਰਾਤਿ ਚਾਨਣੁ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ, ਰਾਹੁ ਪਾਧਰੁ ਗੁਰੁ ਦਸੈ ॥੬॥
ਮਨੁ ਪਰਦੇਸੀ ਜੇ ਥੀਐ, ਸਭੁ ਦੇਸੁ ਪਰਾਇਆ ॥
ਕਿਸੁ ਪਹਿ ਖੋਲ੍ਹਉ ਗੰਠੜੀ, ਦੂਖੀ ਭਰਿ ਆਇਆ ॥
ਦੂਖੀ ਭਰਿ ਆਇਆ ਜਗਤੁ ਸਬਾਇਆ, ਕਉਣੁ ਜਾਣੈ ਬਿਧਿ ਮੇਰੀਆ ॥
ਆਵਣੇ ਜਾਵਣੇ ਖਰੇ ਡਰਾਵਣੇ, ਤੋਟਿ ਨ ਆਵੈ ਫੇਰੀਆ ॥
ਨਾਮ ਵਿਹੂਣੇ ਊਣੇ ਝੂਣੇ, ਨਾ ਗੁਰਿ ਸਬਦੁ ਸੁਣਾਇਆ ॥
ਮਨੁ ਪਰਦੇਸੀ ਜੇ ਥੀਐ, ਸਭੁ ਦੇਸੁ ਪਰਾਇਆ ॥੭॥
ਗੁਰ ਮਹਲੀ ਘਰਿ ਆਪਣੈ, ਸੋ ਭਰਪੁਰਿ ਲੀਣਾ ॥
ਸੇਵਕੁ ਸੇਵਾ ਤਾਂ ਕਰੇ, ਸਚ ਸਬਦਿ ਪਤੀਣਾ ॥
ਸਬਦੇ ਪਤੀਜੈ ਅੰਕੁ ਭੀਜੈ, ਸੁ ਮਹਲੁ ਮਹਲਾ ਅੰਤਰੇ ॥
ਆਪਿ ਕਰਤਾ ਕਰੇ ਸੋਈ, ਪ੍ਰਭੁ ਆਪਿ ਅੰਤਿ ਨਿਰੰਤਰੇ ॥
ਗੁਰ ਸਬਦਿ ਮੇਲਾ ਤਾਂ ਸੁਹੇਲਾ, ਬਾਜੰਤ ਅਨਹਦ ਬੀਣਾ ॥
ਗੁਰ ਮਹਲੀ ਘਰਿ ਆਪਣੈ, ਸੋ ਭਰਿਪੁਰਿ ਲੀਣਾ ॥੮॥
ਕੀਤਾ ਕਿਆ ਸਾਲਾਹੀਐ, ਕਰਿ ਵੇਖੈ ਸੋਈ ॥
ਤਾ ਕੀ ਕੀਮਤਿ ਨ ਪਵੈ, ਜੇ ਲੋਚੈ ਕੋਈ ॥
ਕੀਮਤਿ ਸੋ ਪਾਵੈ ਆਪਿ ਜਾਣਾਵੈ, ਆਪਿ ਅਭੁਲੁ ਨ ਭੁਲਏ ॥
ਜੈ ਜੈ ਕਾਰੁ ਕਰਹਿ ਤੁਧੁ ਭਾਵਹਿ, ਗੁਰ ਕੈ ਸਬਦਿ ਅਮੁਲਏ ॥
ਹੀਣਉ ਨੀਚੁ ਕਰਉ ਬੇਨੰਤੀ, ਸਾਚੁ ਨ ਛੋਡਉ ਭਾਈ ॥
ਨਾਨਕ ਜਿਨਿ ਕਰਿ ਦੇਖਿਆ, ਦੇਵੈ ਮਤਿ ਸਾਈ ॥੯॥

ਮਧੁਰ ਕੀਰਤਨ ਸੁਣ ਕੇ ਚਾਰ-ਚੁਫੇਰੇ ਦੇ ਲੋਕ ਅਨੰਦਿਤ ਹੋ ਉਠੇ। ਉਨ੍ਹਾਂ ਕੋਲ ਰਿਹਾ ਨਾ ਗਿਆ ਅਤੇ ਉਹ ਗਰੀਬ ਲਾਲੋ ਦੀ ਝੁੱਗੀ ਵੱਲ ਹੋ ਤੁਰੇ ਜਿਥੇ ਲੋਕ ਜਾਣਾ ਵੀ ਪਸੰਦ ਨਹੀਂ ਕਰਦੇ ਸਨ ਕਿਉਂ ਜੁ ਗਰੀਬ ਬੰਦੇ ਦੀ ਕਿਸਨੂੰ ਪਰਵਾਹ ਹੁੰਦੀ ਹੈ ? ਭਾਈ ਲਾਲੋ 'ਕੰਮੀ-ਕਮੀਨ' ਜੁ ਸੀ। ਪਰ ਉਸ ਕੋਲ ਸੰਤੋਖ ਸੀ ਅਤੇ ਇਮਾਨਦਾਰੀ ਤੇ ਮਿਹਨਤ ਨਾਲ ਕਿਸਾਨਾਂ ਦੇ ਹੱਲ, ਪੰਜਾਲੀਆਂ, ਕਹੀਆਂ, ਰੰਬੇ, ਦਾਤੀਆਂ, ਕਿੱਲੇ, ਬੂਹੇ ਤੇ ਦਰਵਾਜ਼ੇ ਬਣਾਉਂਦਾ ਸੀ। ਉਸਦੀ ਮਿਹਨਤ ਦਾ ਫਲ ਹੁੰਦਾ ਸੀ ਕੁਝ ਸੇਰ ਦਾਣੇ ਜਾਂ ਸਬਜ਼ੀ। ਪਿੰਡ ਦੇ ਕਿਸਾਨਾਂ ਨੇ ਉਸਨੂੰ ਇਤਨੀ ਕੁ ਖੁਲ੍ਹ ਦਿੱਤੀ ਹੋਈ ਸੀ ਕਿ ਲੋੜ ਪੈਣ 'ਤੇ ਖੇਤਾਂ ਵਿਚੋਂ ਸਾਗ ਜਾਂ

ਮੂਲੀ ਆਦਿ ਲੈ ਜਾਵੇ। ਜਦੋਂ ਲੋੜ ਹੁੰਦੀ ਉਸਦੀ ਬੀਵੀ ਲੈ ਆਉਂਦੀ ਸੀ। ਕਦੇ ਕਦੇ ਜਦੋਂ ਕੋਈ ਉਸਦੇ ਕੰਮ ਤੋਂ ਖ਼ੁਸ਼ ਹੁੰਦਾ ਤਾਂ ਸੇਰ-ਦੋ ਸੇਰ ਗੁੜ ਜਾਂ ਮੱਕੀ-ਬਾਜਰਾ ਵੀ ਦੇ ਦਿੰਦਾ। ਸਾਰੇ ਇਲਾਕੇ ਵਿਚ ਭਾਈ ਲਾਲੋ ਵਰਗਾ ਸਿਆਣਾ ਤਰਖਾਣ ਕੋਈ ਨਹੀਂ ਸੀ। ਪਰ, ਉਸਦੀ ਸਿਆਣਪ ਤੇ ਮਿਹਨਤ ਨਾਲ ਘਰ ਪੂਰੀ ਨਹੀਂ ਪੈਂਦੀ ਸੀ। ਉਸਦੀ ਮਾਂ ਤਾਂ ਬਚਪਨ ਵਿਚ ਹੀ ਮਰ ਗਈ ਸੀ ਅਤੇ ਪਿਉ ਖੰਘ-ਖੰਘ ਕੇ ਦੋ ਮਹੀਨੇ ਪਹਿਲਾਂ ਪੂਰਾ ਹੋ ਗਿਆ ਸੀ। ਉਸਦੇ ਬਾਲ ਦੋ ਤੇ ਤਿੰਨ ਕੁ ਸਾਲ ਦੇ ਸਨ। ਤੰਗ-ਦਸਤੀ ਨੇ ਉਸਦੀ ਬਾਈ ਸਾਲਾ ਬੀਵੀ ਦਾ ਚਿਹਰਾ ਚਾਲੀ ਸਾਲ ਦੀ ਔਰਤ ਵਰਗਾ ਕਰ ਦਿੱਤਾ ਸੀ। ਅੱਜ ਬਾਬੇ ਦੇ ਆਉਣ ਕਰਕੇ ਇਸ ਗ਼ਰੀਬ ਲਾਲੋ ਦਾ ਵਿਹੜਾ ਸਚਖੰਡ ਬਣ ਗਿਆ ਅਤੇ ਲੋਕਾਂ ਨੇ ਇਸ ਵਿਹੜੇ ਦੀ ਮਿੱਟੀ ਨੂੰ ਚੁੱਕ ਕੇ ਆਪਣੇ ਮੱਥੇ ਉੱਪਰ ਲਾ ਕੇ, ਖ਼ੁਦ ਨੂੰ ਵਡਭਾਗੀ ਸਮਝਿਆ। ਭਾਈ ਲਾਲੋ ਦੇ ਘਰ ਜੋ ਵੀ ਮਾੜਾ ਮੋਟਾ ਕਪੜਾ, ਬੋਰੀ ਜਾਂ ਤਪੜੀ ਸੀ, ਸਭ ਲੋਕਾਂ ਦੇ ਬੈਠਣ ਲਈ ਵਿਛਾਅ ਦਿੱਤੀ। ਪਰ ਇਹ ਸਭ ਕੁਝ ਕਾਫ਼ੀ ਨਹੀਂ ਸੀ। ਲੋਕ ਜ਼ਮੀਨ ਉੱਪਰ ਹੀ ਬੈਠ ਕੇ ਕੀਰਤਨ ਸੁਣਦੇ ਰਹੇ। ਸਮਾਂ ਜਿਵੇਂ ਖਲੋ ਗਿਆ। ਅੱਧੀ ਰਾਤ ਹੋਈ ਤਾਂ ਮਰਦਾਨੇ ਕਿਹਾ, "ਬਾਬਾ ਜੀ ਮੇਰੀਆਂ ਉਂਗਲਾਂ ਥੱਕ ਗਈਆਂ ਹਨ ਤੇ ਮੇਰਾ ਭੁੱਖ ਨਾਲ ਬੁਰਾ ਹਾਲ ਹੈ....ਨਾਲੇ ਮੈਂ ਤੜਕੇ ਤਲਵੰਡੀ ਵੀ ਜਾਣਾ ਹੈ। ਕੁਛ ਕੁ ਅਰਾਮ ਕਰ ਲਈਏ।" ਸੰਗਤ ਵਿਚੋਂ ਇਕ ਪ੍ਰੇਮੀ ਨੇ ਹੱਥ ਬੰਨ੍ਹ ਕੇ ਜੋਦੜੀ ਕੀਤੀ, "ਬਾਬਾ! ਕੁਝ ਦਿਨ ਰਹੁ ਤੇ ਸਾਡੇ ਮਨ ਨੂੰ ਠਾਰ....ਤਪੇ ਪਏ ਹਾਂ।" ਗੁਰੂ-ਬਾਬਾ ਮੁਸਕਰਾਇਆ ਤੇ ਇਸ਼ਾਰੇ ਨਾਲ ਸਹਿਮਤੀ ਦਿੱਤੀ। ਸਾਰੀ ਸੰਗਤ ਧੰਨ-ਧੰਨ ਕਰਦੀ ਨਿਹਾਲ ਹੋ ਕੇ ਘਰਾਂ ਨੂੰ ਪਰਤੀ।

ਭਾਈ ਲਾਲੋ ਗਲ਼ ਵਿਚ ਪੱਲਾ ਪਾ ਕੇ ਭਰੀਆਂ ਅੱਖਾਂ ਨਾਲ ਬੋਲਿਆ, "ਬਾਬਾ ਜੀ ਪ੍ਰਸ਼ਾਦ ਤਿਆਰ ਹੈ, ਲਿਆਈਏ?"

ਗੁਰੂ-ਬਾਬੇ ਦੇ ਕੁਝ ਬੋਲਣ ਤੋਂ ਪਹਿਲਾਂ ਹੀ ਭਾਈ ਮਰਦਾਨਾ ਬੋਲ ਪਿਆ, "ਹਾਂ ਜੀ! ਛੇਤੀ ਲਿਆਉ।" ਉਹ ਭੁੱਖ ਨਾਲ ਬੇਹਾਲ ਸੀ। ਪਰ ਗੁਰੂ-ਬਾਬੇ ਦੇ ਚਿਹਰੇ ਉੱਪਰ ਨਾ ਥਕਾਵਟ ਦਾ ਚਿੰਨ੍ਹ ਸੀ ਅਤੇ ਨਾ ਹੀ ਭੁੱਖ ਦਾ ਰੰਗ। ਉਹ ਸ਼ਾਂਤ-ਚਿਤ ਸੀ ਅਤੇ ਭਾਈ ਲਾਲੋ ਦੀ ਬੀਵੀ ਦੋਹਾਂ ਹੱਥਾਂ ਵਿਚ ਥਾਲ ਫੜ ਕੇ, ਬੜੇ ਅਦਬ ਨਾਲ ਆਈ। ਉਸਦੀ ਚਾਲ ਵਿਚ ਕੁਝ ਸੰਕੋਚ ਸੀ ਤੇ ਕਿਸੇ ਹਿਚਕਚਾਹਟ ਕਾਰਨ ਉਸਦੇ ਪੈਰਾਂ ਦਾ ਸੰਤੁਲਨ ਠੀਕ ਨਹੀਂ ਸੀ। ਉਸਦੇ ਚਿਹਰੇ ਉੱਪਰ ਕੁਝ ਹੀਣਤਾ ਦੇ ਸ਼ਬਦ ਲਿਖੇ ਹੋਏ ਸਨ, ਜਿਨ੍ਹਾਂ ਨੂੰ ਪੜ੍ਹਨਾ ਹਰ ਕਿਸੇ ਲਈ ਔਖਾ ਨਹੀਂ ਸੀ। ਪਰ ਮਰਦਾਨੇ ਕੋਲ ਇਹ ਲਿਖਤ ਪੜ੍ਹਨ ਦੀ ਫ਼ੁਰਸਤ ਨਹੀਂ ਸੀ। ਭਾਈ ਲਾਲੋ ਦੀ ਬੀਵੀ ਝੁਕੀ ਅਤੇ ਉਸਨੇ ਕੰਬਦੇ ਹੱਥਾਂ ਨਾਲ ਥਾਲ ਪਰੋਸ ਦਿੱਤੇ। ਥਾਲਾਂ ਵਿਚ ਬਾਜਰੇ ਦੀ ਰੋਟੀ ਅਤੇ ਹਰੀਆਂ ਮਿਰਚਾਂ ਦੀ ਚੱਟਣੀ ਸੀ। ਗੁਰੂ-ਬਾਬਾ ਤੇ ਮਰਦਾਨਾ ਸ਼ਾਮ ਨੂੰ ਅਚਨਚੇਤ ਆ ਗਏ ਸਨ ਅਤੇ ਉਸਦੇ ਘਰ ਅੱਜ ਕੋਈ ਲਾਵਣ ਨਹੀਂ ਸੀ। ਮਨ ਹੀ ਮਨ ਸੋਚ ਰਹੀ ਸੀ ਕਿ ਦੁਨੀਆਂ ਨੂੰ ਤਾਰਨ ਵਾਲੇ ਗੁਰੂ-ਬਾਬੇ ਦੀ ਉਹ ਸੇਵਾ ਕਰਨ ਜੋਗੀ ਨਹੀਂ। ਜਦੋਂ ਥਾਲ ਪਰੋਸੇ ਤਾਂ ਨੈਣਾਂ

ਵਿਚੋਂ ਹੰਝੂਆਂ ਦਾ ਚਸ਼ਮਾ ਫੁੱਟ ਪਿਆ। ਉਹ ਛੇਤੀ ਛੇਤੀ ਝੁੱਗੀ ਵੱਲ ਮੁੜ ਗਈ। ਉਸਦੇ ਸਬਰ ਦਾ ਬੰਨ੍ਹ ਟੁੱਟ ਗਿਆ। ਉਸ ਨੂੰ ਗ਼ਰੀਬੀ ਅਤੇ ਲਾਚਾਰਗੀ ਨੇ ਸ਼ਰਮਿੰਦਗੀ ਦਿਵਾਈ ਸੀ। ਪਰ ਬਾਹਰ ਗੁਰੂ-ਬਾਬਾ ਤੇ ਮਰਦਾਨਾ ਇਸ ਪ੍ਰਾਹੁਣਾਚਾਰੀ ਦਾ ਅਨੰਦ ਲੈ ਰਹੇ ਸਨ। ਭੁੱਖ ਲਗੀ ਹੋਵੇ ਤਾਂ ਹੀ ਖਾਣ ਦੇ ਪਦਾਰਥ ਸੁਆਦੀ ਲਗਦੇ ਹਨ। ਭੁੱਖ ਨਾ ਹੋਵੇ ਤਾਂ ਸੁਆਦੀ ਤੋਂ ਸੁਆਦੀ ਵਸਤੂ ਵਲ ਵੇਖਣ ਨੂੰ ਵੀ ਚਿਤ ਨਹੀਂ ਕਰਦਾ। ਇਕ ਇਕ ਗਰਾਹੀ ਵਿਚੋਂ ਜਿਵੇਂ ਅੰਮ੍ਰਿਤ-ਰਸ ਤਨ ਤੇ ਮਨ ਦੋਹਾਂ ਨੂੰ ਤ੍ਰਿਪਤ ਕਰ ਰਿਹਾ ਸੀ। ਪ੍ਰਸ਼ਾਦਾ ਛੱਕ ਕੇ ਗੁਰੂ-ਬਾਬਾ ਤੇ ਮਰਦਾਨਾ ਤਾਰਿਆਂ ਦੀ ਛਾਵੇਂ ਤਪੜੀ ਉੱਪਰ ਹੀ ਸੌਂ ਗਏ।

ਪਰ ਭਾਈ ਲਾਲੋ ਦੀ ਬੀਵੀ ਨੂੰ ਨੀਂਦ ਨਹੀਂ ਆ ਰਹੀ ਸੀ। ਉਹ ਪਾਸੇ ਮਾਰ ਰਹੀ ਸੀ। ਭਾਈ ਲਾਲੋ ਨੇ ਪੁੱਛਿਆ, "ਕੀ ਗੱਲ ਭਾਗੋ! ਨੀਂਦ ਨਹੀਂ ਆ ਰਹੀ?"

ਭਾਗੋ ਉਸਦੀ ਘਰਵਾਲੀ ਦਾ ਨਾਂ ਸੀ। ਉਸਦੇ ਮਾਪਿਆਂ ਨੇ ਤਾਂ ਉਸਦਾ ਨਾਂ ਭਾਗਵੰਤੀ ਰਖਿਆ ਸੀ, ਪਰ ਭਾਗ ਨੂੰ ਜਿਵੇਂ ਉਸ ਨਾਲ ਕੋਈ ਵੈਰ ਸੀ। ਉਸਨੇ ਭਰੇ ਮਨ ਨਾਲ ਹੌਲੀ ਜਿਹੀ ਪੁੱਛਿਆ, "ਬਾਬਾ ਜੀ, ਸਾਡੇ ਘਰ ਕਦ ਤੀਕ ਰਹਿਣਗੇ?"

ਭਾਈ ਲਾਲੋ ਤਾਂ ਕਿਸੇ ਹੋਰ ਹੀ ਰੰਗ ਵਿਚ ਸੀ। ਉਹ ਲਾਪਰਵਾਹੀ ਨਾਲ ਬੋਲਿਆ, "ਬਾਬਾ ਜੀ ਹੁਣ ਹਮੇਸ਼ਾ ਇਥੇ ਹੀ ਰਹਿਣਗੇ।" ਉਸਦੇ ਰਮਜ਼ ਭਰੇ ਜੁਆਬ ਨੂੰ ਸੁਣ ਕੇ ਭਾਗੋ ਚੁੱਪ ਦੀ ਚੁੱਪ ਹੀ ਰਹਿ ਗਈ। ਭਾਈ ਲਾਲੋ ਦਾ ਤਾਂ ਇਹ ਭਾਵ ਸੀ ਕਿ ਉਸਦੇ ਮਨ ਰੂਪੀ ਘਰ ਵਿਚ ਤਾਂ ਗੁਰੂ-ਬਾਬਾ ਹਮੇਸ਼ਾ ਲਈ ਘਰ ਕਰ ਚੁਕਿਆ ਸੀ। ਭਾਗੋ ਥੋੜ੍ਹੀ ਘਬਰਾਈ ਕਿਉਂ ਜੁ ਉਸਨੂੰ ਆਪਣੀ ਗ਼ਰੀਬੀ ਦਾ ਪਤਾ ਸੀ। ਉਹ ਸਮਝਦੀ ਸੀ ਕਿ ਉਹ ਗੁਰੂ-ਬਾਬੇ ਦੀ ਪ੍ਰਾਹੁਣਾਚਾਰੀ ਕਰਨ ਦੇ ਸਮਰੱਥ ਨਹੀਂ। ਉਹ ਭੋਲੀ ਕੀ ਜਾਣੇ ਕਿ ਉਨ੍ਹਾਂ ਦਾ ਨਾਂ ਤਾਂ ਉਦੋਂ ਤੀਕ ਚੱਲਣਾ ਹੈ ਜਦੋਂ ਤੀਕ ਗੁਰੂ-ਬਾਬੇ ਦਾ ਨਾਂ ਲਿਆ ਜਾਵੇਗਾ ਹੈ। ਉਹ ਨਹੀਂ ਜਾਣਦੀ ਸੀ ਕਿ ਗੁਰੂ-ਬਾਬੇ ਨੇ ਉਨ੍ਹਾਂ ਨੂੰ ਆਪਣੇ ਲਈ ਚੁਣ ਕੇ, ਹਮੇਸ਼ਾ ਲਈ ਧੰਨ ਕਰ ਦਿੱਤਾ ਹੈ। ਉਸਦੇ ਨਾਂ 'ਭਾਗੋ' ਨੂੰ ਅਰਥ ਮਿਲ ਚੁੱਕਾ ਸੀ। ਫਿਰ ਉਸਦੀ ਵੀ ਅੱਖ ਲਗ ਗਈ।

ਗੁਰੂ-ਬਾਬਾ ਕੁਝ ਦੇਰ ਸੌਣ ਤੋਂ ਬਾਅਦ ਪਹਿਰ ਰਾਤ ਰਹਿੰਦੀ ਜਾਗ ਪਿਆ। ਮਰਦਾਨਾ ਵੀ ਜਾਗਿਆ ਤੇ ਥੋੜ੍ਹਾ ਨਾਸ਼ਤਾ ਲੈਣ ਤੋਂ ਬਾਅਦ ਉਹ ਇਕੱਲਾ ਤਲਵੰਡੀ ਵਲ ਚੱਲ ਪਿਆ।

ਮਰਦਾਨਾ ਤਲਵੰਡੀ ਦੇ ਰਾਹ ਤੇ ਜਾਂਦਿਆਂ ਸੋਚ ਰਿਹਾ ਸੀ ਕਿ ਜਦੋਂ ਉਹ ਘਰ ਪਹੁੰਚੇਗਾ ਤਾਂ ਉਸਦੀ ਪਤਨੀ ਅਤੇ ਬੱਚੇ ਬੜੇ ਖ਼ੁਸ਼ ਹੋਣਗੇ। ਉਸਦੀ ਘਰਵਾਲੀ ਸੋਹਣੀ-ਸੁਨੱਖੀ ਸੀ। ਭਾਵੇਂ ਉਹ ਆਪਣੀ ਧੀ ਦਾ ਵਿਆਹ ਗੁਰੂ-ਬਾਬੇ ਦੀ ਕ੍ਰਿਪਾ ਨਾਲ ਕਰ ਚੁਕਿਆ ਸੀ, ਪਰ ਅਜੇ ਤਕ ਉਸਦਾ ਸੰਸਾਰਕ ਬੋਝ ਹਲਕਾ ਨਹੀਂ ਹੋਇਆ ਸੀ। ਉਸਦੇ ਬੁੱਢੇ ਮਾਪੇ ਉਸ ਦੇ ਘਰ ਉਸਦੀ ਪਤਨੀ ਅਤੇ ਲੜਕੇ ਸ਼ਹਿਜ਼ਾਦੇ ਕੋਲ ਰਹਿੰਦੇ ਸਨ। ਬੁੱਢਾ ਪਿਓ ਮਿਰਾਸੀ ਸੀ ਅਤੇ ਮੰਗ-ਪਿੰਨ ਕੇ ਗੁਜ਼ਾਰਾ

ਕਰਦਾ ਸੀ। ਹੁਣ ਤਾਂ ਦਾਦਾ ਆਪਣੇ ਪੋਤੇ ਸ਼ਹਿਜ਼ਾਦੇ ਨੂੰ ਵੀ ਆਪਣੇ ਨਾਲ ਲੈ ਜਾਂਦਾ। ਜਿਥੇ ਕਿਤੇ ਵਿਆਹ ਜਾਂ ਧਮਾਣ ਬਾਰੇ ਪਤਾ ਲਗਦਾ ਤਾਂ ਇਹ ਦਾਦਾ-ਪੋਤਾ ਉਥੇ ਪਹੁੰਚ ਕੇ ਗਾਉਣ ਸੁਣਾਉਂਦੇ ਅਤੇ ਲੋਕ ਖ਼ੁਸ਼ ਹੋ ਕੇ ਖ਼ੈਰਾਤ ਦਿੰਦੇ ਸਨ। ਸੁਲਤਾਨਪੁਰ ਜਾਣ ਤੋਂ ਪਹਿਲਾਂ ਮਰਦਾਨਾ ਅਤੇ ਉਸਦਾ ਬਾਪ ਬਦਰ ਇਹੀ ਕੰਮ ਕਰਦੇ ਸਨ। ਉਹ ਗੀਤਾਂ ਰਾਹੀਂ ਅਮੀਰ ਲੋਕਾਂ ਦੀਆਂ ਝੂਠੀਆਂ ਤਾਰੀਫ਼ਾਂ ਕਰਕੇ ਉਨ੍ਹਾਂ ਤੋਂ ਖ਼ੈਰਾਤ ਲੈਂਦੇ ਸਨ। ਗੁਰੂ-ਬਾਬੇ ਦੀ ਸੰਗਤ ਸਦਕਾ ਮਰਦਾਨਾ ਵੀ ਰੂਹਾਨੀ ਤੌਰ 'ਤੇ ਉੱਚਾ ਉੱਠ ਚੁਕਿਆ ਸੀ। ਗੁਰੂ-ਬਾਬੇ ਨੇ ਸਿਖਾਇਆ ਸੀ ਕਿ ਮਨੁੱਖ ਨੂੰ ਇਕ ਸਰਬਸ਼ਕਤੀਮਾਨ ਅਕਾਲਪੁਰਖ ਤੋਂ ਬਿਨਾਂ ਕਿਸੇ ਦੇਵੀ-ਦੇਵਤੇ ਜਾਂ ਵੱਡੇ ਤੋਂ ਵੱਡੇ ਮਨੁੱਖ ਅੱਗੇ ਵੀ ਝੁੱਕਣਾ ਨਹੀਂ ਚਾਹੀਦਾ। ਮਨੁੱਖ ਨੂੰ ਮਨੁੱਖ ਦਾ ਗ਼ੁਲਾਮ ਨਹੀਂ ਰਹਿਣਾ ਚਾਹੀਦਾ। ਹਰ ਮਨੁੱਖ ਮਹਾਨ ਹੈ ਕਿਉਂ ਜੁ ਉਸ ਅੰਦਰ ਇਕ ਸਰਬਕਾਲੀ ਅਤੇ ਸਰਬਸ਼ਕਤੀਸ਼ਾਲੀ ਜੋਤ ਜਗ ਰਹੀ ਹੈ। ਦਰਅਸਲ, ਮਨੁੱਖ ਇਸੇ ਸ਼ਕਤੀ ਦਾ ਅੰਸ਼ ਹੈ। ਜੇ ਇਸਨੂੰ ਇਹ ਸਮਝ ਆ ਜਾਏ ਤਾਂ ਫਿਰ ਇਹ ਕਿਸੇ ਵੀ ਮਨੁੱਖ ਦੀ ਗ਼ੁਲਾਮੀ ਨਹੀਂ ਸਹਿ ਸਕਦਾ। ਗੁਰੂ-ਬਾਬੇ ਨੇ ਸੰਗਤ ਨੂੰ ਨਿਰਭਉ-ਨਿਰਵੈਰ ਹੋਣ ਦਾ ਆਦਰਸ਼ ਦਿੱਤਾ ਸੀ। ਸੰਸਾਰ ਵਿਚ ਬੁਰਾਈ ਦਾ ਮੂਲ ਕਾਰਨ 'ਡਰ' ਹੈ। 'ਡਰ' ਨੇ ਹੀ ਮਨੁੱਖ ਨੂੰ ਛੋਟਾ ਕਰਕੇ ਰਖਿਆ ਹੈ। ਡਰ ਕਾਰਨ ਹੀ ਉਹ ਹਮੇਸ਼ਾ ਦੁਬਿਧਾ ਵਿਚ ਤੇ ਭਰਮ ਵਿਚ ਪਿਆ ਰਹਿੰਦਾ ਹੈ। ਉਸਦੀਆਂ ਚਿੰਤਾਵਾਂ ਅਤੇ ਮਾਨਸਿਕ ਤਣਾਅ ਦਾ ਆਧਾਰ ਵੀ ਡਰ ਹੈ। ਇਸ ਡਰ ਕਾਰਣ ਹੀ ਉਹ ਹਰ ਤਰ੍ਹਾਂ ਦਾ ਅਪਰਾਧ ਵੀ ਕਰਨ ਨੂੰ ਤਿਆਰ ਹੋ ਜਾਂਦਾ ਹੈ। ਗੁਰੂ-ਬਾਬੇ ਦੀ ਸੰਗਤ ਵਿਚ ਜਾਣ ਵਾਲਾ ਮਨੁੱਖ ਡਰ ਤੋਂ ਮੁਕਤ ਹੋ ਕੇ ਜੀਵਨ ਨੂੰ ਖੇੜੇ ਸਹਿਤ ਜਿਉਂਦਾ ਹੈ। ਜਦੋਂ ਤੀਕ ਤਿਨਕਾ ਮਾਤਰ ਵੀ ਡਰ ਹੈ ਬੰਦਾ ਸੁਖੀ ਨਹੀਂ ਹੋ ਸਕਦਾ। ਮਰਦਾਨਾ ਭਉ-ਰਹਿਤ ਹੋਣ ਦੀ ਜੁਗਤ ਗੁਰੂ-ਬਾਬੇ ਕੋਲੋਂ ਸਿੱਖ ਚੁੱਕਾ ਸੀ। ਉਸਦਾ ਜੀਵਨ ਬਦਲ ਚੁੱਕਾ ਸੀ। ਉਸਨੇ ਜ਼ਲਾਲਤ ਭਰੀ ਜ਼ਿੰਦਗੀ ਦਾ ਤਿਆਗ ਕਰਕੇ ਗੁਰੂ-ਬਾਬੇ ਦੇ ਆਦਰਸ਼ਾਂ ਅਨੁਸਾਰ ਜਿਊਣ ਦਾ ਫ਼ੈਸਲਾ ਕਰ ਲਿਆ ਸੀ। ਉਸਨੂੰ ਸੂਝ ਹੋ ਚੁੱਕੀ ਸੀ ਕਿ ਗੁਰੂ-ਬਾਬਾ ਜਗਤ ਦੇ ਕਲਿਆਣ ਲਈ ਆਇਆ ਹੈ। ਮਰਦਾਨਾ ਖ਼ੁਸ਼ ਸੀ ਕਿ ਗੁਰੂ-ਬਾਬੇ ਨੇ ਉਸਨੂੰ ਪ੍ਰਵਾਨ ਕੀਤਾ ਸੀ। ਉਸ ਲਈ ਅਜਿਹਾ ਸੋਚਣਾ ਹੀ ਅਨੰਦਿਤ ਹੋਣਾ ਸੀ। ਅਜਿਹੀਆਂ ਸੋਚਾਂ ਵਿਚ ਡੁੱਬਿਆ ਮਰਦਾਨਾ ਕਦੋਂ ਤਲਵੰਡੀ ਪਹੁੰਚ ਗਿਆ, ਉਸਨੂੰ ਪਤਾ ਹੀ ਨਾ ਚਲਿਆ। ਦਿਨ ਚੜ੍ਹ ਚੁੱਕਾ ਸੀ ਅਤੇ ਲੋਕ ਆਪਣੇ ਕੰਮਾਂ-ਕਾਰਾਂ ਵਲ ਨਿਕਲ ਪਏ ਸਨ। ਪਿੰਡ ਦਾ ਜਿਹੜਾ ਵੀ ਬੰਦਾ ਮਿਲਦਾ, ਖ਼ੁਸ਼ ਹੋ ਕੇ ਉਸਨੂੰ 'ਸਤਿ ਕਰਤਾਰ' ਕਹਿੰਦਾ। ਹਰ ਕੋਈ ਗੁਰੂ-ਬਾਬੇ ਬਾਰੇ ਪੁੱਛਦਾ ਕਿ ਕੀ ਉਹ ਵੀ ਆਏ ਹਨ ? ਮਰਦਾਨਾ ਦੱਸਦਾ ਕਿ ਉਹ ਇਸ ਵੇਰ ਇਕੱਲਾ ਆਇਆ ਹੈ। ਤਲਵੰਡੀ ਵਾਲਿਆਂ ਨੇ ਭਾਈ ਮਰਦਾਨੇ ਨੂੰ ਧੰਨਭਾਗੀ ਕਿਹਾ ਅਤੇ ਉਸੇ ਵਿਚੋਂ ਗੁਰੂ-ਬਾਬੇ ਦੇ ਦਰਸ਼ਨ ਕਰ ਲਏ।

ਜਾਂ ਮਰਦਾਨਾ ਘਰ ਪੁੱਜਾ ਤਾਂ ਸਾਰੇ ਜੀਅ ਬੜੇ ਖ਼ੁਸ਼ ਹੋਏ। ਨਾਸ਼ਤਾ ਪਾਣੀ ਕਰਕੇ ਮਰਦਾਨਾ ਆਪਣੇ ਸੌਣ ਦੇ ਕਮਰੇ 'ਚ ਕੁਝ ਸਮਾਂ ਅਰਾਮ ਕਰਨ ਗਿਆ।

ਉਸਦੀ ਪਤਨੀ ਨੇ ਉਸਦੇ ਪੈਰ ਘੁਟਣੇ ਸ਼ੁਰੂ ਕੀਤੇ। ਉਹ ਖ਼ੁਸ਼ ਸੀ ਕਿ ਉਹ ਆਪਣੇ ਖ਼ਸਮ ਦੇ ਪੈਰਾਂ ਵਿਚ ਹੈ। ਸੁਹਾਗਣ ਨੂੰ ਤਾਂ ਪਤੀ ਦੇ ਪੈਰਾਂ ਵਿਚੋਂ ਹੀ ਸਵਰਗ ਮਿਲ ਜਾਂਦਾ ਹੈ। ਘਰ ਵਿਚ ਹੋਰ ਭਾਵੇਂ ਕੁਝ ਵੀ ਨਾ ਹੋਵੇ, ਜੇ ਸੁਹਾਗਣ ਨੂੰ ਪਤੀ ਦਾ ਪਿਆਰ ਮਿਲ ਜਾਵੇ ਤਾਂ ਉਸਨੂੰ ਕੋਈ ਕਮੀ ਮਹਿਸੂਸ ਨਹੀਂ ਹੁੰਦੀ। ਉਸ ਨੇ ਮਰਦਾਨੇ ਨੂੰ ਪੁੱਛਿਆ, "ਕਿੰਨੇ ਦਿਨ ਰਹੋਗੇ?" ਉਹ ਜਾਣਦੀ ਸੀ ਕਿ ਮਰਦਾਨਾ ਛੇਤੀ ਚਲਿਆ ਜਾਵੇਗਾ। ਮਰਦਾਨਾ ਗੁਰੂ-ਬਾਬੇ ਤੋਂ ਜ਼ਿਆਦਾ ਦੇਰ ਤਕ ਦੂਰ ਨਹੀਂ ਰਹਿ ਸਕਦਾ ਸੀ। ਮਰਦਾਨੇ ਨੇ ਆਪਣੀ ਪਤਨੀ, ਜੋ ਉਸਦੀਆਂ ਲੱਤਾਂ ਘੁੱਟ ਰਹੀ ਸੀ, ਦੇ ਹੱਥਾਂ ਨੂੰ ਆਪਣਿਆਂ ਹੱਥਾਂ ਵਿਚ ਘੁੱਟ ਲਿਆ। ਉਸਦੀ ਘਰਵਾਲੀ ਦੇ ਹੱਥ ਨਰਮ ਜਾਂ ਕੂਲੇ ਨਹੀਂ ਸਨ, ਸਗੋਂ ਲੋਹੇ ਵਰਗੇ ਸਖ਼ਤ ਸਨ। ਉਹ ਸਾਰਾ ਦਿਨ ਘਰ ਦੇ ਕੰਮ ਜੁ ਕਰਦੀ ਸੀ। ਮਰਦਾਨੇ ਨੇ ਉਸਦੇ ਇਨ੍ਹਾਂ ਕਿਰਤੀ ਹੱਥਾਂ ਦੀ ਖ਼ੁਸ਼ਬੂ ਲਈ ਤੇ ਇਨ੍ਹਾਂ ਨੂੰ ਚੁੰਮ ਲਿਆ। ਗੁਰੂ-ਬਾਬੇ ਨੇ ਕਿਰਤ ਦੇ ਸਤਿਕਾਰ ਨੂੰ ਆਪਣੇ ਧਰਮ ਦਾ ਸਭ ਤੋਂ ਪ੍ਰਮੁੱਖ ਸਿੱਧਾਂਤ ਬਣਾਇਆ ਅਤੇ ਅਕਾਲਪੁਰਖ ਨੂੰ 'ਕਰਤਾ' ਦੱਸਿਆ। ਅਕਾਲ ਪੁਰਖ ਐਸਾ ਕਰਤਾ ਹੈ ਜੋ ਨਿਰੰਤਰ ਨਵੀਂ ਤੋਂ ਨਵੀਂ ਕਿਰਤ ਕਰ ਰਿਹਾ ਹੈ। ਤਾਂ ਤੇ ਮਨੁੱਖ ਨੂੰ ਵੀ ਕਿਰਤੀ ਹੋਣਾ ਚਾਹੀਦਾ ਹੈ। ਪ੍ਰਭੂ ਦੇ ਕਿਰਤੀ ਹੋਣ ਤੋਂ ਭਾਵ ਉਸਦਾ ਸਿਰਜਕ ਹੋਣਾ ਹੈ। ਇਸੇ ਲਈ ਗੁਰੂ-ਬਾਬੇ ਨੇ ਸ਼ਿਲਪਕਾਰਾਂ, ਕਲਾਕਾਰਾਂ, ਮਜ਼ਦੂਰਾਂ, ਕਿਸਾਨਾਂ, ਵਪਾਰੀਆਂ ਆਦਿ ਦਾ ਸਤਿਕਾਰ ਕੀਤਾ। ਮਰਦਾਨੇ ਨੇ ਮਹਿਸੂਸ ਕੀਤਾ ਕਿ ਉਸਦੀ ਘਰਵਾਲੀ ਦੀਆਂ ਅੱਖਾਂ ਨਮ ਹਨ। ਜਿਥੇ ਉਸਨੂੰ ਪਤੀ ਨਾਲ ਮਿਲਣ ਦੀ ਖ਼ੁਸ਼ੀ ਸੀ, ਉਥੇ ਉਸਦੇ ਬਹੁਤਾ ਚਿਰ ਨਾ ਠਹਿਰਨ ਦੀ ਸੋਚ ਉਸਨੂੰ ਵਿਆਕੁਲ ਵੀ ਕਰ ਰਹੀ ਸੀ। ਮਰਦਾਨੇ ਨੇ ਗੁਰੂ-ਬਾਬੇ ਦੀ ਪ੍ਰਚਾਰ-ਫੇਰੀ ਦੀ ਯੋਜਨਾ ਦੱਸੀ ਕਿ ਉਹ ਰੱਬ ਦਾ ਸੁਨੇਹਾ ਦੇਣ ਦੂਰ ਦੂਰ ਜਾ ਰਹੇ ਹਨ ਅਤੇ ਪਤਾ ਨਹੀਂ ਉਹ ਕਦੋਂ ਵਾਪਸ ਆਉਣਗੇ।

ਮਰਦਾਨੇ ਦੀ ਘਰਵਾਲੀ ਉਦਾਸ ਹੋ ਗਈ ਤੇ ਡੁਸਕਣ ਲੱਗੀ। ਕਹਿਣ ਲੱਗੀ, "ਸਾਡਾ ਕਿਵੇਂ ਸਰੇਗਾ?"

ਮਰਦਾਨੇ ਨੇ ਕਿਹਾ, "ਗੁਰੂ-ਬਾਬੇ ਨੇ ਸਾਰਾ ਪ੍ਰਬੰਧ ਕਰ ਦਿੱਤਾ ਹੈ ਤੇ ਤੈਨੂੰ ਚਿੰਤਾ ਦੀ ਲੋੜ ਨਹੀਂ।...ਕੁਝ ਦਿਨ ਬਾਅਦ ਮਹਿਤਾ ਕਾਲੂ ਤੇ ਹੋਰ ਸਾਰੇ ਸੁਲਤਾਨਪੁਰੋਂ ਤਲਵੰਡੀ ਆ ਜਾਣਗੇ। ਮਹਿਤਾ ਜੀ ਤੁਹਾਡੀ ਹਰ ਲੋੜ ਪੂਰੀ ਕਰਨਗੇ। ਵੇਖ ਭਲੀਏ! ਭਰਜਾਈ ਸੁਲੱਖਣੀ ਅਤੇ ਉਹਦੇ ਬਾਲਕ ਵੀ ਤਾਂ ਹਨ।"

"ਪਰ ਉਹ ਜ਼ਮੀਂਦਾਰ ਨੇ...ਉਨ੍ਹਾਂ ਨੂੰ ਕਿਸੇ ਗੱਲ ਦਾ ਘਾਟਾ ਨਹੀਂ। ਮੈਂ ਤਾਂ ਉਨ੍ਹਾਂ ਵੱਲ ਹੀ ਵੇਖਾਂਗੀ।"

"ਭਲੀਏ! ਤੂੰ ਉਨ੍ਹਾਂ ਨੂੰ ਬੇਗਾਨਾ ਨਾ ਸਮਝ। ਮਹਿਤਾ ਜੀ ਨੇ ਪੂਰੀ ਜ਼ਿੰਮੇਵਾਰੀ ਲਈ ਹੈ।...ਗੁਰੂ-ਬਾਬੇ ਦੇ ਮਿਸ਼ਨ ਵਿਚ ਤੇਰੀ ਕੁਰਬਾਨੀ ਸਭ ਤੋਂ ਵੱਧ ਹੈ, ਜੁ ਤੂੰ ਆਪਣੇ ਖ਼ਸਮ ਨੂੰ ਉਸਦੇ ਹਵਾਲੇ ਕਰ ਰਹੀ ਹੈਂ।"

"ਮੈਨੂੰ ਤੇਰੀ ਹਰ ਪਲ ਲੋੜ ਹੈ। ਖ਼ਸਮ ਪਰਦੇਸ ਹੋਵੇ ਤਾਂ ਪਿੰਡ ਦੇ ਬਦਮਾਸ਼ਾਂ ਦੀ ਨਜ਼ਰ ਵਿਚ ਔਰਤ ਵਸਤੂ ਬਣ ਜਾਂਦੀ ਹੈ ਜਾਂ ਕਟੀ ਪਤੰਗ।...ਜੇ ਤੂੰ ਫੈਸਲਾ

ਕਰ ਹੀ ਲਿਐ ਤਾਂ ਮੈਂ ਮਨ੍ਹਾ ਨਹੀਂ ਕਰ ਸਕਦੀ...ਤੂੰ ਰੁਕਣਾ ਵੀ ਨਹੀਂ।"

—o—

ਸੈਦਪੁਰ ਵਿਚ ਦਿਨ ਚੜ੍ਹਦਿਆਂ ਹੀ ਸਾਰੇ ਪਾਸੇ ਇਹ ਖ਼ਬਰ ਫੈਲ ਗਈ ਕਿ ਭਾਈ ਲਾਲੋ ਦੇ ਘਰ ਗੁਰੂ-ਬਾਬਾ ਟਿਕਿਆ ਹੋਇਆ ਹੈ। ਗੁਰੂ-ਬਾਬੇ ਦੀ ਖ਼ੁਸ਼ਬੋ ਤੋਂ ਕਾਫ਼ੀ ਜਣੇ ਪਹਿਲਾਂ ਹੀ ਜਾਣੂ ਸਨ। ਇਸ ਨਗਰ ਦੇ ਚੌਧਰੀ ਮਲਕ ਭਾਗੋ ਨੇ ਆਪਣੇ ਪਿੱਤਰਾਂ ਦੀ ਯਾਦ ਵਿਚ ਬ੍ਰਹਮ-ਭੋਜ ਦਾ ਆਯੋਜਨ ਕਰਨਾ ਸੀ। ਉਸਨੇ ਸਭ ਸਾਧੂ-ਸੰਤਾਂ ਨੂੰ ਬ੍ਰਹਮ-ਭੋਜ ਵਿਚ ਹਿੱਸਾ ਲੈਣ ਦਾ ਸੱਦਾ ਦਿੱਤਾ ਹੋਇਆ ਸੀ। ਮਲਕ ਭਾਗੋ ਦਾ ਪੂਰਾ ਨਾਂ ਭਾਗ ਮੱਲ ਸੀ ਅਤੇ ਉਹ ਸੈਦਪੁਰ ਦੇ ਨਵਾਬ ਸਿਹਨ ਖ਼ਾਂ ਦਾ ਦੀਵਾਨ ਸੀ।[59] ਇਹ ਦੋਵੇਂ ਜਨਤਾ ਨੂੰ ਕਈ ਢੰਗਾਂ ਨਾਲ ਸਤਾਉਂਦੇ ਸਨ ਅਤੇ ਸੈਦਪੁਰ ਦੀ ਜਨਤਾ ਇਨ੍ਹਾਂ ਦੀਆਂ ਵਧੀਕੀਆਂ ਤੋਂ ਬਹੁਤ ਦੁਖੀ ਸੀ। ਦੂਜੇ ਪਾਸੇ ਇਹ ਖ਼ੁਦ ਨੂੰ ਧਰਮੀ ਹੋਣ ਦਾ ਵਿਖਾਵਾ ਤੇ ਪਾਖੰਡ ਕਰਦੇ ਸਨ। ਬ੍ਰਹਮ ਭੋਜ ਦਾ ਆਯੋਜਨ ਮਲਕ ਭਾਗੋ ਵੱਲੋਂ ਖ਼ੁਦ ਨੂੰ ਧਰਮੀ ਦੱਸਣ ਦਾ ਯਤਨ ਹੀ ਤਾਂ ਸੀ। ਉਸਨੂੰ ਦੱਸਿਆ ਗਿਆ ਕਿ ਨਗਰ ਵਿਚ ਨਾਨਕ ਨਿਰੰਕਾਰੀ ਵੀ ਆਇਆ ਹੋਇਆ ਹੈ। ਉਸਨੇ ਇਕ ਆਦਮੀ ਭੇਜ ਕੇ ਗੁਰੂ-ਬਾਬੇ ਨੂੰ ਸੱਦਾ ਦੇਣ ਭੇਜਿਆ ਪਰ ਗੁਰੂ-ਬਾਬੇ ਨੇ ਸੱਦਾ ਪ੍ਰਵਾਨ ਨਾ ਕੀਤਾ। ਇਸ ਨਾਲ ਮਲਕ ਭਾਗੋ ਦੇ ਅਹੰਕਾਰ ਨੂੰ ਸੱਟ ਵਜੀ। ਉਸਨੇ ਕੁਝ ਸਿਪਾਹੀ ਭੇਜ ਕੇ ਗੁਰੂ-ਬਾਬੇ ਨੂੰ ਬ੍ਰਹਮ-ਭੋਜ ਵਿਚ ਜ਼ਬਰਦਸਤੀ ਲਿਆਉਣ ਦਾ ਫ਼ੈਸਲਾ ਕੀਤਾ। ਸਿਪਾਹੀ ਗੁਰੂ-ਬਾਬੇ ਨੂੰ ਬ੍ਰਹਮ-ਭੋਜ ਵਿਚ ਲੈ ਆਏ। ਮਲਕ ਭਾਗੋ ਨੇ ਕਈ ਤਰ੍ਹਾਂ ਦੇ ਉੱਤਮ ਪਕਵਾਨ ਤਿਆਰ ਕਰਵਾਏ ਸਨ ਜਿਨ੍ਹਾਂ ਨੂੰ ਭਾਰੀ ਗਿਣਤੀ ਵਿਚ ਸਾਧੂ, ਸੰਤ ਤੇ ਫ਼ਕੀਰ ਸੁਆਦ ਨਾਲ ਛੱਕ ਰਹੇ ਸਨ। ਇਹ ਸਭ ਲੋਕ ਮਲਕ ਭਾਗੋ ਤੋਂ ਕੁਝ ਪੈਸੇ ਦਰਸ਼ਨਾਂ ਦੇ ਰੂਪ ਵਿਚ ਵਸੂਲ ਕਰਦੇ ਤੇ ਮਲਕ ਨੂੰ ਸ਼ੁਭ ਅਸੀਸਾਂ ਅਤੇ ਪ੍ਰਸ਼ੰਸਾ ਦੇ ਬੋਲ ਬੋਲਦੇ ਵਿਦਾ ਹੁੰਦੇ। ਤਾਰੀਫ਼ ਦੇ ਸ਼ਬਦ ਸੁਣ ਕੇ ਮਲਕ ਭਾਗੋ ਖ਼ੂਬ ਖ਼ੁਸ਼ ਹੋ ਰਿਹਾ ਸੀ। ਗੁਰੂ-ਬਾਬੇ ਕੋਲ ਆ ਕੇ ਉਸਨੇ ਝੂਠੀ ਨਿਮਰਤਾ ਨਾਲ ਪ੍ਰਸ਼ਾਦਾ ਛਕਣ ਦੀ ਬੇਨਤੀ ਕੀਤੀ ਤਾਂ ਬਾਬੇ ਨੇ ਭੋਜਨ ਛਕਣ ਤੋਂ ਇਨਕਾਰ ਕਰ ਦਿੱਤਾ। ਭਰੀ ਸਭਾ ਵਿਚ ਮਲਕ ਭਾਗੋ ਲਈ ਇਹ ਸਹਿਣਯੋਗ ਨਹੀਂ ਸੀ। ਉਸਦਾ ਕ੍ਰੋਧ ਜਾਗ ਪਿਆ ਤੇ ਜ਼ੋਰ ਦੀ ਚਿਲਾਇਆ, "ਤੂੰ ਇਕ ਸ਼ੂਦਰ ਦੇ ਘਰ ਸੁੱਕੀਆਂ ਰੋਟੀਆਂ ਖਾ ਸਕਦੈਂ...ਇਥੇ ਤਾਂ ਵੰਨ-ਸੁਵੰਨੇ ਪਕਵਾਨ ਬਣੇ ਹਨ ਅਤੇ ਤੂੰ ਇਨਕਾਰ ਕਰ ਰਿਹਾ ਹੈਂ। ਮੈਂ ਇਸਨੂੰ ਆਪਣਾ ਅਪਮਾਨ ਨਾ ਸਮਝਾਂ ਤਾਂ ਕੀ ਸਮਝਾਂ?" ਉਸਦੀ ਹਉਮੈ ਚਰਮ ਸੀਮਾ ਉੱਪਰ ਸੀ। ਕ੍ਰੋਧ ਉਦੋਂ ਹੀ ਆਉਂਦਾ ਹੈ ਜਦੋਂ ਕਿਸੇ ਦੀ ਹਉਮੈ ਨੂੰ ਸੱਟ ਵੱਜਦੀ ਹੈ। ਗੁਰੂ-ਬਾਬੇ ਨੇ ਵੇਖਿਆ ਕਿ ਸਭ ਸਾਧੂ-ਸੰਤ ਤੇ ਇਕੱਠੇ ਹੋਏ ਲੋਕ ਉਸਦੇ ਜੁਆਬ ਨੂੰ ਸੁਣਨ ਲਈ ਬੇਤਾਬ ਹਨ। ਗੁਰੂ-ਬਾਬੇ ਨੇ ਗੰਭੀਰ ਭਾਵ ਨਾਲ ਕਿਹਾ, "ਭਾਈ ਲਾਲੋ ਦੇ ਘਰ ਦਸਾਂ ਨਹੁੰਆਂ ਦੀ ਕਿਰਤ-ਕਮਾਈ ਨਾਲ

---

59. Surinder Singh Kohli, *op.cit.*, p. 11.

ਬਣੀ ਰੋਟੀ ਅੰਮ੍ਰਿਤ ਨਾਲ ਭਰਪੂਰ ਹੈ। ਇਸ ਲਈ ਉਹ ਬਹੁਤ ਤ੍ਰਿਪਤ ਕਰਨ ਵਾਲੀ ਹੈ, ਜਦੋਂ ਕਿ ਤੇਰੇ ਇਹ ਪਕਵਾਨ ਜਨਤਾ ਦੀ ਲੁੱਟ ਕਰਕੇ ਪਾਪ ਦੀ ਕਮਾਈ ਵਿਚੋਂ ਬਣੇ ਹਨ; ਇਨ੍ਹਾਂ ਵਿਚ ਤਾਂ ਮੈਨੂੰ ਗ਼ਰੀਬ ਜਨਤਾ ਦਾ ਖ਼ੂਨ-ਪਸੀਨਾ ਨਜ਼ਰ ਆ ਰਿਹਾ ਹੈ। ਇਸ ਲਈ ਇਹ ਭੋਜਨ ਖਾਣ ਯੋਗ ਨਹੀਂ।" ਇਸ ਤਰ੍ਹਾਂ ਦਾ ਬੇਬਾਕ ਜੁਆਬ ਸੁਣ ਕੇ ਜਨਤਾ ਹੈਰਾਨ ਹੋ ਗਈ। ਕੁਝ ਲਾਲਚੀ ਸਾਧੂ-ਸੰਤ ਸ਼ਰਮਸ਼ਾਰ ਵੀ ਦਿਖੇ ਅਤੇ ਮਨੋ-ਮਨ ਹੀ ਆਪਣੇ ਆਪ ਨੂੰ ਕੋਸਣ ਲੱਗੇ। ਮਲਕ ਭਾਗੋ ਗੁੱਸੇ ਨਵਾਬ ਕੋਲ ਗਿਆ। ਉਨ੍ਹਾਂ ਦੋਹਾਂ ਨੇ ਗੁਰੂ-ਬਾਬੇ ਨੂੰ ਪ੍ਰੇਸ਼ਾਨ ਕਰਦਿਆਂ ਕੁਝ ਦਿਨ ਸੈਦਪੁਰ ਤੋਂ ਬਾਹਰ ਜਾਣ ਤੋਂ ਰੋਕ ਲਿਆ।[60] ਦੋ-ਤਿੰਨ ਦਿਨ ਬਾਅਦ ਭਾਈ ਮਰਦਾਨਾ ਵੀ ਤਲਵੰਡੀ ਤੋਂ ਮੁੜ ਆਇਆ ਸੀ। ਸਾਰੇ ਨਗਰ ਦੀ ਜਨਤਾ ਖ਼ੁਸ਼ ਸੀ ਕਿ ਗੁਰੂ-ਬਾਬੇ ਨੇ ਧਰਮ ਦੇ ਨਾਂ ਉੱਪਰ ਪਾਖੰਡ ਕਰਨ ਵਾਲਿਆਂ ਦੇ ਅਸਲੀ ਚਰਿੱਤਰ ਦਾ ਭਾਂਡਾ ਭੰਨਿਆ ਹੈ। ਗੁਰੂ-ਬਾਬਾ ਜਨਤਾ ਨੂੰ 'ਨਿਰਭਉ' ਬਣਨ ਲਈ 'ਸੱਚ' ਦਾ ਪੁਜਾਰੀ ਬਣ ਰਿਹਾ ਸੀ। ਜੇ ਮਨੁੱਖ ਸੱਚ ਉੱਪਰ ਚਲਦਾ ਹੈ ਤਾਂ ਉਸਨੂੰ ਕਿਸੇ ਦਾ ਡਰ ਨਹੀਂ ਰਹਿੰਦਾ। ਗੁਰੂ-ਬਾਬੇ ਨੇ ਜਨਤਾ ਨੂੰ ਸਮਝਾਇਆ ਕਿ 'ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ'। ਅੰਤ ਨੂੰ ਫ਼ਤਹਿ ਸੱਚ ਦੀ ਹੋਣੀ ਹੈ। ਜ਼ੁਲਮ ਕਰਨਾ ਤੇ ਜ਼ੁਲਮ ਸਹਿਣਾ ਦੋਵੇਂ ਪਾਪ ਹਨ। ਮਲਕ ਭਾਗੋ ਗੁਰੂ-ਬਾਬੇ ਨੂੰ ਸੱਚ ਤੋਂ ਭਟਕਾਉਣ ਵਿਚ ਸਫ਼ਲ ਨਾ ਹੋਇਆ ਅਤੇ ਗੁਰੂ-ਬਾਬਾ ਚੜ੍ਹਦੀਕਲਾ ਵਿਚ ਰਿਹਾ। ਗੁਰੂ-ਬਾਬੇ ਨੇ ਸਿੱਖ ਪੰਥ ਦੀ ਨਿਰੰਤਰਤਾ ਲਈ ਸਭ ਤੋਂ ਪਹਿਲਾ ਕੇਂਦਰ ਸੈਦਪੁਰ ਵਿਚ ਖੋਲ੍ਹਿਆ ਅਤੇ ਭਾਈ ਲਾਲੋ ਨੂੰ ਇਸਦਾ ਮੁੱਖ ਸੇਵਾਦਾਰ ਨਿਯੁਕਤ ਕੀਤਾ। ਨਵਾਬ ਤੇ ਮਲਕ ਭਾਗੋ ਦੇ ਵਿਰੋਧ ਦੇ ਬਾਵਜੂਦ, ਗੁਰੂ-ਬਾਬੇ ਦੇ ਸਿੱਖ ਇਕ ਥਾਂ ਜੁੜ ਕੇ ਗੁਰਬਾਣੀ ਗਾਉਂਦੇ ਤੇ ਸੱਚੇ ਧਰਮ ਦੀ ਚਰਚਾ ਕਰਦੇ।

## ਮੁਲਤਾਨ-ਜਿਉਣਾ ਝੂਠ ਤੇ ਮਰਨਾ ਸੱਚ

ਗੁਰੂ-ਬਾਬਾ ਸੈਦਪੁਰ ਤੋਂ ਮਰਦਾਨੇ ਦੇ ਨਾਲ ਮੁਲਤਾਨ ਵੱਲ ਨੂੰ ਹੋ ਤੁਰਿਆ। ਰਸਤੇ ਵਿਚ ਇਕ ਅਸਥਾਨ ਉੱਪਰ ਕੁਝ ਆਰਾਮ ਕਰਨ ਲਈ ਟਿਕ ਗਏ। ਇਹ ਥਾਂ ਇਕ ਜੰਗਲ ਸੀ। ਮਰਦਾਨੇ ਨੇ ਗੁਰੂ-ਬਾਬੇ ਨੂੰ ਭੁੱਖ ਲੱਗਣ ਦੀ ਗੱਲ ਕਹੀ। ਗੁਰੂ-ਬਾਬੇ ਨੇ ਇਸ਼ਾਰਾ ਕਰਕੇ ਇਕ ਦਿਸ਼ਾ ਵਲ ਜਾਣ ਨੂੰ ਕਿਹਾ ਅਤੇ ਦੱਸਿਆ ਕਿ "ਉਧਰ ਉੱਪਲ ਖਤਰੀਆਂ ਦੇ ਘਰ ਹਨ, ਉਹ ਤੇਰੀ ਸੇਵਾ ਕਰਨਗੇ।" ਗੁਰੂ-ਬਾਬੇ ਦੀ ਜਾਣ-ਪਹਿਚਾਣ ਹਰ ਪਾਸੇ ਫੈਲ ਚੁੱਕੀ ਸੀ। ਜਦੋਂ ਮਰਦਾਨਾ ਉੱਪਲ ਖਤਰੀਆਂ ਦੇ ਪਿੰਡ ਗਿਆ ਤਾਂ ਕੀ ਹਿੰਦੂ ਤੇ ਕੀ ਮੁਸਲਮਾਨ, ਸਭ ਨੇ ਉਸਦੀ ਬਹੁਤ ਆਉ-ਭਗਤ ਕੀਤੀ ਅਤੇ ਪੈਸੇ ਆਦਿ ਵੀ ਦਿੱਤੇ। ਗੁਰੂ-ਬਾਬੇ ਦੇ ਕੁਝ ਸ਼ਰਧਾਲੂਆਂ ਨੇ ਕਈ ਸੌਗਾਤਾਂ ਤੇ ਕੱਪੜੇ ਆਦਿ ਵੀ ਦਿੱਤੇ। ਮਰਦਾਨਾ ਸਭ ਵਸਤਾਂ ਨੂੰ ਪੰਡ ਬੰਨ੍ਹ ਕੇ ਬਾਬੇ ਪਾਸ ਲੈ ਆਇਆ। ਬਾਬਾ ਜੀ ਨੇ ਪੁੱਛਿਆ ਤਾਂ ਮਰਦਾਨੇ ਨੇ ਕਿਹਾ, "ਜੀ ਸੱਚੇ ਪਾਤਸ਼ਾਹ! ਤੇਰੇ ਨਾਵੈ ਦਾ ਸਦਕਾ ਸਾਰਾ ਸਹੁਰੁ ਸੇਵਾ ਨੂੰ ਉੱਠ ਖੜ੍ਹਾ

60. ਇਹ ਇਕ ਕਿਸਮ ਦੀ ਕੈਦ ਸੀ।

ਹੋਆ।" ਗੁਰੂ-ਬਾਬੇ ਮਰਦਾਨੇ ਨੂੰ ਸਮਝਾਇਆ ਕਿ ਇਹ ਸਮਾਨ ਉਨ੍ਹਾਂ ਦੇ ਕਿਸੇ ਕੰਮ ਦਾ ਨਹੀਂ। ਲਾਲਚ ਤੇ ਲੋਭ ਆਤਮਕ ਜੀਵਨ ਦੇ ਰਾਹ ਤੇ ਰੁਕਾਵਟ ਹੈ। ਪਦਾਰਥਾਂ ਦੀ ਲੋੜ ਤਾਂ ਸਭ ਨੂੰ ਹੁੰਦੀ ਹੈ, ਪਰ ਇਨ੍ਹਾਂ ਨੂੰ ਜੀਵਨ-ਮਨੋਰਥ ਨਹੀਂ ਬਣਾਉਣਾ ਚਾਹੀਦਾ। ਲੋੜ ਤੋਂ ਵੱਧ ਪਦਾਰਥਾਂ ਨੂੰ ਲੋੜਵੰਦਾਂ ਵਿਚ ਵੰਡਣਾ ਹੀ ਮਾਲਕ ਦਾ ਸ਼ੁਕਰਾਨਾ ਹੈ।

ਜਦੋਂ ਗੁਰੂ-ਬਾਬਾ ਜੀ ਮੁਲਤਾਨ[61] ਪਹੁੰਚੇ ਤਾਂ ਉਥੋਂ ਦੇ ਪੀਰਾਂ-ਫ਼ਕੀਰਾਂ ਵਿਚ ਖਲਬਲੀ ਮਚ ਗਈ। ਉਹ ਜਾਣਦੇ ਸਨ ਗੁਰੂ-ਬਾਬੇ ਦੀ ਆਮਦ ਨਾਲ ਸਾਰੇ ਲੋਕ ਉਧਰ ਚਲੇ ਜਾਣਗੇ ਅਤੇ ਉਨ੍ਹਾਂ ਦਾ ਹਲਵਾ-ਮੰਡਾ ਖ਼ਤਰੇ ਵਿਚ ਪੈ ਜਾਵੇਗਾ। ਉਹ ਨਹੀਂ ਚਾਹੁੰਦੇ ਸਨ ਕਿ ਗੁਰੂ ਨਾਨਕ ਜੀ ਉਥੇ ਟਿਕਣ। ਉਨ੍ਹਾਂ ਵਿਚੋਂ ਕਿਸੇ ਦਾ ਹੌਂਸਲਾ ਨਹੀਂ ਪੈਂਦਾ ਸੀ ਕਿ ਗੁਰੂ-ਬਾਬੇ ਦਾ ਸਾਹਮਣਾ ਕਰ ਸਕੇ। ਇਸ ਡਰ ਕਾਰਣ ਉਨ੍ਹਾਂ ਨੇ ਦੁੱਧ ਦਾ ਭਰਿਆ ਇਕ ਕਟੋਰਾ ਨੱਕੋ-ਨੱਕ ਭਰ ਕੇ ਗੁਰੂ-ਬਾਬੇ ਨੂੰ ਇਹ ਸਮਝਾਉਣ ਲਈ ਭੇਜਿਆ ਕਿ ਮੁਲਤਾਨ ਵਿਚ ਪਹਿਲਾਂ ਹੀ ਬਹੁਤ ਪੀਰ ਮੌਜੂਦ ਹਨ, ਕਿਸੇ ਹੋਰ ਪੀਰ ਦੀ ਇਥੇ ਲੋੜ ਨਹੀਂ। ਗੁਰੂ-ਬਾਬੇ ਨੇ ਚਮੇਲੀ ਦਾ ਇਕ ਫੁੱਲ ਕਟੋਰੇ ਦੇ ਦੁੱਧ ਉੱਪਰ ਟਿਕਾਅ ਦਿੱਤਾ ਅਤੇ ਉਹ ਕਟੋਰਾ ਵਾਪਸ ਪੀਰਾਂ ਨੂੰ ਭੇਜ ਕੇ ਸੰਦੇਸ਼ ਭੇਜਿਆ ਕਿ ਉਨ੍ਹਾਂ ਦੇ ਆਉਣ ਨਾਲ ਪੀਰਾਂ ਦੇ ਹਲਵੇ-ਮੰਡੇ ਨੂੰ ਕੋਈ ਫ਼ਰਕ ਨਹੀਂ ਪੈਣ ਲੱਗਾ। ਇਸ ਲਈ ਚਿੰਤਾ ਕਰਨ ਦੀ ਲੋੜ ਨਹੀਂ। ਇਸ ਨਾਲ ਪੀਰਾਂ ਨੇ ਰਾਹਤ ਮਹਿਸੂਸ ਕੀਤੀ। ਗੁਰੂ-ਬਾਬਾ ਕੁਝ ਦਿਨ ਇਥੇ ਟਿਕ ਕੇ ਪੀਰਾਂ ਤੇ ਲੋਕਾਂ ਨੂੰ ਸੱਚੇ ਧਰਮ ਦਾ ਗਿਆਨ ਦਿੰਦੇ ਰਹੇ।

ਪੀਰ ਹੋਣ ਜਾਂ ਸਾਧੂ-ਸੰਤ, ਇਨ੍ਹਾਂ ਪ੍ਰਤੀ ਲੋਕ ਇਸ ਕਰਕੇ ਵੀ ਸ਼ਰਧਾ ਰਖਦੇ ਹਨ ਕਿ ਕਿਤੇ ਇਹ ਉਨ੍ਹਾਂ ਨੂੰ ਸਰਾਪ ਨਾ ਦੇ ਦੇਣ। ਪੌਰਾਣਕ ਸਾਹਿਤ ਵਿਚ ਵਰ ਤੇ ਸਰਾਪਾਂ ਦੀਆਂ ਕਈ ਕਥਾਵਾਂ ਮੌਜੂਦ ਹਨ। ਇਹ ਸਾਧੂ ਜਾਂ ਪੀਰ ਉਦੋਂ ਸਰਾਪ ਦਿੰਦੇ ਹਨ ਜਦੋਂ ਇਹ ਕਿਸੇ ਨਾਲ ਬਹੁਤ ਨਾਰਾਜ਼ ਹੋ ਜਾਣ। ਮੁਲਤਾਨ ਦੇ ਪੀਰ ਹਮਜਾ ਗੌਂਸ ਨੇ ਸਾਰੇ ਨਗਰ ਦੀ ਤਬਾਹੀ ਦਾ ਸਰਾਪ ਇਸ ਲਈ ਦਿੱਤਾ ਸੀ ਕਿਉਂਜੁ ਇਕ ਵਿਅਕਤੀ ਨੇ ਪੀਰ ਦੀ ਮੰਗ ਅਨੁਸਾਰ ਆਪਣਾ ਇਕ ਪੁੱਤਰ ਉਸਨੂੰ ਨਹੀਂ ਦਿੱਤਾ ਸੀ। ਪੀਰ ਨੇ ਇਹ ਮੰਗ ਇਸ ਲਈ ਕੀਤੀ ਸੀ ਕਿਉਂ ਜੁ ਉਸ ਵਿਅਕਤੀ ਦੇ ਘਰ ਪੀਰ ਦੇ ਵਰ ਨਾਲ ਹੀ ਬੱਚੇ ਹੋਏ ਸਨ। ਗੁਰੂ-ਬਾਬੇ ਨੇ ਉਸ ਅਖੌਤੀ ਪੀਰ ਨੂੰ ਹਉਮੈ ਤੇ ਕ੍ਰੋਧ ਦਾ ਤਿਆਗ ਕਰਕੇ ਸਰਬੱਤ ਦੇ ਭਲੇ ਅਤੇ ਦਇਆ ਦਾ ਭਾਵ ਧਾਰਨ ਕਰਨ ਦੀ ਸਿੱਖਿਆ ਦਿੱਤੀ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਇਕ ਵਿਅਕਤੀ ਦੀ ਗਲਤੀ ਦੀ ਸਜ਼ਾ ਸਾਰੇ ਨਗਰ ਵਾਸੀਆਂ ਨੂੰ ਦੇਣ ਬਾਰੇ ਸੋਚਣਾ ਠੀਕ ਨਹੀਂ।

ਮੁਲਤਾਨ ਵਿਖੇ ਇਕ ਦਿਨ ਲੋਕਾਂ ਨੂੰ ਉਪਦੇਸ਼ ਦਿੰਦਿਆਂ ਗੁਰੂ-ਬਾਬੇ ਨੇ ਭਾਈ ਮਰਦਾਨੇ ਨੂੰ ਦੋ ਪੈਸੇ ਦੇ ਕੇ ਬਾਜ਼ਾਰੋਂ ਝੂਠ ਤੇ ਸੱਚ ਖ਼ਰੀਦ ਕੇ ਲਿਆਉਣ ਲਈ

61. ਮੁਲਤਾਨ ਧਾਰਮਿਕ ਮਹੱਤਾ ਵਾਲਾ ਨਗਰ ਰਿਹਾ ਹੈ। ਪ੍ਰਸਿੱਧ ਨਾਥ-ਜੋਗੀ ਪੂਰਨ ਨਾਥ ਇਥੋਂ ਦਾ ਰਹਿਣ ਵਾਲਾ ਸੀ ਅਤੇ ਉਸਦਾ ਬਾਪ ਸਲਵਾਨ ਇਥੋਂ ਦਾ ਰਾਜਾ ਸੀ।

ਭੇਜਿਆ। ਮਰਦਾਨਾ ਕਈ ਹੱਟੀਆਂ ਉੱਪਰ ਗਿਆ ਤੇ ਅਖ਼ੀਰ ਇਕ ਹਟਵਾਣੀਏ ਨੇ ਇਕ ਕਾਗਜ਼ ਉੱਪਰ ਇਹ ਲਿਖ ਭੇਜਿਆ, "ਜਿਊਣਾ ਝੂਠ ਤੇ ਮਰਨਾ ਸੱਚ।" ਗੁਰੂ ਜੀ ਨੇ ਸਮਝਾਇਆ ਕਿ ਇਹ ਕਿਰਤੀ ਹਟਵਾਣੀਆ, ਉਸ ਹਉਮੈ ਨਾਲ ਭਰੇ ਪੀਰ ਹਮਜ਼ਾ ਗੌਂਸ ਨਾਲੋਂ ਸੱਚਾ-ਸੁੱਚਾ ਵਿਅਕਤੀ ਹੈ, ਜਿਸਨੂੰ ਜੀਵਨ ਦਾ ਗਿਆਨ ਹੈ।

## ਤੁਲੰਬਾ - ਸੱਜਣ ਠੱਗ ਨਿਸਤਾਰਾ

ਮੁਲਤਾਨੋਂ ਵਾਪਸ ਆਉਂਦਿਆਂ ਰਾਹ ਵਿਚ ਇਕ ਨਗਰ ਦੇ ਬਾਹਰ ਸਰ੍ਹਾਂ ਵਿਚ ਗੁਰੂ-ਬਾਬਾ ਅਤੇ ਮਰਦਾਨਾ ਰੁਕੇ। ਤੁਲੰਬਾ ਨਗਰ ਦੀ ਇਸ ਸਰ੍ਹਾਂ ਵਿਚ ਰਾਤ ਠਹਿਰਨ ਲਈ ਵਪਾਰੀ ਤੇ ਯਾਤਰੀ ਰੁਕਦੇ ਸਨ। ਸਰ੍ਹਾਂ ਦਾ ਮਾਲਕ ਵੇਖਣ ਨੂੰ ਤਾਂ ਬੜਾ ਨੇਕ ਜਾਪਦਾ ਸੀ। ਉਸਨੇ ਸਰ੍ਹਾਂ ਦੇ ਵਿਹੜੇ ਵਿਚ ਮਸੀਤ ਤੇ ਮੰਦਰ ਦੋਵੇਂ ਹੀ ਬਣਾਂ ਰਖੇ ਸਨ ਤਾਂ ਜੋ ਹਰ ਕੋਈ ਇਥੇ ਆਵੇ। ਉਹ ਹਰ ਮਹਿਮਾਨ ਦੀ ਖ਼ੂਬ ਸੇਵਾ ਕਰਦਾ, ਪਰ ਰਾਤ ਨੂੰ ਉਨ੍ਹਾਂ ਨੂੰ ਲੁੱਟ ਲੈਂਦਾ। ਕਦੇ ਕਦੇ ਕਿਸੇ ਦਾ ਕਤਲ ਵੀ ਕਰ ਦਿੰਦਾ ਸੀ। ਇਸ ਦਾ ਇਹ ਘਿਨਾਉਣਾ ਚਿਹਰਾ ਕਿਸੇ ਨੇ ਵੇਖਿਆ ਨਹੀਂ ਸੀ ਤੇ ਇਸਦਾ ਨਾਂ ਸ਼ੇਖ਼ ਸੱਜਣ ਸੀ। ਸ਼ੇਖ਼ ਸੱਜਣ ਨੇ ਗੁਰੂ-ਬਾਬੇ ਦਾ ਦਗਦਗ ਕਰਦਾ ਚਿਹਰਾ ਵੇਖਿਆ ਤਾਂ ਸੋਚਣ ਲੱਗਾ ਕਿ ਇਹ ਕੋਈ ਬਹੁਤ ਅਮੀਰ ਬੰਦਾ ਹੈ ਜਿਸ ਪਾਸ ਕਾਫ਼ੀ ਧਨ-ਦੌਲਤ ਹੋਵੇਗੀ ਤਾਂ ਹੀ ਇਸਨੇ ਸਾਧੂਆਂ ਵਾਲਾ ਭੇਖ ਧਾਰਨ ਕੀਤਾ ਹੋਇਆ ਹੈ। ਉਹ ਮਨ ਹੀ ਮਨ ਖ਼ੁਸ਼ ਹੋ ਕੇ ਗੁਰੂ-ਬਾਬੇ ਤੇ ਮਰਦਾਨੇ ਦੀ ਖ਼ੂਬ ਸੇਵਾ ਕਰਨ ਲੱਗਾ। ਪ੍ਰਸ਼ਾਦਾ ਛਕਾਇਆ ਤੇ ਗੁਰੂ-ਬਾਬੇ ਨੂੰ ਸੌਣ ਦੀ ਬੇਨਤੀ ਕੀਤੀ। ਗੁਰੂ-ਬਾਬੇ ਨੇ ਰਾਤ ਸੌਣ ਤੋਂ ਪਹਿਲਾਂ ਮਰਦਾਨੇ ਨੂੰ ਰਬਾਬ ਛੇੜਨ ਨੂੰ ਕਿਹਾ ਤੇ ਇਹ ਸ਼ਬਦ[62] ਗਾਇਆ:

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥੨॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ ॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥

---

62. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੨੯ ਉੱਪਰ ਦਰਜ ਹੈ: ਇਸ ਸ਼ਬਦ ਦਾ ਭਾਵ: "ਪਾਪੀ ਮਨੁੱਖ ਉਸ ਤਾਂਬੇ ਵਰਗਾ ਹੁੰਦਾ ਹੈ ਜੋ ਮਾਂਜਣ ਤੇ ਖ਼ੂਬ ਚਮਕਣ ਲਗਦਾ ਹੈ ਪਰ ਉਸਦੇ ਅੰਦਰ ਦੀ ਕਾਲਖ਼ ਕਦੇ ਖ਼ਤਮ ਨਹੀਂ ਹੁੰਦੀ। ਚਮਕੀਲ ਨੂੰ ਵੀ ਮਾਂਜੀਏ ਤਾਂ ਉਸ ਦੇ ਅੰਦਰੋਂ ਹੋਰ ਕਾਲਖ਼ ਨਿਕਲਦੀ ਰਹਿੰਦੀ ਹੈ।"

ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥

(ਗੁਰੂ ਗ੍ਰੰਥ ਸਾਹਿਬ, ਪੰਨਾ ੭੨੯)

ਇਸ ਸ਼ਬਦ ਦੇ ਬੋਲ ਸ਼ੇਖ਼ ਸੱਜਣ ਦੇ ਕੰਨਾਂ ਵਿਚ ਪਏ ਤਾਂ ਉਹਦੀ ਰੂਹ ਕੰਬ ਉਠੀ। ਉਸਨੂੰ ਪ੍ਰਕਾਸ਼ ਹੋ ਗਿਆ ਕਿ ਇਹ ਫ਼ਕੀਰ ਉਸਦੇ ਗੁਨਾਹਾਂ ਨੂੰ ਜਾਣਦਾ ਹੈ। ਉਸਦੇ ਪਾਪ ਪ੍ਰਗਟ ਹੋ ਗਏ ਅਤੇ ਉਸਨੇ ਆਪਣੀ ਅੰਦਰਲੀ ਤਸਵੀਰ ਦੇ ਪਹਿਲੀ ਵੇਰ ਦਰਸ਼ਨ ਕੀਤੇ ਜੋ ਬਹੁਤ ਹੀ ਬਿਅੰਕਰ, ਲੋਭੀ, ਪਾਪੀ ਤੇ ਅਧਿਆਤਮਕ ਪੱਖੋਂ ਬਹੁਤ ਹੀ ਕਮਜ਼ੋਰ ਵਿਅਕਤੀ ਵਾਲੀ ਸੀ।[63] ਸ਼ੇਖ਼ ਆਪਣੀ ਅਸਲੀਅਤ ਜਾਣ ਚੁੱਕਾ ਸੀ। ਉਹ ਗੁਰੂ-ਬਾਬੇ ਦੇ ਚਰਨੀਂ ਡਿੱਗ ਪਿਆ। ਸਵੇਰ ਹੋਣ 'ਤੇ ਉਸਨੇ ਪਾਪ ਦੇ ਕਰਮਾਂ ਦੀ ਕਮਾਈ ਸਾਰੀ ਦੌਲਤ ਗੁਰੂ-ਬਾਬੇ ਦੇ ਹੁਕਮ ਨਾਲ ਗ਼ਰੀਬਾਂ ਤੇ ਲੋੜਵੰਦਾਂ ਵਿਚ ਵੰਡ ਦਿੱਤੀ ਅਤੇ ਬਾਬੇ ਦਾ ਸਿੱਖ ਹੋ ਕੇ ਸੱਚਾ-ਸੁੱਚਾ ਪਰਉਪਕਾਰੀ ਜੀਵਨ ਜਿਊਣ ਦਾ ਪ੍ਰਣ ਕੀਤਾ। ਗੁਰੂ-ਬਾਬੇ ਨੇ ਤੁਲੰਬੇ ਦੀ ਇਸ ਸਰਾਂ ਵਿਚ ਧਰਮਸ਼ਾਲਾ[64] ਸਥਾਪਤ ਕੀਤੀ ਤੇ ਸ਼ੇਖ਼ ਸੱਜਣ ਨੂੰ ਇਸਦਾ ਧਰਮਸ਼ਾਲੀਆ ਨਿਯੁਕਤ ਕੀਤਾ।

ਗੁਰੂ ਨਾਨਕ ਸਾਹਿਬ ਆਲੇ-ਦੁਆਲੇ ਦੇ ਕਈ ਪਿੰਡਾਂ-ਥਾਵਾਂ ਉੱਪਰ ਜਾ ਕੇ ਲੋਕਾਂ ਨੂੰ ਸੱਚ ਤੇ ਸਰਬੱਤ ਦੇ ਭਲੇ ਦੇ ਮਾਰਗ ਉੱਪਰ ਚੱਲਣ ਦੀ ਪ੍ਰੇਰਨਾ ਦਿੰਦਿਆਂ ਅੱਗੇ ਵਧਦੇ ਗਏ। ਉਨ੍ਹਾਂ ਦੀ ਇਸ ਪਹਿਲੀ ਯਾਤਰਾ ਦੇ ਦੋ ਹਿੱਸੇ ਵੇਖ ਸਕਦੇ ਹਾਂ। ਪਹਿਲਾ ਹਿੱਸਾ ਪੰਜਾਬ ਨਾਲ ਸੰਬੰਧਿਤ ਸੀ। ਉਹ ਤੁਲੰਬੇ ਤੋਂ ਵਾਪਸ ਮੁੜਦਿਆਂ ਤਲਵੰਡੀ ਵੀ ਰੁਕੇ। ਹੁਣ ਤਕ ਸੁਲਤਾਨਪੁਰ ਤੋਂ ਮਾਤਾ ਤ੍ਰਿਪਤਾ, ਮਹਿਤਾ ਕਲਿਆਣ ਦਾਸ, ਮਾਤਾ ਸੁਲੱਖਣੀ ਤੇ ਦੋਵੇਂ ਸਾਹਿਬਜ਼ਾਦੇ ਵੀ ਤਲਵੰਡੀ ਆ ਚੁੱਕੇ ਸਨ। ਗੁਰੂ-ਬਾਬਾ ਤੇ ਮਰਦਾਨਾ ਸਭ ਨੂੰ ਮਿਲੇ। ਗੁਰੂ-ਬਾਬਾ ਲਗਪਗ 14

---

63. ਸ਼ੇਖ਼ ਸੱਜਣ ਦੀ ਅਧਿਆਤਮਕ ਅਵਸਥਾ ਇਤਨੀ ਕਮਜ਼ੋਰ ਹੋਣ ਦੇ ਬਾਵਜੂਦ ਗੁਰੂ-ਬਾਬੇ ਦੇ ਗਿਆਨ-ਤੀਰ ਨਾਲ ਬਲਵਾਨ ਹੋ ਗਈ ਅਤੇ ਉਸਨੇ ਪਾਪ ਦਾ ਮਾਰਗ ਹਮੇਸ਼ਾ ਲਈ ਤਿਆਗ ਦਿੱਤਾ। ਪਰ ਇਹ ਸ਼ਬਦ ਅਸਾਂ ਨੇ ਅਨੇਕਾਂ ਵੇਰ ਪੜ੍ਹਿਆ , ਗਾਇਆ ਤੇ ਵਿਚਾਰਿਆ ਹੋਵੇਗਾ, ਪਰ ਅਸੀਂ ਨਹੀਂ ਬਦਲੇ। ਹਿਸਾਬ ਲਾਓ ਕਿ ਸਾਡੀ ਅਧਿਆਤਮਿਕ ਅਵਸਥਾ ਕਿਤਨੀ ਗਿਰ ਚੁੱਕੀ ਹੈ। ਸਾਡੇ ਸਭਨਾਂ ਵਿਚ ਸ਼ੇਖ਼ ਸੱਜਣ (ਸੱਜਣ ਠੱਗ) ਮੌਜੂਦ ਹੈ। ਅਸੀਂ ਅੰਦਰੋਂ ਹੋਰ ਹਾਂ ਬਾਹਰੋਂ ਹੋਰ। ਸਾਡੇ ਵਿਚ ਅੰਦਰੂਨੀ ਇਕਸੁਰਤਾ (Inner-Harmony) ਲੋਪ ਹੋ ਚੁੱਕੀ ਹੈ।

64. ਕਈ ਵਿਦਵਾਨਾਂ ਅਨੁਸਾਰ ਤੁਲੰਬੇ ਵਿਖੇ ਪਹਿਲੀ ਧਰਮਸ਼ਾਲਾ ਬਣੀ ਸੀ ਪਰ ਅਸੀਂ ਪਹਿਲਾਂ ਸੈਦਪੁਰ ਦੀ ਧਰਮਸ਼ਾਲਾ ਦੀ ਗੱਲ ਕਰ ਆਏ ਹਾਂ।
ਧਰਮਸ਼ਾਲਾ ਅਜੋਕੇ ਗੁਰਦੁਆਰੇ ਦਾ ਹੀ ਆਰੰਭਕ ਰੂਪ ਸੀ। ਜ਼ਰੂਰੀ ਨਹੀਂ ਕਿ ਉਨ੍ਹਾਂ ਦਿਨਾਂ ਵਿਚ ਹਰ ਥਾਂ ਕੋਈ ਇਮਾਰਤ ਬਣਾਈ ਗਈ ਹੋਵੇ। ਗੁਰੂ-ਬਾਬੇ ਦੀ ਬਾਣੀ ਤੇ ਉਪਦੇਸ਼ਾਂ ਦਾ ਗੁਣ-ਗਾਇਣ ਨਗਰ ਦੀ ਕਿਸੇ ਵੀ ਖੁਲ੍ਹੀ ਜਗ੍ਹਾ ਤੇ ਇਕੱਤਰ ਹੋ ਕੇ ਕਰ ਲਿਆ ਜਾਂਦਾ ਸੀ। ਸੰਗਤ ਵਿਚ ਤਾਲ-ਮੇਲ ਰਖਣ ਵਾਲਾ ਮੁੱਖ ਸੇਵਾਦਾਰ 'ਧਰਮਸ਼ਾਲੀਆ' ਜਾਂ 'ਸੰਗਤੀਆ' ਸਦਾਉਂਦਾ ਸੀ। ਧਰਮਸ਼ਾਲੀਏ ਕਿਰਤੀ ਤੇ ਉੱਚ-ਇਖ਼ਲਾਕ ਦੇ ਧਾਰਨੀ ਹੁੰਦੇ ਸਨ।

ਸਾਲ ਬਾਅਦ ਤਲਵੰਡੀ ਆਇਆ, ਸਾਰਿਆਂ ਨੂੰ ਚਾਅ ਚੜ੍ਹ ਗਿਆ। ਰਾਇ ਬੁਲਾਰ ਕਾਫ਼ੀ ਬਿਰਧ ਹੋ ਚੁੱਕਾ ਸੀ, ਉਸ ਨੇ ਆ ਕੇ ਮੱਥਾ ਟੇਕ ਕੇ ਗੁਰੂ-ਬਾਬੇ ਦਾ ਸੁਆਗਤ ਕੀਤਾ ਤੇ ਸ਼ਰਧਾ ਵਿਖਾਈ। ਗੁਰੂ-ਬਾਬੇ ਨੇ ਸਭ ਉੱਪਰ ਮਿਹਰਾਂ ਵਰਸਾਈਆਂ। ਸਭ ਤਲਵੰਡੀ ਵਾਲਿਆਂ ਨੂੰ ਇਹ ਮਾਣ ਸੀ ਕਿ ਗੁਰੂ-ਬਾਬਾ ਉਨ੍ਹਾਂ ਦੇ ਪਿੰਡ ਦਾ ਜਾਇਆ ਹੈ। ਸਭ ਨੇ ਮਿਲ ਕੇ ਗੁਰੂ-ਬਾਬੇ ਨੂੰ ਕੁਝ ਵਧੇਰੇ ਦਿਨ ਤਲਵੰਡੀ ਰਹਿਣ ਦੀ ਬੇਨਤੀ ਕੀਤੀ। ਮਾਂ-ਬਾਪ ਨੇ ਘਰ ਦੇ ਸੁੱਖ ਭੋਗਣ ਨੂੰ ਕਿਹਾ ਪਰ ਗੁਰੂ-ਬਾਬੇ ਕਿਹਾ, "ਮੈਂ ਨਿਰੰਕਾਰ ਦਾ ਹੁਕਮ ਦਾ ਬੱਧਾ ਹਾਂ। ਉਸਦੇ ਹੁਕਮ ਦੀ ਪਾਲਣਾ ਹੀ ਮੇਰਾ ਧਰਮ ਹੈ। ਮੈਨੂੰ ਜਾਣਾ ਹੀ ਪੈਣਾ ਹੈ।"

## ਕੁਰੂਕਸ਼ੇਤਰ-ਸੂਰਜ ਗ੍ਰਹਿਣ ਦਾ ਵਹਿਮ ਦੂਰ ਕੀਤਾ

ਤਲਵੰਡੀਓਂ ਲਾਹੌਰ ਪਹੁੰਚ ਕੇ ਉਥੇ ਪੈਂਦੇ ਪਿੰਡ ਮਾਂਗਾ ਵਿਖੇ ਧਰਮਸ਼ਾਲਾ ਸਥਾਪਿਤ ਕੀਤੀ, ਜਿਸਨੂੰ ਹੁਣ 'ਛੋਟਾ ਨਨਕਾਣਾ' ਕਿਹਾ ਜਾਂਦਾ ਹੈ। ਉਥੋਂ ਜਾਹਮਣ, ਚਾਹਲ, ਅੰਮ੍ਰਿਤਸਰ (ਰਾਮ ਤੀਰਥ), ਵੈਰੋਵਾਲ, ਫਤਿਹਾਬਾਦ, ਗੋਇੰਦਵਾਲ ਹੁੰਦੇ ਹੋਏ ਅਜੋਕੇ ਹਰਿਆਣੇ ਦੇ ਨਗਰ ਸਿਰਸਾ ਵਿਚ ਲਗਪਗ ਚਾਰ ਮਹੀਨੇ ਰਹਿ ਕੇ ਲੋਕਾਂ ਨੂੰ ਆਪਣੀ ਵਿਚਾਰਧਾਰਾ ਸਮਝਾਉਂਦੇ ਰਹੇ ਅਤੇ ਸੱਚ ਨਾਲ ਜੋੜਦੇ ਰਹੇ। ਸਿਰਸੇ ਵਿਚ ਉਨ੍ਹਾਂ ਨੇ ਖ਼੍ਵਾਜਾ ਅਬਦੁਲ ਸ਼ੱਕਰ, ਬਹਾਵਲ ਹੱਕ ਅਤੇ ਜਲਾਲ-ਉਦ-ਦੀਨ ਵਰਗੇ ਉੱਚੇ ਪੀਰਾਂ ਨਾਲ ਸੱਚੇ ਧਰਮ ਬਾਰੇ ਚਰਚਾ ਕੀਤੀ। ਗੁਰੂ ਜੀ ਹਿਸਾਰ ਤੇ ਰੋਹਤਕ ਹੁੰਦੇ ਹੋਏ ਸੂਰਜ ਗ੍ਰਹਿਣ[65] ਦੇ ਮੇਲੇ ਮੌਕੇ ਕੁਰੂਕਸ਼ੇਤਰ[66] ਪਹੁੰਚੇ। ਇਸ ਮੌਕੇ ਭਾਰੀ ਗਿਣਤੀ ਵਿਚ ਹਿੰਦੂ ਇਥੇ ਇਸ਼ਨਾਨ ਤੇ ਦਾਨ ਕਰਦੇ

---

65. ਹੁਣ ਲੋਕ ਜਾਣਦੇ ਹਨ ਕਿ ਗ੍ਰਹਿਣ ਇਕ ਕੁਦਰਤੀ ਤੇ ਸਹਿਜ ਵਰਤਾਰਾ ਹੈ। ਪਰ ਹਿੰਦੂ ਪੌਰਾਣਾਂ ਵਿਚ ਬਿਆਨ ਕੀਤਾ ਹੈ ਕਿ ਦੋ ਰਾਖਸ਼ ਰਾਹੂ ਤੇ ਕੇਤੂ, ਸਿੰਹਿਕਾ ਦੇ ਪੇਟ ਤੋਂ ਵਿਪ੍ਰਚਿੱਤ ਦੇ ਪੁੱਤਰ ਸਨ। ਜਦੋਂ ਸਮੁੰਦਰ ਰਿੜਕ ਕੇ ਰਤਨ ਕੱਢੇ ਤਾਂ ਰਾਹੂ ਨੇ ਭੇਸ ਬਦਲ ਲਿਆ ਅਤੇ ਰਤਨ ਪ੍ਰਾਪਤ ਕਰਨ ਲਈ ਦੇਵਤਿਆਂ ਵਿਚ ਜਾ ਬੈਠਾ। ਇਨ੍ਹਾਂ ਨੂੰ ਚੰਦਰਮਾ ਤੇ ਸੂਰਜ ਨੇ ਪਹਿਚਾਣ ਲਿਆ ਤੇ ਇਸ ਬਾਰੇ ਵਿਸ਼ਨੂੰ ਨੂੰ ਜਾ ਦਸਿਆ। ਇਸ ਕਾਰਣ ਰਾਹੂ ਦਾ ਸਿਰ ਤੇ ਬਾਹਾਂ ਵੱਢ ਦਿੱਤੀਆਂ। ਪਰੰਤੂ ਅੰਮ੍ਰਿਤ ਪੀਣ ਕਰਕੇ ਇਹ ਅਮਰ ਹੋ ਚੁੱਕਾ ਸੀ। ਇਸ ਲਈ ਰਾਹੂ ਤੇ ਕੇਤੂ ਬਦਲਾ ਲੈਣ ਲਈ ਕਦੇ ਸੂਰਜ ਨੂੰ ਤੇ ਕਦੇ ਚੰਦਰਮਾ ਨੂੰ ਨਿਗਲ ਲੈਂਦੇ ਹਨ ਤਾਂ ਗ੍ਰਹਿਣ ਲਗਦਾ ਹੈ। ਸੂਰਜ ਤੇ ਚੰਦਰਮਾਂ ਨੂੰ ਇਨ੍ਹਾਂ ਤੋਂ ਛਡਵਾਉਣ ਲਈ ਬ੍ਰਾਹਮਣਾਂ ਨੂੰ ਦਾਨ ਦੇਣ ਦੀ ਸਲਾਹ ਦਿੱਤੀ ਜਾਂਦੀ ਹੈ। ਦਰਅਸਲ, ਪੁਜਾਰੀਆਂ ਨੇ ਭੋਲੇਭਾਲੇ ਲੋਕਾਂ ਤੋਂ ਪੈਸੇ ਉਗਰਾਹੁਣ ਲਈ ਮਨਘੜਤ ਗੱਲ ਬਣਾਈ ਹੋਈ ਹੈ।

66. ਹਿੰਦੂਆਂ ਦੇ 68 ਤੀਰਥਾਂ ਵਿਚੋਂ ਇਕ ਕੁਰੂਕਸ਼ੇਤਰ ਹੈ। ਇਸਦਾ ਇਹ ਨਾਂ ਮਹਾਂਭਾਰਤ ਕਾਲ ਦੇ ਕੌਰਵਾਂ ਦੇ ਇਥੇ ਰਹਿਣ ਕਾਰਨ ਪਿਆ ਸੀ। ਇਥੇ ਹੀ ਮਹਾਂਭਾਰਤ ਦਾ ਯੁੱਧ ਹੋਇਆ ਸੀ। ਇਥੇ ਹੀ ਸ੍ਰੀ ਕ੍ਰਿਸ਼ਨ ਜੀ ਨੇ ਭਗਵਦ ਗੀਤਾ ਦਾ ਉਚਾਰਣ ਕੀਤਾ ਮੰਨਿਆ ਜਾਂਦਾ ਹੈ।
    ਇਕ ਰਵਾਇਤ ਇਹ ਵੀ ਹੈ ਕਿ ਕੁਰੂਕਸ਼ੇਤਰ ਵਿਖੇ ਇਕ ਰਾਜਕੁਮਾਰ ਹਿਰਨ ਦਾ ਸ਼ਿਕਾਰ ਕਰ ਕੇ ਲਿਆਇਆ ਤੇ ਉਸਨੇ ਇਹ ਹਿਰਨ ਗੁਰੂ ਜੀ ਨੂੰ ਭੇਟ ਕਰ ਦਿੱਤਾ। ਗੁਰੂ ਜੀ ਨੇ ਉਸਦੀ ਭੇਟਾ ਪਰਵਾਨ ਕਰਕੇ ਮਾਸ ਪਕਾਉਣ ਲਈ ਕਿਹਾ। ਜਦੋਂ ਮਾਸ ਪਕਾਉਣ ਕਰਕੇ ਧੂੰਆਂ ਉਠਿਆ ਤਾਂ ਪਾਂਡੇ ਭੱਜੇ ਆਏ ਕਿ ਸੂਰਜ ਗ੍ਰਹਿਣ ਦੇ ਦੌਰਾਨ ਕਿਸਨੇ ਅੱਗ ਬਾਲ ਕੇ ਅਨਰਥ ਕੀਤਾ ਹੈ। ਇਹ ਰਵਾਇਤ ਭਾਈ ਬਾਲੇ ਤੇ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਦਿੱਤੀ ਗਈ ਹੈ, ਜੋ ਵਧੇਰੇ ਠੀਕ ਨਹੀਂ ਲਗਦੀ।

ਹਨ। ਹਿੰਦੂ ਪੁਜਾਰੀ ਸੂਰਜ ਗ੍ਰਹਿਣ ਦੇ ਦੌਰਾਨ ਚੁਲ੍ਹੇ ਬਾਲਣ ਤੋਂ ਮਨ੍ਹਾ ਕਰਦੇ ਸਨ ਅਤੇ ਵਿਸ਼ੇਸ਼ ਕਰਕੇ ਮਾਸ ਖਾਣ ਤੋਂ ਰੋਕਦੇ ਸਨ। ਇਸ ਤਰ੍ਹਾਂ ਉਹ ਪਵਿੱਤਰਤਾ ਦੀ ਝੂਠੀ ਧਾਰਨਾ ਅਪਣਾਈ ਬੈਠੇ ਸਨ। ਗੁਰੂ-ਬਾਬੇ ਨੇ ਅਜਿਹੇ ਵਹਿਮਾਂ ਨੂੰ ਤੋੜਨ ਦੇ ਮਨੋਰਥ ਨਾਲ ਉੱਚੀ ਆਵਾਜ਼ ਵਿਚ ਇਹ ਸਲੋਕ[67] ਫ਼ੁਰਮਾਇਆ:

ਪਹਿਲਾ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ॥
ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ॥
ਮੁਹੁ ਮਾਸੈ ਕਾ ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ॥
ਵਡਾ ਹੋਇਆ ਵੀਆਹਿਆ, ਘਰਿ ਲੈ ਆਇਆ ਮਾਸੁ॥
ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ, ਤਾ ਕੋ ਆਵੈ ਰਾਸਿ॥
ਆਪਿ ਛੁਟੇ ਨਹ ਛੁਟੀਐ, ਨਾਨਕ ਬਚਨਿ ਬਿਣਾਸੁ॥੧॥

ਗੁਰੂ ਜੀ ਦੇ ਸਪਸ਼ਟ ਸ਼ਬਦਾਂ ਵਿਚਲੀ ਸੱਚਾਈ ਨੂੰ ਸੁਣ ਕੇ, ਉਨ੍ਹਾਂ ਦੇ ਦੁਆਲੇ ਭਾਰੀ ਭੀੜ ਇਕੱਠੀ ਹੋ ਗਈ ਤੇ ਬ੍ਰਾਹਮਣ ਗੁਰੂ ਜੀ ਨਾਲ ਚਰਚਾ ਕਰਨ ਪਹੁੰਚ ਗਏ। ਗੁਰੂ ਜੀ ਨੇ ਮਾਸ ਖਾਣ ਤੇ ਸੂਰਜ ਗ੍ਰਹਿਣ ਸੰਬੰਧੀ ਉਨ੍ਹਾਂ ਦੇ ਸਭ ਭਰਮਾਂ ਦਾ ਦਲੀਲ ਪੂਰਵਕ ਖੰਡਨ ਕੀਤਾ। ਬ੍ਰਾਹਮਣ ਪਾਂਡੇ ਨਿਰੁੱਤਰ ਹੋ ਗਏ ਅਤੇ ਲੋਕਾਂ ਨੇ ਗੁਰੂ-ਬਾਬੇ ਦੀ ਜੈ ਜੈਕਾਰ ਕੀਤੀ।

ਗੁਰੂ ਜੀ ਇਥੋਂ ਪਿਹੋਵੇ[68], ਕਰਨਾਲ ਤੇ ਪਾਨੀਪਤ ਪਹੁੰਚੇ। ਪਾਨੀਪਤ ਵਿਖੇ ਉਹ ਸ਼ੇਖ਼ ਸ਼ਰਫ਼ ਅਲੀ ਕਲੰਦਰ[69] ਦੇ ਚੇਲੇ ਟਟੀਹਰੀ ਨੂੰ ਮਿਲੇ। ਗੁਰੂ ਜੀ ਨੂੰ ਉਸਨੇ ਪੁੱਛਿਆ ਕਿ ਉਨ੍ਹਾਂ ਨੇ ਸਿਰ ਤਾਂ ਮੁੰਡਵਾਇਆ ਨਹੀਂ, ਦਰਵੇਸ਼ਾਂ ਵਾਲਾ ਬਾਣਾ ਕਿਉਂ ਧਾਰਨ ਕੀਤਾ ਹੈ? ਤਾਂ ਗੁਰੂ ਜੀ ਨੇ ਮੁਸਕਰਾ ਕੇ ਉਸਨੂੰ ਸਮਝਾਇਆ ਕਿ ਸਿਰ ਮੁੰਡਵਾਉਣ ਨਾਲੋਂ ਮਨ ਨੂੰ ਪਵਿੱਤਰ ਕਰਨਾ ਜ਼ਰੂਰੀ ਹੈ।[70] ਪਾਨੀਪਤ ਤੋਂ ਚੱਲ ਕੇ ਗੁਰੂ ਜੀ ਦਿੱਲੀ ਪਹੁੰਚੇ। ਉਨ੍ਹਾਂ ਨੇ ਇਕ ਥਾਂ ਤੇ ਲੋਕਾਂ ਦਾ ਇਕੱਠ ਦੇਖਿਆ ਜੋ ਇਕ ਹਾਥੀ ਦੇ ਮਰ ਜਾਣ 'ਤੇ ਬਹੁਤ ਵਿਰਲਾਪ ਕਰ ਰਹੇ ਸਨ। ਇਹ ਹਾਥੀ

---

67. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੮੯ ਉੱਪਰ ਦਰਜ ਹੈ। ਇਸੇ ਹੀ ਪੰਨੇ ਉੱਪਰ ਇਕ ਹੋਰ ਲੰਬਾ ਸਲੋਕ ਵੀ ਮਾਸ ਖਾਣ ਪਰਥਾਇ ਹੈ। ਇਨ੍ਹਾਂ ਦੀ ਚਰਚਾ ਅਸੀਂ ਅੱਗੇ ਕਰਾਂਗੇ।

68. ਰਵਾਇਤ ਅਨੁਸਾਰ ਪਾਂਡਵਾਂ ਨੇ ਮਹਾਭਾਰਤ ਯੁੱਧ ਜਿੱਤਣ ਪਿੱਛੋਂ ਪਿਹੋਵੇ ਵਿਖੇ ਹੀ ਆਪਣੀ ਗਤੀ ਕਰਵਾਈ ਸੀ। ਸੋ, ਪਿਹੋਵਾ ਹਿੰਦੂ ਤੀਰਥ ਵਜੋਂ ਪ੍ਰਾਚੀਨ ਕਾਲ ਤੋਂ ਪ੍ਰਸਿੱਧ ਹੈ।

69. ਕੁਝ ਸ੍ਰੋਤਾਂ ਮੁਤਾਬਿਕ ਇਸਦਾ ਜਨਮ 666 ਹਿਜਰੀ ਅਤੇ ਮੌਤ 724 ਹਿਜਰੀ ਵਿਚ ਦਸੀ ਜਾਂਦੀ ਹੈ। ਇਸ ਹਿਸਾਬ ਨਾਲ ਤਾਂ ਇਸਦੀ ਮੌਤ 1324 ਦੇ ਨੇੜੇ ਹੋ ਚੁੱਕੀ ਸੀ। ਪਰੰਤੂ ਕੁਝ ਸ੍ਰੋਤ ਉਸਦਾ ਜਨਮ 1400 ਈ. ਦਾ ਦੱਸਦੇ ਹਨ।
ਇਸਦਾ ਪੂਰਾ ਨਾਂ ਸ਼ੇਖ਼ ਸ਼ਰਫ਼-ਉਦ-ਦੀਨ ਬੂ ਅਲੀ ਕਲੰਦਰ ਸੀ। ਗੁਰੂ ਨਾਨਕ ਜੀ ਦੇ ਕਈ ਜੀਵਨੀਕਾਰਾਂ ਨੇ ਸ਼ੇਖ਼ ਟਟੀਹਰੀ ਨਾਲ ਕਰਨਾਲ ਵਿਖੇ ਮੁਲਾਕਾਤ ਲਿਖੀ ਹੈ।

70. Balwant Singh, Anand, *Guru Nanak*, p. 83.
ਇਹ ਹਵਾਲਾ ਸਪਸ਼ਟ ਕਰਦਾ ਹੈ ਕਿ ਗੁਰੂ ਨਾਨਕ ਸਾਹਿਬ ਕੇਸਾਧਾਰੀ ਸਨ।

ਹੀ ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਸਾਧਨ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਵਾਹਿਗੁਰੂ ਦਾ ਭਾਣਾ ਮੰਨਣ ਤੇ ਵਾਹਿਗੁਰੂ ਉੱਪਰ ਭਰੋਸਾ ਕਰਨ ਦਾ ਉਪਦੇਸ਼ ਦਿੱਤਾ।[71] ਭਾਵ ਇਹ ਸੀ ਕਿ ਮਨੁੱਖ ਨੂੰ ਕਿਸੇ ਵੀ ਸਥਿਤੀ ਵਿਚ ਘਬਰਾਉਣ ਦੀ ਲੋੜ ਨਹੀਂ ਹੋਣੀ ਚਾਹੀਦੀ। ਉਸਨੂੰ ਹਿੰਮਤ ਤੇ ਮਿਹਨਤ ਨਾਲ ਹਰ ਸਥਿਤੀ ਦਾ ਸਾਹਮਣਾ ਕਰਨਾ ਚਾਹੀਦਾ ਹੈ। ਗੁਰੂ ਜੀ ਨੇ ਦਿੱਲੀ ਦੇ ਲੋਕਾਂ ਦੀ ਲੋੜ ਪੂਰੀ ਕਰਨ ਲਈ ਪੀਣ ਵਾਲੇ ਪਾਣੀ ਦਾ ਇਕ ਖੂਹ ਖੁਦਵਾਇਆ, ਜਿਸਨੂੰ ਅੱਜਕਲ 'ਨਾਨਕ ਪਿਆਓ' ਕਿਹਾ ਜਾਂਦਾ ਹੈ। ਗੁਰੂ ਜੀ ਨੇ ਸਿਖਾਇਆ ਕਿ ਸਮਾਜ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਲਈ ਸਾਨੂੰ ਸੇਵਾ ਭਾਵ ਨਾਲ ਇਕ-ਦੂਜੇ ਦਾ ਸਹਿਯੋਗ ਦੇਣ-ਲੈਣ ਲਈ ਖ਼ੁਦ ਅੱਗੇ ਆਉਣਾ ਚਾਹੀਦਾ ਹੈ।

## ਹਰਿਦੁਆਰ[72]-ਪਿੱਤਰ ਪੂਜਾ ਤੇ ਪਵਿੱਤਰਤਾ

ਦਿੱਲੀ ਤੋਂ ਬਾਅਦ ਗੁਰੂ ਜੀ ਭਾਰਤ ਦੇ ਉੱਤਰ-ਪੱਛਮ ਵਿਚ ਸਥਿਤ ਪਹਾੜੀ ਇਲਾਕੇ ਵੱਲ ਹੋ ਤੁਰੇ। ਹਰਿਦੁਆਰ ਹਿੰਦੂਆਂ ਦੇ ਤੀਰਥਾਂ ਵਿਚੋਂ ਇਕ ਮਹੱਤਵਪੂਰਣ ਸਥਾਨ ਹੈ ਜੋ ਗੰਗਾ ਦੇ ਕਿਨਾਰੇ ਹੈ। ਭਾਰਤ ਵਿਚ ਗੰਗਾ ਨੂੰ ਪਵਿੱਤਰ ਨਦੀ ਦੇ ਰੂਪ ਵਿਚ ਪੂਜਿਆ ਜਾਂਦਾ ਹੈ ਅਤੇ ਮੰਨਿਆ ਜਾਂਦਾ ਹੈ ਕਿ ਇਸ ਵਿਚ ਇਸ਼ਨਾਨ ਕੀਤਿਆਂ ਮਨੁੱਖ ਦੇ ਪਾਪ ਖ਼ਤਮ ਹੋ ਜਾਂਦੇ ਹਨ। ਕੁੰਭ ਦੇ ਮੇਲੇ[73] ਕਾਰਨ ਇਥੇ ਬਹੁਤ ਲੋਕ ਆਏ ਹੋਏ ਸਨ। ਸਵੇਰੇ ਦੇ ਸਮੇਂ ਗੁਰੂ ਜੀ ਜਦੋਂ ਗੰਗਾ ਦੇ ਘਾਟ ਉੱਪਰ ਗਏ ਤਾਂ ਉਨ੍ਹਾਂ ਵੇਖਿਆ ਕਿ ਲੋਕ ਸੂਰਜ ਵੱਲ ਮੂੰਹ ਕਰਕੇ, ਨਦੀ ਦਾ ਜਲ ਸੂਰਜ ਵੱਲ ਇਸ ਮਨੌਤ ਨਾਲ ਸੁੱਟ ਰਹੇ ਸਨ ਕਿ ਇਹ ਜਲ ਉਨ੍ਹਾਂ ਦੇ ਮ੍ਰਿਤਕ ਸੰਬੰਧੀਆਂ ਦੀਆਂ ਰੂਹਾਂ ਕੋਲ (ਪਿੱਤਰ-ਲੋਕ ਤਕ) ਪਹੁੰਚੇਗਾ। ਗੁਰੂ ਜੀ ਨੂੰ ਉਨ੍ਹਾਂ ਦੇ ਇਸ ਅੰਧ-ਵਿਸ਼ਵਾਸ ਉੱਪਰ ਅਫ਼ਸੋਸ ਹੋਇਆ। ਉਨ੍ਹਾਂ ਨੂੰ ਅੰਧ-ਵਿਸ਼ਵਾਸ ਵਿਚੋਂ ਬਾਹਰ ਕੱਢਣ ਲਈ, ਆਪਣੀ ਪਿੱਠ ਸੂਰਜ ਵੱਲ ਕਰਕੇ ਉਸੇ ਤਰ੍ਹਾਂ ਪਾਣੀ

---

71. ਕਈ ਜੀਵਨੀਆਂ ਅਨੁਸਾਰ ਗੁਰੂ ਜੀ ਨੂੰ ਦਿੱਲੀ ਦਾ ਸੁਲਤਾਨ ਸਿਕੰਦਰ ਲੋਧੀ ਮਿਲਿਆ ਸੀ। ਉਸਨੇ ਗੁਰੂ ਜੀ ਨੂੰ ਮਰਿਆ ਹਾਥੀ ਜ਼ਿੰਦਾ ਕਰਨ ਲਈ ਕਿਹਾ ਸੀ। ਮਰਿਆ ਹਾਥੀ ਸਿਕੰਦਰ ਲੋਧੀ ਦੀ ਸੇਵਾ ਲਈ ਸੀ। ਇਹ ਗੱਲ ਮੰਨੀ ਜਾਂਦੀ ਸੀ ਕਿ ਸੰਤਾਂ ਵਿਚ ਕਰਾਮਾਤੀ ਸ਼ਕਤੀ ਹੁੰਦੀ ਹੈ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਪੈਦਾ ਕਰਨਾ ਤੇ ਮਾਰਨਾ ਕੇਵਲ ਵਾਹਿਗੁਰੂ ਦੇ ਹੱਥ ਹੈ। ਗੁਰੂ ਜੀ ਦੇ ਇਨਕਾਰ ਕਰਨ 'ਤੇ ਸੁਲਤਾਨ ਨੇ ਉਨ੍ਹਾਂ ਨੂੰ ਜੇਲ੍ਹ ਵਿਚ ਬੰਦ ਕਰਵਾ ਕੇ ਚੱਕੀ ਪੀਹਣ ਦੀ ਸਜ਼ਾ ਦਿੱਤੀ। ਗੁਰੂ ਜੀ ਤੇ ਮਰਦਾਨੇ ਦੀ ਚੱਕੀ ਆਪ ਘੁੰਮਣ ਲੱਗੀ ਤਾਂ ਸੁਲਤਾਨ ਸਿਕੰਦਰ ਲੋਧੀ ਗੁਰੂ ਜੀ ਦੇ ਚਰਨਾਂ ਵਿਚ ਡਿੱਗ ਪਿਆ ਅਤੇ ਮੁਆਫ਼ੀ ਮੰਗੀ। ਗੁਰੂ ਜੀ ਨੇ ਉਸਨੂੰ ਨਸੀਹਤ ਕੀਤੀ ਕਿ ਉਹ ਸੱਚ ਤੇ ਨਿਆਂ ਦੇ ਰਾਹ ਅਪਣਾਅ ਲਏ ਨਹੀਂ ਤਾਂ ਖੁਰਾਸਾਨ ਤੋਂ ਹਮਲਾ ਹੋਵੇਗਾ।
Surinder Singh Kohli, *op.cit.*, p. 24.
72. 'ਹਰਿਦੁਆਰ' ਦਾ ਭਾਵ ਪਰਮਾਤਮਾ ਦਾ ਦਰ ਹੈ। ਕੁੰਭ ਦੇ ਮੇਲੇ ਉੱਪਰ ਇਥੇ ਲੱਖਾਂ ਲੋਕ ਇਕੱਤਰ ਹੁੰਦੇ ਹਨ। ਹਿੰਦੂ ਆਪਣੇ ਮ੍ਰਿਤਕਾਂ ਦੀਆਂ ਅਸਥੀਆਂ ਇਥੇ ਜਲ-ਪ੍ਰਵਾਹ ਕਰਨ ਦੂਰ-ਦੂਰ ਤੋਂ ਇਸ ਵਿਸ਼ਵਾਸ ਨਾਲ ਆਉਂਦੇ ਹਨ ਕਿ ਇਉਂ ਕਰਨ ਨਾਲ ਮ੍ਰਿਤਕਾਂ ਦੀ ਗਤੀ ਹੋ ਜਾਂਦੀ ਹੈ।
73. ਸੰਨ 1501 ਵਿਚ ਕੁੰਭ ਦਾ ਮੇਲਾ ਹਰਿਦੁਆਰ ਵਿਚ ਸਿਧ ਹੁੰਦਾ ਹੈ।

ਸੁੱਟਣਾ ਸ਼ੁਰੂ ਕਰ ਦਿੱਤਾ ਜਿਵੇਂ ਦੂਜੇ ਲੋਕ ਸੂਰਜ ਵੱਲ ਮੂੰਹ ਕਰਕੇ ਸੁੱਟ ਰਹੇ ਸਨ। ਇਸ ਉਲਟੀ ਪ੍ਰਕਿਰਿਆ ਨੂੰ ਵੇਖ ਕੇ ਲੋਕ ਹੈਰਾਨ ਹੋ ਗਏ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਅਨਜਾਣ ਸਮਝ ਕੇ ਗ਼ਲਤੀ ਸੁਧਾਰਨ ਨੂੰ ਕਿਹਾ। ਪਰ ਗੁਰੂ-ਬਾਬੇ ਨੇ ਕਿਹਾ ਕਿ ਉਹ ਆਪਣੇ ਪਿੱਤਰਾਂ ਨੂੰ ਪਾਣੀ ਨਹੀਂ ਦੇ ਰਿਹਾ ਸਗੋਂ ਤਲਵੰਡੀ ਵਿਖੇ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹੈ, ਜਿਹੜੀ ਸੋਕੇ ਕਾਰਨ ਸੁੱਕ ਰਹੀ ਹੈ। ਲੋਕ ਇਹ ਸੁਣ ਕੇ ਹੱਸ ਪਏ ਅਤੇ ਕਈਆਂ ਨੇ ਉਨ੍ਹਾਂ ਨੂੰ 'ਮੂਰਖ' ਤਕ ਵੀ ਕਹਿ ਦਿੱਤਾ। ਗੁਰੂ ਜੀ ਨੇ ਉਨ੍ਹਾਂ ਨੂੰ ਸੁਆਲ ਕੀਤਾ, "ਮੈਂ ਗ਼ਲਤ ਕਿਵੇਂ ਹਾਂ?"

ਲੋਕਾਂ ਦੀ ਭੀੜ ਵਿਚੋਂ ਇਕ 'ਸਿਆਣੇ' ਨੇ ਕਿਹਾ, "ਸੈਂਕੜੇ ਮੀਲ ਦੂਰ ਤੇਰੇ ਖੇਤਾਂ ਵਿਚ ਪਾਣੀ ਨਹੀਂ ਜਾ ਸਕਦਾ। ਇਹ ਫ਼ਜ਼ੂਲ ਦੀ ਕ੍ਰਿਆ ਹੈ।"

ਗੁਰੂ ਜੀ ਨੇ ਉਸ ਤੋਂ ਪੁੱਛਿਆ, "ਜੇ ਤੁਹਾਡਾ ਜਲ ਲੱਖਾਂ ਮੀਲ ਦੂਰ ਪਿੱਤਰ ਦੇਸ਼ ਵਿਚ ਪਹੁੰਚ ਸਕਦਾ ਹੈ ਤਾਂ ਮੇਰਾ ਤਲਵੰਡੀ ਕਿਉਂ ਨਹੀਂ?"

ਗੁਰੂ ਜੀ ਨੇ ਸਾਰੇ ਇਕੱਠੇ ਹੋਏ ਲੋਕਾਂ ਨੂੰ ਨਾਟਕੀ ਅੰਦਾਜ਼ ਵਿਚ ਬੜੇ ਸਰਲ ਢੰਗ ਨਾਲ ਉਨ੍ਹਾਂ ਦੇ ਅੰਧ-ਵਿਸ਼ਵਾਸ ਦੀ ਅਸਲੀਅਤ ਸਮਝਾ ਦਿੱਤੀ। ਜਿਹੜੇ ਲੋਕ ਪਹਿਲਾਂ ਗੁਰੂ ਜੀ ਉੱਪਰ ਹੱਸ ਰਹੇ ਸਨ, ਉਹ ਮਨ ਹੀ ਮਨ ਸ਼ਰਮਸਾਰ ਹੋ ਰਹੇ ਸਨ। ਗੁਰੂ ਜੀ ਮਰਦਾਨੇ ਸਮੇਤ ਲੰਬਾ ਸਮਾਂ ਹਰਿਦੁਆਰ ਰਹਿ ਕੇ ਅਨੇਕਾਂ ਮਤਾਂ ਦੇ ਸਾਧੂਆਂ ਨੂੰ ਸੱਚ ਅਤੇ ਜੀਵਨ ਦੇ ਪ੍ਰਯੋਜਨ ਬਾਰੇ ਸਮਝਾਉਂਦੇ ਰਹੇ।

ਇਕ ਦਿਨ ਗੁਰੂ ਨਾਨਕ ਸਾਹਿਬ ਹਰਿਦੁਆਰ ਵਿਖੇ ਇਕ ਜਾਤ-ਅਭਿਮਾਨੀ ਬ੍ਰਾਹਮਣ ਦੇ ਚੌਂਕੇ ਵਿਚ ਚਲੇ ਗਏ ਤਾਂ ਬ੍ਰਾਹਮਣ ਬੜੇ ਗੁੱਸੇ ਵਿਚ ਆ ਗਿਆ। ਉਸਨੇ ਕਿਹਾ, "ਤੈਨੂੰ ਦਿੱਸਦਾ ਨਹੀਂ, ਤੂੰ ਮੇਰਾ ਚੌਂਕਾ ਭਿੱਟ ਦਿੱਤਾ ਹੈ? ਮੈਂ ਇਸ ਚੌਂਕੇ ਨੂੰ ਗੰਗਾ ਦੇ ਪਾਣੀ ਨਾਲ ਸਾਫ਼ ਕਰਕੇ ਗਊ ਦੇ ਗੋਬਰ[74] ਨਾਲ ਪੋਚਿਆ ਹੈ। ਤੂੰ ਇਸਨੂੰ ਅਤੇ ਮੇਰੇ ਭੋਜਨ ਨੂੰ ਭਿੱਟ ਦਿੱਤਾ ਹੈ।" ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, "ਪੰਡਿਤ ਜੀ! ਤੇਰਾ ਚੌਂਕਾ ਤੇ ਭੋਜਨ ਤਾਂ ਤੇਰੀ ਜਾਤ-ਹਉਮੈ ਅਤੇ ਕ੍ਰੋਧ ਕਾਰਣ ਪਹਿਲਾ ਹੀ ਭਿੱਟੇ ਹੋਏ ਹਨ। ਤੇਰਾ ਮਨ ਨੀਵੀਂ ਜਾਤ ਦੇ ਲੋਕਾਂ ਪ੍ਰਤੀ ਨਫ਼ਰਤ ਨਾਲ ਭਰਿਆ ਪਿਆ ਹੈ ਤੇ ਇਸ ਵਿਚ ਪ੍ਰੇਮ ਤੇ ਨਿਮਰਤਾ ਨਹੀਂ।" ਗੁਰੂ ਜੀ ਨੇ ਫ਼ੁਰਮਾਇਆ :

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ
ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥[75]

---

74. ਹਿੰਦੂਆਂ ਵਿਚ ਗਊ ਨੂੰ ਪਵਿੱਤਰ ਪਸ਼ੂ ਮੰਨਦਿਆਂ ਉਸਦੇ ਮੱਲ-ਮੂਤਰ ਨੂੰ ਵੀ ਪਵਿੱਤਰ ਦਸਿਆ ਗਿਆ ਹੈ। ਗਊ-ਮੂਤਰ ਨੂੰ ਕਈ ਬਿਮਾਰੀਆਂ ਦੀ ਦਵਾ ਦਸਿਆ ਜਾਂਦਾ ਹੈ ਅਤੇ ਗੋਬਰ ਨੂੰ ਕਿਰਮ-ਵਿਰੋਧੀ (Anti-biotic) ਮੰਨ ਕੇ ਘਰਾਂ ਵਿਚ ਫੇਰਿਆ ਜਾਂਦਾ ਰਿਹਾ ਹੈ।

75. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧.
"ਮੰਦ ਬੁੱਧੀ, ਢੋਲਕ ਕੁੱਟਣੀ, ਬੇਰਹਿਮ, ਦਿਲ ਅੰਦਰ ਹੋਰਨਾਂ ਦੀ ਨਿੰਦਾ-ਚੁਗਲੀ ਰਖਣ ਵਾਲੀ ਧੋਖੇਬਾਜ਼, ਗੁਸੈਲ ਅਤੇ ਘਟੀਆ ਔਰਤ ਰੂਪੀ ਬੁਰਾਈਆਂ ਤੇਰੇ ਅੰਦਰ ਹਨ ਲਕੀਰਾਂ ਖਿੱਚਣ ਦਾ ਕੀ ਲਾਭ।"

ਫਿਰ ਗੁਰੂ-ਬਾਬੇ ਨੇ ਇਕ ਹੋਰ ਸਲੋਕ ਦਾ ਗਾਇਣ ਕੀਤਾ:

ਗਊ ਬਿਰਾਹਮਣ ਕਉ ਕਰੁ ਲਾਵਹੁ, ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ, ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ, ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥
ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥[76]

ਗੁਰੂ ਜੀ ਨੇ ਪਵਿੱਤਰਤਾ ਦਾ ਨਾਟਕ ਕਰਨ ਵਾਲੇ ਅਜਿਹੇ ਲੋਕਾਂ ਦੇ ਪਾਖੰਡ ਦਾ ਪਰਦਾ ਫ਼ਾਸ਼ ਕਰ ਦਿੱਤਾ। ਇਹ ਲੋਕ ਮਾਨਸਿਕ ਤੌਰ 'ਤੇ ਗ਼ੁਲਾਮ ਹੁੰਦੇ ਹਨ। ਬ੍ਰਾਹਮਣ ਬਾਹਰੀ ਤੌਰ 'ਤੇ ਤਾਂ ਪਵਿੱਤਰ ਹੋਣ ਦਾ ਵਿਖਾਵਾ ਕਰਦੇ ਹਨ ਪਰ ਜ਼ਾਲਮ ਹਾਕਮਾਂ ਨੂੰ ਖ਼ੁਸ਼ ਕਰਨ ਲਈ ਉਨ੍ਹਾਂ ਦੇ ਸਭਿਆਚਾਰ ਨੂੰ ਇਕ ਪਾਸੇ ਤਾਂ ਧਾਰਨ ਕਰਦੇ ਹਨ, ਪਰ ਦਿਲੋਂ ਉਨ੍ਹਾਂ ਨੂੰ ਬੁਰਾ ਵੀ ਦੱਸਦੇ ਹਨ। ਗੁਰੂ ਜੀ ਨੇ ਦਸਿਆ ਕਿ ਅਸਲ ਪਵਿੱਤਰਤਾ ਬਿਨਾਂ ਸੱਚ ਹਿਰਦੇ ਵਿਚ ਨਹੀਂ ਟਿਕਦਾ। ਗੁਰੂ ਜੀ ਨੇ

---

76. ਇਹ ਸਲੋਕ 'ਆਸਾ ਦੀ ਵਾਰ' ਵਿਚ, ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੧-੪੭੨ ਉੱਪਰ ਦਰਜ
ਪਹਿਲੇ ਸਲੋਕ ਦਾ ਭਾਵ:
"ਹੇ ਬ੍ਰਾਹਮਣ! ਕਿਸੇ ਦਰਿਆ/ਨਦੀ ਨੂੰ ਪਾਰ ਕਰਨ ਵੇਲੇ ਮੁਸਲਮਾਨ ਹਾਕਮ ਤੇਰੇ ਉੱਪਰ ਤੇ ਤੇਰੀ ਗਾਂ ਉੱਪਰ ਵੀ ਮਸੂਲ ਲੈਂਦਾ ਹੈ। ਉਸ ਗਾਂ ਦੇ ਗੋਹੇ ਨੇ ਤੇਰਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਨਹੀਂ ਕਰਨਾ। ਜੋ ਗਾਂ ਤੈਨੂੰ ਟੈਕਸ ਦਿੱਤੇ ਬਗ਼ੈਰ ਨਦੀ ਪਾਰ ਨਹੀਂ ਕਰਾ ਸਕੀ—ਉਸ ਦਾ ਗੋਹਾ ਤੈਨੂੰ ਭਵ-ਸਾਗਰ ਕਿਵੇਂ ਪਾਰ ਕਰਾਏਗਾ?
(ਹੇ ਬ੍ਰਾਹਮਣ!) ਤੂੰ ਧੋਤੀ ਪਾਉਂਦਾ ਤੇ ਤਿਲਕ ਲਗਾਉਂਦਾ ਹੈਂ, ਮਾਲਾ ਫੇਰਦਾ ਹੈਂ, (ਪਰ ਦੂਜੇ ਪਾਸੇ ਤੂੰ ਤੇਰੇ ਉੱਪਰ ਜ਼ੁਲਮ ਕਰਨ ਵਾਲੇ ਦਾ) ਦਿੱਤਾ ਰਾਸ਼ਨ ਵੀ ਖਾਂਦਾ ਹੈਂ। ਤੂੰ ਅੰਦਰ ਤਾਂ (ਹਿੰਦੂ ਰੀਤਾਂ ਅਨੁਸਾਰ) ਪੂਜਾ-ਉਪਾਸਨਾ ਕਰਦਾ ਹੈਂ, ਜਦੋਂ ਕਿ ਬਾਹਰ (ਹਾਕਮਾਂ ਨੂੰ ਖ਼ੁਸ਼ ਕਰਨ ਲਈ) ਮੁਸਲਮਾਨੀ ਕਿਤਾਬਾਂ ਪੜ੍ਹਦਾ ਤੇ ਉਨ੍ਹਾਂ ਦੀਆਂ ਰੀਤਾਂ ਅਨੁਸਾਰ ਜੀਵਨ ਜਿਉਂਦਾ ਹੈਂ। ਇਹ ਪਾਖੰਡ ਤਿਆਗ ਅਤੇ ਪ੍ਰਭੂ ਦਾ ਨਾਮ ਹੀ ਤੈਨੂੰ ਪਾਰ ਕਰੇਗਾ।"
ਦੂਜੇ ਸਲੋਕ ਦਾ ਭਾਵ:
"(ਦੁਨੀਆਂ ਦਾ ਪਾਖੰਡ ਵੇਖੋ) ਆਦਮੀ (ਦੇ ਹੱਕ) ਖਾਣ ਵਾਲੇ ਨਮਾਜ਼ ਪੜ੍ਹਦੇ ਹਨ ਅਤੇ ਉਨ੍ਹਾਂ ਦੀ ਛੁਰੀ ਜੀਵਾਂ ਨੂੰ ਮਾਰਦੀ ਹੈ।"

ਮਾਨਸਿਕ ਤੌਰ 'ਤੇ ਨਿਰਭਊ ਹੋਣ ਦਾ ਉਪਦੇਸ਼ ਦਿੱਤਾ ਕਿਉਂ ਜ ਉਹ ਮਾਨਵ-ਵਿਰੋਧੀ ਤਤਕਾਲੀ ਵਿਵਸਥਾ ਬਦਲਣਾ ਚਾਹੁੰਦੇ ਸਨ।

ਗੁਰੂ-ਬਾਬਾ ਤੇ ਮਰਦਾਨਾ ਹਰਿਦੁਆਰ ਵਿਚ ਚਾਰ ਮਹੀਨੇ ਤੋਂ ਵੀ ਕੁਝ ਦਿਨ ਵੱਧ ਰਹਿ ਕੇ ਰਿਸ਼ੀਕੇਸ਼, ਟੀਹਰੀ, ਕੇਦਾਰਨਾਥ, ਬਦਰੀਨਾਥ ਪਹੁੰਚੇ। ਬਦਰੀਨਾਥ ਹਰਿਦੁਆਰ ਤੋਂ 180 ਮੀਲ ਦੂਰ ਹੈ। ਵਿਸ਼ਨੂੰ ਅਤੇ ਸ਼ਿਵ ਦਾ ਪ੍ਰਸਿੱਧ ਤੀਰਥ ਹੈ। ਪਹਾੜੀ ਖੇਤਰ ਵਿਚ ਉਹ ਵਿਸ਼ੇਸ਼ ਕਰਕੇ ਯੋਗੀਆਂ[77] ਨੂੰ ਧਰਮ-ਉਪਦੇਸ਼ ਦੇਣ ਦੇ

---

77. ਯੋਗ ਮਤ ਭਾਰਤ ਦਾ ਪ੍ਰਾਚੀਨ ਮਤ ਹੈ। ਇਸੇ ਦੇ ਪ੍ਰਭਾਵ ਵਿਚੋਂ ਭਾਰਤੀ ਮਤਾਂ ਦਾ ਵਿਕਾਸ ਹੋਇਆ ਹੈ। ਮੋਹਿੰਜੋਦੜੋ ਦੀ ਖੁਦਾਈ ਦੌਰਾਨ ਪ੍ਰਾਪਤ ਮੂਰਤੀਆਂ ਧਿਆਨ ਸਾਧਨਾ ਵਿਚ ਜੁੜੇ ਯੋਗੀਆਂ, ਸ਼ਿਵ ਵਰਗੇ ਦੇਵਤੇ ਅਤੇ ਕਿਸੇ ਦੇਵੀ ਦੀਆਂ ਹਨ। ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਰੀਅਨ ਦੇ ਆਉਣ ਤੋਂ ਪਹਿਲਾਂ ਵੀ ਯੋਗਮਤ ਭਾਰਤ ਵਿਚ ਮੌਜੂਦ ਸੀ।
'ਯੋਗ' ਤੋਂ ਭਾਵ ਜੋੜ ਹੈ। ਮੁੱਢ ਵਿਚ ਯੋਗਮਤ ਦੇ ਨਾਸਤਿਕ ਹੋਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਆਰੰਭ ਵਿਚ ਯੋਗ ਸਾਧਨਾ ਦਾ ਮਨੋਰਥ ਆਪਣੇ-ਆਪ ਨੂੰ ਜਾਣਨਾ (Self-realisation) ਸੀ। ਇਸਦਾ ਤਾਂਤਰਿਕ ਵਿਚਾਰਧਾਰਾ ਨਾਲ ਨੇੜੇ ਦਾ ਸੰਬੰਧ ਰਿਹਾ ਸੀ, ਜਿਹੜੀ ਭਾਰਤ ਦੀ ਪ੍ਰਾਚੀਨਤਮ ਵਿਚਾਰਧਾਰਾ ਦਾ ਪ੍ਰਤੀਨਿਧਤ੍ਵ ਕਰਦੀ ਹੈ। ਆਰੀਅਨ ਨੂੰ ਤਾਂਤਰਿਕ ਤੇ ਯੋਗ ਮਤ ਨਾਲ ਦੇਰ ਤੀਕ ਸੰਘਰਸ਼ ਕਰਨਾ ਪਿਆ ਅਤੇ ਅਖ਼ੀਰ ਉਪਨਿਸ਼ਦ-ਕਾਲ ਵਿਚ ਵੈਦਿਕ ਤੇ ਨਾਸਤਿਕ ਵਿਚਾਰਧਾਰਾ ਵਿਚ ਸਮਝੌਤਾ ਹੋ ਗਿਆ। ਪਤੰਜਲੀ ਰਿਸ਼ੀ ਨੇ ਹੱਠਯੋਗ ਪ੍ਰਦੀਪਕਾ ਗ੍ਰੰਥ ਲਿਖ ਕੇ ਯੋਗਮਤ ਦਾ ਬ੍ਰਾਹਮਣੀਕਰਨ ਕਰਨ ਦਾ ਠੋਸ ਯਤਨ ਕੀਤਾ। ਪਰੰਤੂ ਬੁੱਧ ਮਤ ਦੇ ਮਹਾਯਾਨ ਫ਼ਿਰਕੇ ਨੇ ਯੋਗ ਤੇ ਤਾਂਤਰਿਕ ਮਤ ਦੀ ਵਿਚਾਰਧਾਰਾ ਨੂੰ ਵੈਦਿਕ ਮਤ ਨੂੰ ਠਿੱਬੀ ਲਾਉਣ ਦੇ ਮਨੋਰਥ ਨਾਲ ਆਦਰ ਦੇਣਾ ਸ਼ੁਰੂ ਕਰ ਦਿੱਤਾ। ਇਸ ਨਾਲ ਵੈਦਿਕ ਮਤ ਦਾ ਪੁਰਾਣਾ ਰੂਪ ਭਾਰਤ ਵਿਚੋਂ ਲਗਪਗ ਖ਼ਤਮ ਹੋ ਗਿਆ ਅਤੇ ਉਸਦੇ ਨਵੇਂ ਰੂਪ ਬ੍ਰਾਹਮਣੀ ਮਤ, ਬੁੱਧ ਮਤ ਨਾਲ ਲੰਬਾ ਸੰਘਰਸ਼ ਕਰਦਾ ਰਿਹਾ। ਅਖ਼ੀਰ ਵੈਸ਼ਨਵ ਮਤ ਵਿਚੋਂ ਪੈਦਾ ਹੋਈ ਭਗਤੀ ਲਹਿਰ ਨੇ ਤਾਂਤਰਿਕ ਵਿਚਾਰਧਾਰਾ ਨੂੰ ਖਦੇੜਨ ਦੀ ਜ਼ਿੰਮੇਵਾਰੀ ਲਈ। ਇਸ ਲਹਿਰ ਦਾ ਵਿਚਾਰਧਾਰਕ ਆਧਾਰ **ਭਗਵਤ ਗੀਤਾ** ਵਿਚ ਸੀ, ਜਿਸਨੇ ਕਿਹਾ ਕਿ ਕੋਈ ਵੀ ਵਿਅਕਤੀ ਭਗਤੀ ਕਰਕੇ ਭਵਸਾਗਰ ਤੋਂ ਪਾਰ ਹੋ ਸਕਦਾ ਹੈ। ਇਸ ਕ੍ਰਾਂਤੀਕਾਰੀ ਵਿਚਾਰਧਾਰਾ ਨੇ ਬ੍ਰਾਹਮਣਵਾਦ ਦਾ ਹਿੰਦੂ ਮਤ ਦੇ ਰੂਪ ਵਿਚ ਬਚਾਅ ਕੀਤਾ। ਭਗਤੀ ਲਹਿਰ ਨੇ ਵਿਸ਼ੇਸ਼ ਕਰਕੇ ਹੀਣ ਲੋਕਾਂ ਨੂੰ ਹਿੰਦੂ ਮਤ ਦੇ ਘੇਰੇ ਵਿਚ ਲਿਆਉਣ ਲਈ, ਬ੍ਰਾਹਮਣੀ ਕਰਮ-ਕਾਂਡਾਂ ਵਿਚੋਂ ਕਈਆਂ ਨੂੰ ਬੇਲੋੜਾ ਦਸਦਿਆਂ, ਕੇਵਲ ਸਦਾਚਾਰਕ ਜੀਵਨ ਨੂੰ ਮਹੱਤਾ ਦਿੱਤੀ। ਮੱਧਕਾਲ ਵਿਚ ਇਹ ਲਹਿਰ ਬੜੀ ਸ਼ਕਤੀਸ਼ਾਲੀ ਹੋ ਗਈ ਅਤੇ ਤੇਰ੍ਹਵੀਂ ਸਦੀ ਵਿਚ ਪੰਜਾਬ ਦੇ ਜੰਮਪਲ ਗੋਰਖਨਾਥ ਨੇ ਹਿੰਦੂ ਮਤ, ਬੁਧ ਮਤ ਅਤੇ ਯੋਗ ਮਤ ਦਾ ਮਿਲਗੋਭਾ ਕਰਕੇ ਨਾਥ ਮਤ ਦੀ ਸਥਾਪਨਾ ਕੀਤੀ, ਜਿਸਦਾ ਭਾਰਤ ਭਰ ਵਿਚ ਪ੍ਰਭਾਵ ਫੈਲ ਗਿਆ। ਮੱਧਕਾਲ ਦੇ ਪੰਜਾਬ ਵਿਚ ਨਾਥ ਯੋਗੀਆਂ ਦਾ ਬਹੁਤ ਸਤਿਕਾਰ ਸੀ। ਲੋਕ ਇਨ੍ਹਾਂ ਨੂੰ ਜ਼ਹਿਰ ਪੀਣੇ, ਹਵਾ ਵਿਚ ਉੱਡ ਸਕਣ ਵਾਲੇ ਅਤੇ ਹੋਰ ਕਈ ਸ਼ਕਤੀਆਂ ਵਾਲੇ ਮੰਨਦੇ ਸਨ। ਪੰਜਾਬ ਦੇ ਲੋਕਾਂ ਦੇ ਸੁਭਾਅ ਵਿਚ ਧਾਰਮਿਕ ਕੱਟੜਤਾ ਵੇਖਣ ਨੂੰ ਨਹੀਂ ਮਿਲਦੀ। ਇਸ ਲਈ ਮੱਧਕਾਲੀ ਪੰਜਾਬ ਦੇ ਬਹੁਗਿਣਤੀ ਲੋਕ ਨਾ ਤਾਂ ਕੱਟੜ ਸਨ, ਨਾ ਸੰਕੀਰਨ। ਉਹ ਨਾਥ ਮਤ ਦੇ ਨਰਮ ਖ਼ਿਆਲਾਂ ਦੀ ਕਦਰ ਕਰਦੇ ਸਨ। ਪਰੰਤੂ ਨਾਥ ਜੋਗੀ ਸੰਨਿਆਸ ਤੇ ਤਿਆਗ ਦੀ ਪ੍ਰਸ਼ੰਸਾ ਕਰਦੇ ਸਨ, ਜੋ ਖੇਤੀ-ਪ੍ਰਧਾਨ ਪੰਜਾਬ ਦੀ ਆਰਥਿਕਤਾ ਦੇ ਲਈ ਘਾਤਕ ਹੋ ਰਹੀ ਸੀ। ਇਨ੍ਹਾਂ ਦਾ ਕਿਰਤ ਤੇ ਗ੍ਰਿਹਸਤੀ-ਜੀਵਨ ਪ੍ਰਤੀ ਨਾਕਾਰਾਤਮਕ ਰਵੱਈਆ ਦੇਸ਼, ਕੌਮ ਤੇ ਸਮਾਜ ਦੇ ਹਿੱਤਾਂ ਵਿਚ ਨਹੀਂ ਸੀ। ਵੈਸੇ, ਗੁਰੂ ਜੀ ਇਨ੍ਹਾਂ ਯੋਗੀਆਂ ਨੂੰ ਪਾਂਡੇ ਤੇ ਮੁਲਾਣਿਆਂ ਤੋਂ ਬਿਹਤਰ ਮੰਨਦੇ ਸਨ ਅਤੇ ਇਨ੍ਹਾਂ ਦਾ ਸਹਿਯੋਗ ਚਾਹੁੰਦੇ ਸਨ। ਇਹ ਯੋਗੀ ਸ਼ਹਿਰੀ ਜੀਵਨ ਦੀ ਥਾਂ ਪਹਾੜਾਂ-ਜੰਗਲਾਂ ਦੀਆਂ ਇਕਾਂਤਾਂ ਵਿਚ ਅੰਤਰਮੁਖੀ ਸਾਧਨਾ ਵਿਚ ਲੀਨ ਰਹਿੰਦੇ ਸਨ।

ਮਨੋਰਥ ਨਾਲ ਮਿਲਣ ਪਹੁੰਚੇ ਸਨ।

## ਗੋਰਖਮਤਾ[78]-ਅਸਲ ਯੋਗ ਦੀ ਸਿੱਖਿਆ

ਨਾਥ ਜੋਗੀਆਂ ਦਾ ਇਕ ਪ੍ਰਸਿੱਧ ਕੇਂਦਰ ਉੱਤਰ ਪ੍ਰਦੇਸ਼ ਦੇ ਪੀਲੀਭੀਤ ਖੇਤਰ ਵਿਚ ਰਿਹਾ ਹੈ। ਇਸਨੂੰ ਅੱਜਕਲ ਨਾਨਕ ਮਤਾ ਕਿਹਾ ਜਾਂਦਾ ਹੈ। ਇਸਦਾ ਪਹਿਲਾ ਨਾਂ ਗੋਰਖਮਤਾ ਸੀ। ਜਦੋਂ ਗੁਰੂ ਨਾਨਕ ਸਾਹਿਬ ਇਥੇ ਪਹੁੰਚੇ ਤਾਂ ਉਨ੍ਹਾਂ ਵੇਖਿਆ ਨਾਥ ਯੋਗੀ ਧੂਣੀਆਂ ਧੁਖਾ ਕੇ, ਪਿੰਡੇ ਉੱਪਰ ਸੁਆਹ ਮਲ ਕੇ, ਕੰਨਾਂ ਵਿਚ ਮੁੰਦਰਾਂ ਪਾ ਕੇ ਅਤੇ ਨਸ਼ੇ ਕਰਕੇ ਸਮਾਧੀ ਲਾਈ ਬੈਠੇ ਸਨ। ਇਹ ਲੋਕ ਘਰ-ਬਾਰ ਅਤੇ ਕਿਰਤ ਨੂੰ ਰੂਹਾਨੀ ਸਫ਼ਰ ਦੇ ਮਾਰਗ ਦੀ ਰੁਕਾਵਟ ਮੰਨਦੇ ਸਨ। ਇਨ੍ਹਾਂ ਯੋਗੀਆਂ ਨੇ ਗੁਰੂ-ਬਾਬੇ ਨੂੰ ਆਪਣੇ ਮਤ ਵਿਚ ਆਉਣ ਦਾ ਸੱਦਾ ਦਿੱਤਾ ਅਤੇ ਕਿਹਾ ਕਿ ਉਹ ਵੀ ਯੋਗੀਆਂ ਵਾਲਾ ਪਹਿਰਾਵਾ ਧਾਰਨ ਕਰ ਲੈਣ। ਗੁਰੂ ਜੀ ਨੇ ਉਨ੍ਹਾਂ ਨੂੰ ਸਪਸ਼ਟ ਕਰਦਿਆਂ ਫ਼ੁਰਮਾਇਆ :

ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥
ਅੰਧੁਲਾ ਨੀਚ ਜਾਤਿ ਪਰਦੇਸੀ, ਖਿਨੁ ਆਵੈ ਤਿਲੁ ਜਾਵੈ॥
ਤਾ ਕੀ ਸੰਗਤਿ ਨਾਨਕੁ ਰਹਦਾ, ਕਿਉ ਕਰਿ ਮੂੜਾ ਪਾਵੈ॥[79]

---

78. ਕੁਝ ਜੀਵਨੀਕਾਰਾਂ ਨੇ ਗੁਰੂ ਨਾਨਕ ਸਾਹਿਬ ਦਾ ਬਨਾਰਸ ਤੋਂ ਗੋਰਖਮਤੇ ਜਾਣਾ ਲਿਖਿਆ ਹੈ। ਮੇਰੇ ਅਨੁਸਾਰ ਹਰਿਦੁਆਰ ਤੋਂ ਗੋਰਖਮਤੇ ਜਾਣਾ ਵਧੇਰੇ ਢੁਕਦਾ ਹੈ।
ਮੈਕਾਲਿਫ਼ ਨੇ *The Sikh Religion, Vol. I* ਦੇ ਪੰਨਾ 58 ਉੱਪਰ **ਪੁਰਾਤਨ ਜਨਮਸਾਖੀ** ਦੇ ਹਵਾਲੇ ਨਾਲ ਲਿਖਿਆ ਹੈ ਕਿ ਗੋਰਖਮਤੇ ਜਾਣ ਵੇਲੇ ਗੁਰੂ ਜੀ ਨੇ ਭਗਵੇ ਕਪੜੇ ਪਾ ਕੇ ਉਪਰ ਸਫ਼ੈਦ ਰੰਗ ਦਾ ਸਾਫਾ ਪਾਇਆ ਹੋਇਆ ਸੀ। ਗੁਰੂ ਜੀ ਨੇ ਮੁਸਲਮ ਕਲੰਦਰਾਂ ਵਾਲੀ ਟੋਪੀ ਅਤੇ ਗਲ ਵਿਚ ਹੱਡੀਆਂ ਦੀ ਮਾਲਾ ਪਾਈ ਹੋਈ ਸੀ। ਇਸ ਤਰ੍ਹਾਂ ਉਨ੍ਹਾਂ ਨੇ ਹਿੰਦੂ ਤੇ ਮੁਸਲਮ ਸੰਤਾਂ ਵਾਲਾ ਮਿਲਗੋਭਾ ਪਹਿਰਾਵਾ ਪਾਇਆ ਸੀ, ਜੋ ਵੇਖਣ ਨੂੰ ਬੜਾ ਵਚਿੱਤਰ ਲਗਦਾ ਸੀ।

79. ਇਹ ਸ਼ਬਦ ਸੂਹੀ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੩੦ ਉੱਪਰ ਦਰਜ ਹੈ। ਇਸਦਾ ਭਾਵ, "ਕਿਸ ਤੱਕੜੀ ਜਾਂ ਵੱਟੇ ਨਾਲ ਜਾਂ ਕਿਸ ਪਾਰਖੂ ਪਾਸੋਂ ਜਾਂ ਕਿਸ ਗੁਰੂ ਪਾਸੋਂ ਤੇਰੀ ਵਡਿਆਈ ਦੀ ਕੀਮਤ ਪੁਆਵਾਂ ? ਹੇ ਵਾਹਿਗੁਰੂ! ਮੈਂ ਤੇਰਾ ਪਾਰਾਵਾਰ ਨਹੀਂ ਪਾ ਸਕਦਾ। ਤੂੰ ਪਾਣੀ, ਧਰਤੀ, ਪਾਤਾਲ, ਆਕਾਸ਼ ਸਭ ਥਾਂ ਵਿਆਪਕ ਹੈ। ਮੇਰਾ ਮਨ ਤੱਕੜੀ ਹੈ ਤੇ ਚਿਤ ਵੱਟੇ ਹਨ, ਤੇਰੀ ਘਾਲ ਕਮਾਉਣੀ ਮੇਰਾ ਪਾਰਖੂ ਹੈ। ਮੈਂ ਤੇਰੀ ਵਡਿਆਈ ਦਾ ਅੰਦਾਜ਼ਾ ਮਨ ਹੀ ਮਨ ਲਾਉਂਦਾ ਹਾਂ ਅਤੇ ਇਸ ਤਰ੍ਹਾਂ ਆਪਣਾ ਧਿਆਨ ਤੇਰੇ ਵੱਲ ਜੋੜਦਾ ਹਾਂ। (ਦਰਅਸਲ), ਤੂੰ ਖ਼ੁਦ ਹੀ ਤੱਕੜੀ ਹੈਂ ਅਤੇ ਖ਼ੁਦ ਹੀ ਤੋਲਣ ਵਾਲਾ ਹੈਂ। ਤੂੰ ਆਪੇ ਹਰੇਕ ਨੂੰ ਦੇਖਦਾ ਹੈਂ, ਆਪੇ ਹੀ ਜਾਨਣਵਾਲਾ ਹੈਂ ਅਤੇ ਆਪੇ ਹੀ ਕਾਰ ਲਾਉਂਦਾ ਹੈਂ। ਇਸ ਕਿਰਦਾਰ ਵਾਲੇ ਲੋਕ ਇਸ ਸੰਸਾਰ ਵਿਚ ਆਉਂਦੇ ਹਨ ਅਤੇ ਬਿਨਾਂ ਕੁਝ ਪ੍ਰਾਪਤੀ ਦੇ ਤੁਰ ਜਾਂਦੇ ਹਨ। ਇਸ ਤਰ੍ਹਾਂ ਦੇ ਲੋਕਾਂ ਦੇ ਨਾਲ ਰਹਿਣ ਵਾਲੇ ਲੋਕ ਤੇਰੇ ਨੇੜੇ ਨਹੀਂ ਆ ਸਕਦੇ।

ਯੋਗੀ ਇਹ ਸੱਚ ਸੁਣ ਕੇ ਭੜਕ ਉਠੇ। ਗੁਰੂ ਜੀ ਤੇ ਮਰਦਾਨੇ ਨੇ ਸ਼ਾਂਤ ਰਹਿੰਦਿਆਂ, ਇਕ ਪਿੱਪਲ ਦੇ ਦਰਖ਼ਤ ਹੇਠਾਂ ਟਿਕਾਣਾ ਕੀਤਾ। ਮਰਦਾਨੇ ਨੂੰ ਭੁੱਖ ਲੱਗੀ ਤਾਂ ਗੁਰੂ ਜੀ ਨੇ ਉਸਨੂੰ ਚੁੱਲ੍ਹਾ ਬਣਾ ਕੇ ਅੱਗ ਬਾਲਣ ਲਈ ਕਿਹਾ। ਮਰਦਾਨਾ ਅੱਗ ਲੈਣ ਲਈ ਯੋਗੀਆਂ ਕੋਲ ਗਿਆ ਤਾਂ ਕ੍ਰੋਧਿਤ ਯੋਗੀਆਂ ਨੇ ਉਸਨੂੰ ਅੱਗ ਦੇਣ ਤੋਂ ਇਨਕਾਰ ਕਰ ਦਿੱਤਾ। ਪਰ ਮਰਦਾਨਾ ਕਿਸੇ ਤਰ੍ਹਾਂ ਅੱਗ ਬਾਲਣ ਵਿਚ ਸਫ਼ਲ ਹੋ ਗਿਆ। ਉਸ ਰਾਤ ਤੇਜ਼ ਝੱਖੜ ਝੁੱਲਿਆ ਅਤੇ ਯੋਗੀਆਂ ਦੀਆਂ ਸਭ ਧੂਣੀਆਂ ਬੁੱਝ ਗਈਆਂ। ਜਦੋਂ ਕਿ ਮਰਦਾਨੇ ਦੀ ਧੂਣੀ ਬਲਦੀ ਰਹੀ। ਅਗਲੀ ਸਵੇਰੇ ਸ਼ਰਮਿੰਦੇ ਹੋਏ ਯੋਗੀ, ਮਰਦਾਨੇ ਤੋਂ ਅੱਗ ਲੈ ਕੇ ਗਏ। ਪਰੰਤੂ ਉਹ ਫਿਰ ਵੀ ਹੰਕਾਰੇ ਰਹੇ।

ਗੁਰੂ ਨਾਨਕ ਸਾਹਿਬ ਲਈ ਪਾਣੀ ਲੈਣ ਮਰਦਾਨਾ ਫਿਰ ਯੋਗੀਆਂ ਕੋਲ ਗਿਆ ਤਾਂ ਉਨ੍ਹਾਂ ਨੇ ਉਸਨੂੰ ਪਾਣੀ ਦੇਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਦੇ ਆਦੇਸ਼ ਮੁਤਾਬਿਕ ਮਰਦਾਨਾ ਕੁਝ ਦੂਰ ਗਿਆ ਤਾਂ ਉਥੇ ਵਗਦੀ ਚੌੜੀ ਗੰਗਾ ਨਦੀ[80] ਵਿਚੋਂ ਪਾਣੀ ਲੈ ਆਇਆ। ਗੁਰੂ ਜੀ ਨੂੰ ਪਰੇਸ਼ਾਨ ਕਰਨ ਵਿਚ ਯੋਗੀ ਪੂਰੀ ਤਰ੍ਹਾਂ ਨਾਕਾਮ ਰਹੇ। ਇਹ ਯੋਗੀ ਗੁਰੂ ਜੀ ਦੀ ਵਡਿਆਈ ਨੂੰ ਮਹਿਸੂਸ ਕਰਕੇ, ਗੁਰੂ ਜੀ ਦੇ ਕੋਲ ਪਿੱਪਲ ਹੇਠਾਂ ਆ ਜੁੜੇ। ਗੁਰੂ ਜੀ ਨੇ ਉਨ੍ਹਾਂ ਨੂੰ ਸੱਚੇ ਯੋਗ ਦੇ ਅਰਥ ਸਮਝਾਉਂਦਿਆਂ ਰਾਗ ਸੂਹੀ ਵਿਚ ਸ਼ਬਦ ਉਚਾਰਿਆ :

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥

---

80. ਹੁਣ ਇਥੇ 'ਨਾਨਕ ਸਾਗਰ' ਬਣਿਆ ਹੋਇਆ ਹੈ।
ਸਥਾਨਕ ਰਵਾਇਤ ਹੈ ਕਿ ਇਹ ਨਦੀ ਗੁਰੂ ਜੀ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਮਰਦਾਨੇ ਪਾਸੋਂ ਵੰਝੀ ਨਾਲ ਪ੍ਰਗਟ ਕਰਵਾਈ ਸੀ।

ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥[81]

ਇਕ ਯੋਗੀ ਚੁੱਪ-ਗੜੁੱਪ ਸੀ। ਉਸ ਬਾਰੇ ਮਸ਼ਹੂਰ ਸੀ ਕਿ ਉਹ ਬਹੁਤ ਗਿਆਨ ਤੇ ਚਮਤਕਾਰੀ ਸ਼ਕਤੀਆਂ ਦਾ ਮਾਲਕ ਹੈ। ਧਰਮ ਦੇ ਗੋਰਖ-ਧੰਦੇ ਵਿਚ ਹਰ ਚੀਜ਼ ਵਡਿਆਈ ਜਾਂਦੀ ਹੈ। ਗੁਰੂ ਨਾਨਕ ਸਾਹਿਬ ਸੱਚਾਈ ਨੂੰ ਜਾਣਦੇ ਸਨ। ਉਨ੍ਹਾਂ ਨੇ ਉਸ ਮੋਨਧਾਰੀ ਯੋਗੀ ਦਾ ਪਰਦਾ ਫ਼ਾਸ਼ ਕਰਦਿਆਂ ਸਮਝਾਇਆ ਕਿ ਔਰਤਾਂ ਤੇ ਪੁਜਾਰੀ ਬਹੁਤ ਕੁਝ ਛਿਪਾਉਂਦੇ ਹਨ ਜਦੋਂਕਿ ਸੂਰਜ ਆਪਣੀ ਰੌਸ਼ਨੀ ਦੀ ਇਕ ਕਿਰਨ ਵੀ ਕਦੇ ਛਿਪਾਉਂਦਾ ਨਹੀਂ। ਇਸੇ ਤਰ੍ਹਾਂ ਗਿਆਨਵਾਨ ਨੂੰ ਗਿਆਨ ਵੰਡਣਾ ਚਾਹੀਦਾ ਹੈ। ਜਿਹੜਾ ਗਿਆਨ ਕਿਸੇ ਦਾ ਭਲਾ ਨਹੀਂ ਕਰਦਾ, ਉਸਦਾ ਲਾਭ ਨਹੀਂ।

ਇਕ ਹੋਰ ਯੋਗੀ ਹੌਂਸਲਾ ਕਰਕੇ ਗੁਰੂ ਜੀ ਨੂੰ ਪੁੱਛਣ ਲੱਗਾ ਕਿ, "ਹੇ ਨਾਨਕ! ਮੈਂ ਵੱਡਾ ਤਪੱਸਵੀ ਹਾਂ ਤੇ ਸਾਰਾ ਸੰਸਾਰ ਘੁੰਮ ਕੇ ਸਾਰੇ ਧਰਮ ਗ੍ਰੰਥ ਪੜ੍ਹ ਚੁੱਕਾ ਹਾਂ ਪਰ ਮੈਨੂੰ ਸ਼ਾਂਤੀ ਨਹੀਂ ਮਿਲੀ। ਮੈਨੂੰ ਸ਼ਾਂਤੀ ਕਿਵੇਂ ਮਿਲੇਗੀ?" ਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ, "ਪੁਰਖਾ! ਤੈਨੂੰ ਸ਼ਾਂਤੀ ਦੀ ਤਲਾਸ਼ ਵਿਚ ਬਾਹਰ ਜਾਣ ਦੀ ਥਾਂ ਆਪਣੀ ਪਰਿਕਰਮਾ ਕਰਨੀ ਚਾਹੀਦੀ ਸੀ। ਸ਼ਾਂਤੀ ਬਾਹਰ ਨਹੀਂ, ਮਨ ਦੇ ਅੰਦਰ ਹੈ। ਇਸ ਲਈ ਮਨ ਦੇ ਅੰਦਰ ਉਤਰਨ ਦੀ ਲੋੜ ਪੈਂਦੀ ਹੈ। ਧਰਮ ਗ੍ਰੰਥਾਂ ਦੇ ਅਰਥ ਮਨੁੱਖ ਆਪਣੀ ਬੁੱਧੀ ਦੀ ਸੰਤੁਸ਼ਟੀ ਲਈ ਕਰਕੇ, ਆਪਣੀ ਹਉਮੈ ਵਧਾਉਂਦੇ ਹਨ। ਧਰਮ ਗ੍ਰੰਥਾਂ ਨੂੰ ਜਾਂ ਤਾਂ ਅੱਖਰ-ਅੱਖਰ ਸੱਚ ਜਾਣੋ ਜਾਂ ਇਨ੍ਹਾਂ ਦਾ ਤਿਆਗ ਕਰੋ...ਤਾਂ ਹੀ ਮਨ ਸ਼ਾਂਤ ਹੋਵੇਗਾ।" ਯੋਗੀਆਂ ਨੇ ਨਮਸਕਾਰ ਕਰਕੇ, ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨੂੰ ਪਰਵਾਨ ਕੀਤਾ।

### ਟਾਂਡਾ-ਜਿਊਣਾ ਝੂਠ ਮਰਨਾ ਸੱਚ

ਨਾਨਕ ਮਤੇ ਤੋਂ ਮੁਰਾਦਾਬਾਦ-ਨੈਨੀਤਾਲ ਮਾਰਗ ਉੱਪਰ ਇਕ ਪਿੰਡ ਵਣਜਾਰਿਆਂ ਦਾ ਟਾਂਡਾ ਹੈ। ਇਹ ਵਣਜਾਰੇ ਤਰਾਈ ਖੇਤਰ ਵਿਚ ਹੁੰਦੇ ਧਾਨ

---

81. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੩੦ ਉੱਪਰ ਦਰਜ ਹੈ। ਇਸਦਾ ਭਾਵ: "ਯੋਗ ਖੱਫਣੀ, ਸੋਟੇ ਜਾਂ ਸਰੀਰ ਨੂੰ ਸੁਆਹ ਮੱਲ ਲੈਣ ਵਿਚ ਨਹੀਂ ਅਤੇ ਨਾ ਹੀ ਸਿਰ ਮੁਨਾ ਲੈਣਾ, ਮੁੰਦਰਾਂ ਪਾ ਲੈਣੀਆਂ ਜਾਂ ਸਿੰਗ ਵਜਾਉਣ ਦਾ ਨਾਂ ਯੋਗ ਹੈ। ਦੁਨਿਆਵੀ ਵਿਕਾਰਾਂ ਵਿਚ ਰਹਿੰਦਿਆਂ ਵੀ ਪਵਿੱਤਰ ਰਹਿਣ ਦੀ ਜੁਗਤ ਦਾ ਨਾਂ ਯੋਗ ਹੈ। ਨਿਰੇ ਦਾਅਵਿਆਂ ਨਾਲ ਯੋਗ ਦੀ ਅਵਸਥਾ ਪ੍ਰਾਪਤ ਨਹੀਂ ਹੁੰਦੀ। ਯੋਗੀ ਉਹੀ ਅਖਵਾ ਸਕਦਾ ਹੈ ਜਿਹੜਾ ਸਭ ਜੀਵਾਂ ਨੂੰ ਇਕ ਸਮਾਨ ਜਾਣਦਾ ਹੈ। ਮੜ੍ਹੀਆਂ-ਮਸਾਣਾਂ ਵਿਚ ਜਾ ਕੇ ਸਮਾਧੀਆਂ ਲਾਉਣ ਅਤੇ ਦੇਸ਼ ਵਿਚ ਭ੍ਰਮਣ ਕਰਨ ਨਾਲ ਜਾਂ ਤੀਰਥਾਂ ਦੀ ਯਾਤਰਾ ਕੀਤਿਆਂ ਯੋਗ ਦੀ ਪ੍ਰਾਪਤੀ ਨਹੀਂ ਹੁੰਦੀ, ਜਦੋਂ ਸਤਿਗੁਰੂ ਮਿਲਦਾ ਹੈ ਤਾਂ ਹੀ ਭਰਮ ਖ਼ਤਮ ਹੁੰਦਾ ਹੈ ਅਤੇ ਮਨ ਕਾਬੂ ਆਉਂਦਾ ਹੈ। ਇਸ ਤਰ੍ਹਾਂ ਹੀ ਮਨ ਖੇੜੇ ਵਿਚ ਆਉਂਦਾ ਹੈ ਅਤੇ ਅੰਦਰੋਂ ਹੀ ਸਹਿਜ-ਗਿਆਨ ਪ੍ਰਾਪਤ ਹੋ ਜਾਂਦਾ ਹੈ। (ਗੁਰੂ ਜੀ ਫ਼ੁਰਮਾਉਂਦੇ ਹਨ) ਆਪਣੇ ਵਿਚਾਰਾਂ ਨੂੰ ਮਾਰ ਕੇ ਜਿਊਣਾ ਹੀ ਅਸਲ ਯੋਗ ਦਾ ਮਨੋਰਥ ਹੈ। ਜਦੋਂ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਾਂ ਵਾਜਿਆਂ ਤੋਂ ਬਿਨਾਂ ਹੀ ਮਧੁਰ ਨਾਦ ਸੁਣਨ ਨੂੰ ਮਿਲਦਾ ਹੈ ਅਤੇ ਮਨੁੱਖ ਭੈ-ਰਹਿਤ ਜੀਵਨ ਜਿਊਂਦਾ ਹੈ।"

ਨੂੰ ਮੈਦਾਨਾਂ ਵਿਚ ਲਿਜਾ ਕੇ ਵੇਚਣ ਦਾ ਧੰਦਾ ਕਰਦੇ ਸਨ। ਗੁਰੂ ਨਾਨਕ ਜੀ ਜਦੋਂ ਇਸ ਪਿੰਡ ਵਿਚ ਪਹੁੰਚੇ ਤਾਂ ਕਿਸੇ ਵਣਜਾਰੇ ਦੇ ਘਰ ਮੁੰਡਾ ਜੰਮਿਆ ਹੋਣ ਕਰਕੇ, ਸਾਰੇ ਵਣਜਾਰੇ ਖ਼ੁਸ਼ੀ ਮਨਾ ਰਹੇ ਸਨ। ਕਿਸੇ ਨੇ ਵੀ ਬਾਹਰੋਂ ਆਏ ਯਾਤਰੀਆਂ ਨੂੰ ਪ੍ਰਸ਼ਾਦ-ਪਾਣੀ ਨਾ ਪੁੱਛਿਆ। ਅਗਲੇ ਦਿਨ ਉਹ ਮੁੰਡਾ ਮਰ ਗਿਆ ਤੇ ਸਾਰੇ ਵਣਜਾਰੇ ਸੋਗ ਮਨਾਉਣ ਲਗੇ। ਇਹ ਨਜ਼ਾਰਾ ਵੇਖਕੇ ਗੁਰੂ-ਬਾਬਾ ਜੀ ਨੇ ਸ੍ਰੀ ਰਾਗ ਵਿਚ ਸ਼ਬਦ ਕੀਤਾ[82]:

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥੧॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥

---

82. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੪ ਉੱਪਰ ਪ੍ਰਾਪਤ ਹੁੰਦਾ ਹੈ। ਇਸਦਾ ਭਾਵ ਇਸ ਤਰ੍ਹਾਂ ਹੈ:
"ਜੀਵਨ-ਰੂਪ ਰਾਤ ਦੇ ਪਹਿਲੇ ਪਹਿਰ ਵਿਚ ਮਨੁੱਖ ਮਾਂ ਦੇ ਪੇਟ ਵਿਚ ਉਲਟਾ ਪਿਆ ਰਹਿੰਦਾ ਹੈ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦਾ ਹੈ ਕਿ ਮੈਨੂੰ ਇਸ ਅਵਸਥਾ ਵਿਚੋਂ ਬਾਹਰ ਕੱਢ। ਜੀਵ ਨੰਗਾ ਹੀ ਆਉਂਦਾ ਹੈ ਤੇ ਨੰਗਾ ਹੀ ਤੁਰ ਜਾਂਦਾ ਹੈ। ਉਸਨੂੰ ਉਹੀ ਵਸਤ ਪ੍ਰਾਪਤ ਹੁੰਦੀ ਹੈ, ਜੋ ਵਾਹਿਗੁਰੂ ਦੀ ਮਰਜ਼ੀ ਹੁੰਦੀ ਹੈ। ਜ਼ਿੰਦਗੀ ਦੇ ਦੂਜੇ ਪੜਾਅ ਵਿਚ ਜੀਵ ਵਾਹਿਗੁਰੂ ਨੂੰ ਭੁੱਲ ਜਾਂਦਾ ਹੈ ਤੇ ਪਰਿਵਾਰਕ ਮੈਂਬਰ ਇਸਨੂੰ ਲਾਡ ਲਡਾਉਂਦੇ ਹਨ। ਜਿਸਨੇ ਜੀਵ ਦੀ ਰਚਨਾ ਕੀਤੀ ਹੈ, ਉਸਨੂੰ ਵਿਸਾਰਨਾ ਠੀਕ ਨਹੀਂ। ਜ਼ਿੰਦਗੀ ਦੇ ਤੀਜੇ ਪੜਾਅ ਵਿਚ ਜੀਵ ਇਸਤਰੀ ਤੇ ਜਵਾਨੀ ਨਾਲ ਜੁੜ ਕੇ, ਪਦਾਰਥਾਂ ਨਾਲ ਪ੍ਰੇਮ ਪਾ ਕੇ ਵਾਹਿਗੁਰੂ ਤੋਂ ਦੂਰ ਹੋ ਜਾਂਦਾ ਹੈ। ਉਹ ਨੇਕੀ ਤੇ ਚੰਗੇ ਅਮਲ ਤਿਆਗ ਦਿੰਦਾ ਹੈ। ਜ਼ਿੰਦਗੀ ਦੇ ਚੌਥੇ ਪੜਾਅ ਦੌਰਾਨ ਜੀਵ ਮੌਤ ਦੇ ਫ਼ਰਿਸ਼ਤੇ ਦਾ ਸ਼ਿਕਾਰ ਹੋ ਜਾਂਦਾ ਹੈ। ਇਸ ਲਈ ਵਾਹਿਗੁਰੂ ਨੂੰ ਚੇਤੇ ਕਰਨਾ ਹੀ ਠੀਕ ਹੈ।"

ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥

ਇਥੋਂ ਦਿੱਲੀ ਹੁੰਦੇ ਹੋਏ ਗੁਰੂ ਜੀ ਬਨਾਰਸ ਜਾ ਪਹੁੰਚੇ।

## ਬਨਾਰਸ-ਬ੍ਰਾਹਮਣੀ ਵਹਿਮਾਂ ਦਾ ਖੰਡਨ ਤੇ ਧਰਮ ਗ੍ਰੰਥਾਂ ਦੇ ਪਾਠ ਦਾ ਖੰਡਨ

ਬਨਾਰਸ ਵਿਖੇ ਗੋਪਾਲ ਸ਼ਾਸਤਰੀ ਨਾਂ ਦੇ ਪੰਡਿਤ ਦੇ ਬਾਗ ਵਿਚ ਗੁਰੂ ਨਾਨਕ ਸਾਹਿਬ ਜਾ ਪੁੱਜੇ। ਬਨਾਰਸ ਨੂੰ ਹਿੰਦੂ ਧਰਮ ਦੇ ਅਠਾਹਠ ਤੀਰਥਾਂ ਵਿਚ ਗਿਣਿਆ ਜਾਂਦਾ ਹੈ ਅਤੇ ਇਸ ਨੂੰ ਕਾਸ਼ੀ ਜਾਂ ਵਾਰਾਨਸੀ ਵੀ ਕਿਹਾ ਜਾਂਦਾ ਹੈ। ਬਨਾਰਸ ਸ਼ਿਵ ਤੇ ਵਿਸ਼ਨੂੰ ਦੀ ਧਰਤੀ ਮੰਨੀ ਜਾਂਦੀ ਹੈ। ਵੈਸ਼ਣਵ ਮਤ ਦੇ ਇਸ ਵੱਡੇ ਕੇਂਦਰ ਬਾਰੇ ਇਹ ਮਾਨਤਾ ਰਹੀ ਹੈ ਕਿ ਜਿਹੜਾ ਵੀ ਇਸ ਧਰਤੀ ਉੱਪਰ ਪ੍ਰਾਣ ਤਿਆਗਦਾ ਹੈ, ਉਸਨੂੰ ਸਵਰਗ ਪ੍ਰਾਪਤ ਹੋ ਜਾਂਦਾ ਹੈ। ਭਗਤ ਰਾਮਾਨੰਦ, ਭਗਤ ਕਬੀਰ ਤੇ ਭਗਤ ਰਵਿਦਾਸ ਨੇ ਵੀ ਭਗਤੀ ਮਤ ਦਾ ਪ੍ਰਚਾਰ ਕਰਨ ਲਈ ਕਾਸ਼ੀ ਨੂੰ ਚੁਣਿਆ ਕਿਉਂ ਜੁ ਭਾਰਤ ਭਰ ਵਿਚੋਂ ਮੁਕਤੀ ਦੀ ਇੱਛਾ ਰੱਖਣ ਵਾਲੇ ਇਥੇ ਆਉਂਦੇ ਹਨ। ਇਨ੍ਹਾਂ ਭਗਤਾਂ ਨੇ ਸਦਾਚਾਰਕ ਜੀਵਨ ਤੇ ਪ੍ਰੇਮਾ-ਭਗਤੀ ਨੂੰ ਹੀ ਮੁਕਤੀ ਦਾ ਦੁਆਰ ਦਸਿਆ ਸੀ। ਗੁਰੂ ਨਾਨਕ ਸਾਹਿਬ ਜਦੋਂ ਇਥੇ ਆਏ ਤਾਂ ਭਗਤ ਕਬੀਰ ਤੇ ਭਗਤ ਰਵਿਦਾਸ ਜੀ ਨਾਲ ਉਨ੍ਹਾਂ ਦੀ ਮੁਲਾਕਾਤ ਨਹੀਂ ਹੋਈ।[83] ਪਰ ਗੁਰੂ ਨਾਨਕ ਜੀ ਨੇ ਇਨ੍ਹਾਂ ਤਿੰਨਾਂ ਮਹਾਂਪੁਰਸ਼ਾਂ ਦੀ ਕਲਿਆਣਕਾਰੀ ਬਾਣੀ ਦਾ ਸਤਿਕਾਰ ਕਰਦਿਆਂ, ਇਹ ਆਪਣੀ ਨਿੱਜੀ ਪੋਥੀ ਵਿਚ ਲਿਖ ਲਈ।[84]

ਬਨਾਰਸ ਵਿਚ ਗੁਰੂ ਜੀ ਦੀ ਮੁਲਾਕਾਤ ਪੰਡਤ ਚਤਰਦਾਸ ਨਾਲ ਹੋਈ। ਉਸਨੇ

---

83. ਗੁਰੂ ਨਾਨਕ ਸਾਹਿਬ ਦੀ ਪ੍ਰਾਪਤ ਬਾਣੀ ਵਿਚ ਭਗਤ ਕਬੀਰ, ਰਵਿਦਾਸ ਤੇ ਰਾਮਾਨੰਦ ਦਾ ਕੋਈ ਹਵਾਲਾ ਪ੍ਰਾਪਤ ਨਹੀਂ ਹੁੰਦਾ।
ਗਿਆਨੀ ਗਿਆਨ ਸਿੰਘ ਨੇ **ਤਵਾਰੀਖ਼ ਗੁਰੂ ਖ਼ਾਲਸਾ** ਦੇ ਪੰਨਾ 80-81 ਉੱਪਰ ਲਿਖਿਆ ਹੈ ਕਿ ਭਗਤ ਰਵਿਦਾਸ, ਨਾਮਦੇਵ, ਤ੍ਰਿਲੋਚਨ, ਪਰਸਾ, ਹੰਸੋ, ਧਰਮ ਦਾਸ ਤੇ ਨਿੱਤਿਆਨੰਦ ਗੁਰੂ ਜੀ ਨੂੰ ਮਿਲੇ ਸਨ; ਪਰ ਕਬੀਰ ਜੀ ਉਸ ਵੇਲੇ ਬਨਾਰਸ ਵਿਚ ਨਹੀਂ ਸਨ। ਕਬੀਰ ਜੀ ਦੇ ਸ਼ਿਸ਼ ਧਰਮਦਾਸ ਰਚਿਤ ਗ੍ਰੰਥ ਵਿਚ ਕਬੀਰ ਜੀ ਤੇ ਗੁਰੂ ਨਾਨਕ ਜੀ ਦੀ ਮੁਲਾਕਾਤ ਦਸੀ ਗਈ ਹੈ।
ਦੇਖੋ, Surinder Singh Kohli, *op.cit.*, p. 29.

84. ਗੁਰੂ ਨਾਨਕ ਸਾਹਿਬ ਕੋਲ ਆਪਣੀ ਇਕ ਨੋਟ ਬੁੱਕ (ਕਾਪੀ) ਸੀ, ਜਿਸ ਵਿਚ ਉਹ ਨਾਲੋ-ਨਾਲ ਆਪਣੀ ਬਾਣੀ ਲਿਖਦੇ ਜਾਂਦੇ ਸਨ। ਭਾਈ ਗੁਰਦਾਸ ਨੇ ਵੀ ਲਿਖਿਆ ਹੈ:
ਆਸਾ ਹਥ ਕਿਤਾਬ ਕਛ॥ (ਵਾਰਾਂ, 1.32)

ਗੁਰੂ ਜੀ ਤੋਂ ਪੁੱਛਿਆ ਕਿ, "ਏ ਭਗਤ! ਤੇਰੇ ਕੋਲ ਨਾ ਸਾਲਗਰਾਮ ਹੈ, ਨਾ ਤੁਲਸੀ ਦੀ ਮਾਲਾ ਤੇ ਨਾ ਚੰਦਨ ਦਾ ਟਿੱਕਾ। ਤੂੰ ਕਿਵੇਂ ਭਗਤ ਸਦਾਉਂਦਾ ਹੈਂ?" ਇਸਦੇ ਉੱਤਰ ਵਿਚ ਗੁਰੂ ਜੀ ਨੇ ਬਸੰਤ ਰਾਗ ਵਿਚ ਸ਼ਬਦ[85] ਕੀਤਾ:

ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ॥
ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥

ਪੰਡਤ ਚਤਰਦਾਸ ਨੂੰ ਸਮਝਾ ਦਿੱਤਾ ਕਿ ਬਾਹਰੀ ਚਿੰਨ੍ਹਾਂ ਦਾ ਧਰਮ ਨਾਲ ਕੋਈ ਲੈਣਾ-ਦੇਣਾ ਨਹੀਂ ਹੁੰਦਾ।

ਕਾਸ਼ੀ ਹਿੰਦੂ ਸ਼ਾਸਤਰ-ਵਿੱਦਿਆ ਦਾ ਵੀ ਵੱਡਾ ਕੇਂਦਰ ਹੈ। ਕੁਝ ਲੋਕਾਂ ਨੇ ਇਕ ਦਿਨ ਗੁਰੂ ਜੀ ਨੂੰ ਪੁੱਛਿਆ ਕਿ ਇਹ ਲੋਕ ਜੋ ਸਾਰਾ ਦਿਨ ਧਰਮ ਗ੍ਰੰਥ ਪੜ੍ਹਦੇ-ਵਿਚਾਰਦੇ ਰਹਿੰਦੇ ਹਨ, ਇਨ੍ਹਾਂ ਨੂੰ ਕੀ ਲਾਭ ਹੋਵੇਗਾ? ਗੁਰੂ ਜੀ ਨੇ ਹੇਠ ਲਿਖਿਆ ਸਲੋਕ[86] ਉਚਾਰਣ ਕੀਤਾ:

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥

---

85. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੭੧ ਉੱਪਰ ਦਰਜ ਹੈ। ਇਸਦਾ ਭਾਵ ਹੈ: "ਹੇ ਬ੍ਰਾਹਮਣ! ਤੂੰ ਪੱਥਰ ਦੇ ਇਸ਼ਟ ਦੀ ਉਪਾਸਨਾ ਕਰਕੇ ਅਤੇ ਮਾਲਾ ਫੇਰ ਕੇ ਖ਼ੁਸ਼ ਹੁੰਦਾ ਹੈਂ। (ਅਸਲ ਗੱਲ ਤਾਂ ਇਹ ਹੈ ਕਿ) ਤੂੰ ਵਾਹਿਗੁਰੂ ਦੇ ਨਾਮ ਦਾ ਜਹਾਜ਼ ਬਣਾ ਤੇ ਉਸ ਅੱਗੇ ਅਰਦਾਸ ਕਰ। ਸ਼ੋਰੇ ਵਾਲੇ ਖੇਤ ਨੂੰ ਪਾਣੀ ਦੇਣ ਦਾ ਕੋਈ ਲਾਭ ਨਹੀਂ ਹੁੰਦਾ। ਗਾਰੇ ਦੀ ਬਣੀ ਦੀਵਾਰ ਅਖ਼ੀਰ ਡਿੱਗ ਪੈਂਦੀ ਹੈ। (ਇਸ ਲਈ ਤੂੰ) ਵਾਹਿਗੁਰੂ ਦੇ ਨਾਮ ਨੂੰ ਖੂਹ ਬਣਾ, ਇਸਦੀ ਮਾਲ੍ਹ ਨਾਲ ਨਾਮ-ਰੂਪੀ ਟਿੰਡਾਂ ਬੰਨ੍ਹ ਕੇ ਮਨ-ਰੂਪੀ ਬਲਦ ਨੂੰ ਜੋੜ। ਆਪਣੇ ਮਨ ਨੂੰ ਵਾਹਿਗੁਰੂ ਦੇ ਨਾਮ ਰੂਪੀ ਜਲ ਨਾਲ ਸਿੰਜਿਆਂ ਹੀ ਖੇੜਾ ਆਵੇਗਾ। ਵਿਕਾਰਾਂ ਰੂਪੀ ਖੁਰਪੇ ਨਾਲ ਆਪਣੇ ਮਨ ਰੂਪੀ ਪੈਲੀ ਨੂੰ ਗੋਡਣ ਨਾਲ ਹੀ ਮਾਲਕ ਦੀ ਖ਼ੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ।"

86. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੭ ਉੱਪਰ ਮਿਲਦਾ ਹੈ। ਇਸਦਾ ਭਾਵ ਇਹ ਹੈ: "ਮਨੁੱਖ ਚਾਹੇ ਤਾਂ ਸਾਰੇ ਗ੍ਰੰਥ ਪੜ੍ਹ ਲਏ ਅਤੇ ਸਾਰੀ ਉਮਰ ਇਨ੍ਹਾਂ ਦੀ ਪੜ੍ਹਾਈ ਵਿਚ ਰੁੱਝਾ ਰਹੇ। ਅਸਲ ਗੱਲ ਤਾਂ ਵਾਹਿਗੁਰੂ ਦਾ ਸਿਮਰਨ ਕਰਨਾ ਅਤੇ ਹੰਕਾਰ ਨੂੰ ਦੂਰ ਕਰਨਾ ਹੈ।"

ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥

ਧਰਮ ਗ੍ਰੰਥ ਤਾਂ ਮਾਰਗ ਹਨ, ਮੰਜ਼ਿਲ ਨਹੀਂ ਹਨ। ਮਾਰਗ ਤੇ ਸਾਧਨ ਉਸ ਵੇਲੇ ਤਿਆਗ ਦਿੱਤੇ ਜਾਂਦੇ ਹਨ ਜਦੋਂ ਮੰਜ਼ਿਲ ਮਿਲ ਜਾਂਦੀ ਹੈ। ਧਰਮ ਗ੍ਰੰਥਾਂ ਦਾ ਪਾਠ ਕਰਨ ਦਾ ਲਾਭ ਤਾਂ ਹੀ ਹੈ, ਜੇ ਉਨ੍ਹਾਂ ਦੀ ਗੱਲ ਨੂੰ ਅਮਲ ਵਿਚ ਲਿਆਂਦਾ ਜਾਵੇ। ਜਗਿਆਸੂਆਂ ਦੀ ਨਿਸ਼ਾ ਹੋ ਗਈ।

ਬਨਾਰਸ ਵਿਖੇ ਲੋਕ ਗੰਗਾ ਵਿਚ ਇਸ਼ਨਾਨ ਕਰਨਾ ਅਤੇ ਸੁੱਚ-ਭਿੱਟ ਆਦਿ ਨਾਲ ਪਵਿੱਤਰ ਹੋਣ ਦਾ ਭਰਮ ਪਾਲੀ ਬੈਠੇ ਸਨ। ਇਨ੍ਹਾਂ ਭਰਮੀ ਲੋਕਾਂ ਨੂੰ ਸਮਝਾਇਆ :

ਜਿਉ ਜੋਰੂ ਸਿਰ ਨਾਵਣੀ, ਆਵੈ ਵਾਰੋ ਵਾਰ॥
ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰ॥
ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ॥[87]

ਇਥੇ ਹੀ ਕੁਝ ਬ੍ਰਾਹਮਣਾਂ ਨੇ ਇਕ ਦਿਨ ਗੁਰੂ ਨਾਨਕ ਜੀ ਨੂੰ ਪੁੱਛਿਆ ਕਿ ਵੇਦਾਂ ਵਿਚ ਤਾਂ ਗਿਆਨ ਉੱਪਰ ਜ਼ੋਰ ਦਿੱਤਾ ਗਿਆ ਪਰ ਤੁਸੀਂ ਕਰਣੀ ਉੱਪਰ ਜ਼ੋਰ ਦਿੰਦੇ ਹੋ। ਤੁਸੀਂ ਇਸ ਬਾਰੇ ਵਿਸਥਾਰ ਨਾਲ ਸਮਝਾਉ। ਗੁਰੂ ਜੀ ਨੇ ਉਚਾਰਣ ਕੀਤਾ[88] :

ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥੨॥

ਇਹ ਸੁਣ ਕੇ ਬ੍ਰਾਹਮਣ ਦੀ ਤਸੱਲੀ ਹੋ ਗਈ।

---

87. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੨ ਉੱਪਰ ਦਰਜ ਹੈ। ਇਸਦਾ ਭਾਵ ਹੈ: "ਜਿਵੇਂ ਔਰਤ ਨੂੰ ਮਾਹਵਾਰੀ ਬਾਰ-ਬਾਰ ਆਉਂਦੀ, ਉਸੇ ਤਰ੍ਹਾਂ ਝੂਠ ਬੋਲਣ ਵਾਲਾ ਵਿਅਕਤੀ ਬਾਰ-ਬਾਰ ਅਪਵਿੱਤਰ ਹੁੰਦਾ ਹੈ ਅਤੇ ਦੁੱਖੀ ਹੁੰਦਾ ਹੈ। ਜਿਹੜੇ ਸਰੀਰ ਨੂੰ ਧੋ ਕੇ ਪਵਿੱਤਰ ਹੋਇਆ ਮੰਨਦੇ ਹਨ, (ਸਹੀ ਅਰਥਾਂ ਵਿਚ) ਉਹ ਪਵਿੱਤਰ ਨਹੀਂ। ਪਵਿੱਤਰ ਉਹ ਹੈ ਜਿਸਦੇ ਹਿਰਦੇ ਅੰਦਰ ਵਾਹਿਗੁਰੂ ਵੱਸ ਜਾਂਦਾ ਹੈ।"

88. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੪੩ ਉੱਪਰ ਪ੍ਰਾਪਤ ਹੁੰਦਾ ਹੈ। ਇਸਦਾ ਭਾਵ ਹੈ: "ਵੇਦ ਦੱਸਦੇ ਹਨ ਕਿ ਨੇਕੀ-ਬਦੀ ਨਰਕ-ਸੁਰਗ ਦਾ ਬੀਜ ਹਨ। ਜੋ ਬੀਜਿਆ ਜਾਂਦਾ ਹੈ, ਉਹੀ ਉਗਦਾ ਹੈ। ਗਿਆਨਵਾਨ ਮਨੁੱਖ ਵੱਡੇ ਵਾਹਿਗੁਰੂ ਦੀ ਵਡਿਆਈ ਦੁਆਰਾ ਵੱਡਾ ਬਣ ਜਾਂਦਾ ਹੈ। ਸੱਚ ਬੀਜੀਏ ਤਾਂ ਸੱਚ ਹੀ ਉੱਗਦਾ ਹੈ ਅਤੇ ਇਸ ਨਾਲ ਪ੍ਰਭੂ ਦੀ ਬਖ਼ਸ਼ਿਸ਼ ਮਿਲਦੀ ਹੈ। ਨਾਨਕ! ਇਸ ਪੂੰਜੀ ਬਿਨਾਂ ਕੋਈ ਵੀ ਲਾਭ ਪ੍ਰਾਪਤ ਨਹੀਂ ਕਰ ਸਕਦਾ।"

## ਬ੍ਰਿੰਦਾਬਨ—ਧਰਮ ਦਿਲ ਪਰਚਾਵਾ ਨਹੀਂ

ਬ੍ਰਿੰਦਾਬਨ ਤੇ ਮਥੁਰਾ ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਦੀ ਧਰਤੀ ਹੈ। ਸ੍ਰੀ ਕ੍ਰਿਸ਼ਨ ਭਾਰਤ ਵਿਚ ਵੈਸ਼ਣਵ ਮਤ ਦੇ ਭਗਤਾਂ ਦੇ ਸਭ ਤੋਂ ਲੋਕਪ੍ਰਿਅ ਅਵਤਾਰ ਵਜੋਂ ਪੂਜੇ ਜਾਂਦੇ ਰਹੇ ਹਨ। ਗੁਰੂ ਨਾਨਕ ਜੀ ਜਦੋਂ ਇਥੇ ਪਹੁੰਚੇ ਤਾਂ ਉਨ੍ਹਾਂ ਨੇ ਵੇਖਿਆ ਕਿ ਕੁਝ ਲੋਕ ਕ੍ਰਿਸ਼ਨ ਜੀ ਦੀ ਜੀਵਨ ਲੀਲ੍ਹਾ ਨੂੰ ਨਾਟਕ ਰਾਹੀਂ ਦਰਸਾ ਰਹੇ ਸਨ ਅਤੇ ਲੋਕ ਇਸ ਤਰ੍ਹਾਂ ਮਨੋਰੰਜਨ ਕਰ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਸਭਨਾਂ ਨੂੰ ਸਮਝਾਇਆ ਕਿ ਇਸ ਵਿਚ ਅਧਿਆਤਮਕਤਾ ਵਾਲੀ ਕੋਈ ਗੱਲ ਨਹੀਂ :

ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥
ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥
ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥
ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ ਭਉਦਿਆ ਗਣਤ ਨ ਅੰਤ॥
ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥
ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥
ਨਚਣੁ ਕੁਦਣੁ ਮਨ ਕਾ ਚਾਉ ॥
ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥[89]

## ਪ੍ਰਯਾਗ - ਭਰਮਾਂ ਦਾ ਖੰਡਨ

ਹਿੰਦੂ ਮਤ ਵਿਚ ਗੰਗਾ-ਯਮੁਨਾ ਨੂੰ ਪਵਿੱਤਰ ਨਦੀਆਂ ਮੰਨਿਦਿਆਂ, ਜਿਥੇ ਇਨ੍ਹਾਂ ਦਾ ਸੰਗਮ ਹੁੰਦਾ ਹੈ, ਉਸ ਅਸਥਾਨ ਨੂੰ ਪਵਿੱਤਰ ਤੀਰਥ ਸਮਝਿਆ ਜਾਂਦਾ ਹੈ।

---

89. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੫ ਉੱਪਰ ਦਰਜ ਹੈ। ਇਸਦਾ ਭਾਵ ਹੈ: "ਪਰਮਾਤਮਾ ਦਾ ਨਾਮ ਤਾਂ ਕਈ ਕ੍ਰਿਸ਼ਨ, ਗੁਆਲਣਾਂ, ਸੀਤਾਵਾਂ, ਰਾਜੇ ਅਤੇ ਰਾਮ ਚੰਦਰ ਗਾਉਂਦੇ ਹਨ। ਉਹ ਪਰਮਾਤਮਾ ਸਰੂਪ ਰਹਿਤ, ਡਰ ਰਹਿਤ ਅਤੇ ਸਾਰੀ ਸ੍ਰਿਸ਼ਟੀ ਦਾ ਰਚਣਹਾਰ ਹੈ। ਜਿਹੜੇ ਸੇਵਕਾਂ ਦੀ ਕਿਸਮਤ ਜਾਗ ਉਠੇ, ਉਹ ਸੇਵਕ ਹੀ ਸਾਹਿਬ ਦੀ ਸੇਵਾ ਕਮਾਉਂਦੇ ਹਨ। ਉਨ੍ਹਾਂ ਦੇ ਚਿੱਤ ਅੰਦਰ ਸ਼ਾਂਤੀ ਤੇ ਪ੍ਰਭੂ ਪ੍ਰੇਮ ਪੈਦਾ ਹੁੰਦੇ ਹਨ। ਗੁਰੂ ਵਿਚ ਧਿਆਨ ਜੋੜ ਕੇ ਮੈਂ ਇਹ ਸਿੱਖਿਆਂ ਲਈ ਹੈ ਕਿ ਦਿਆਲੂ ਪਰਮਾਤਮਾ ਆਪਣੇ ਸੇਵਕਾਂ ਦਾ ਪਾਰ ਉਤਾਰਾ ਕਰ ਦਿੰਦਾ ਹੈ। ਉਸ ਪਰਮਾਤਮਾ ਦੁਆਰਾ ਸ੍ਰਿਸ਼ਟੀ ਵਿਚ ਕੋਹਲੂ, ਚਰਖਾ, ਚੱਕੀ, ਚੱਕ, ਮਾਰੂਥਲ, ਲਾਟੂ, ਮਧਾਣੀਆਂ ਤੇ ਸੀਖਾਂ ਉੱਪਰ ਟੰਗੇ ਹੋਏ ਬੇਅੰਤ ਜੀਵ ਕੀਤੇ ਹੋਏ ਕਰਮਾਂ ਅਨੁਸਾਰ ਭੁਆਂਟਣੀਆਂ ਖਾ ਰਹੇ ਹਨ। ਜਿਹੜੇ ਜੀਵ ਸਿਰਫ਼ ਨੱਚਦੇ ਹੱਸਦੇ ਹਨ ਉਹ ਮੌਤ ਵੇਲੇ ਰੋਂਦੇ ਹਨ। ਉਹ ਹੱਸਣ ਨੱਚਣ ਨਾਲ ਪੂਰਨ ਪੁਰਸ਼ ਨਹੀਂ ਬਣਦੇ। ਨੱਚਣਾ ਕੁਦਣਾ ਚਿੱਤ ਦੀਆਂ ਉਮੰਗਾਂ ਹਨ। ਹੇ ਨਾਨਕ! ਜਿਨ੍ਹਾਂ ਅੰਦਰ ਪਰਮਾਤਮਾ ਦਾ ਡਰ ਹੈ ਉਨ੍ਹਾਂ ਦੇ ਹਿਰਦੇ ਵਿਚ ਹੀ ਪ੍ਰੇਮ ਹੈ।"

ਪ੍ਰਯਾਗ ਇਕ ਐਸਾ ਅਸਥਾਨ ਹੈ, ਇਥੋਂ ਦੇ ਪ੍ਰਮੁੱਖ ਅਸਥਾਨ ਤ੍ਰਿਬੇਣੀ ਘਾਟ[90] ਬਾਰੇ ਇਹ ਵਿਸ਼ਵਾਸ ਪ੍ਰਚਲਿਤ ਹੈ ਕਿ ਜਿਹੜਾ ਵੀ ਇਥੇ ਪ੍ਰਾਣ ਤਿਆਗਦਾ ਹੈ, ਉਸਦੀ ਮੁਕਤੀ ਹੋ ਜਾਂਦੀ ਹੈ। ਇਥੇ ਮਰਦ ਤੇ ਵਿਧਵਾ ਔਰਤਾਂ ਮੁੰਡਨ ਸੰਸਕਾਰ ਕਰਵਾਉਣ ਦਾ ਵੀ ਬਹੁਤ ਮਹਾਤਮ ਸਮਝਦੇ ਹਨ। ਗੁਰੂ ਜੀ ਨੇ ਇਨ੍ਹਾਂ ਆਧਾਰ-ਰਹਿਤ ਵਿਸ਼ਵਾਸਾਂ ਅਤ ਭਰਮਾਂ ਦਾ ਖੰਡਨ ਕੀਤਾ। ਉਥੇ ਇਕੱਠੇ ਹੋਏ ਲੋਕਾਂ ਨੇ ਗੁਰੂ ਜੀ ਤੋਂ ਇਹ ਸੁਆਲ ਪੁੱਛਿਆ ਕਿ ਪਾਠ-ਪੂਜਾ ਦਾ ਰਸ ਕਿਵੇਂ ਆ ਸਕਦਾ ਹੈ? ਗੁਰੂ ਜੀ ਨੇ ਉਨ੍ਹਾਂ ਨੂੰ ਦੱਸਿਆ:

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥੧॥
ਬਾਬਾ ਬੋਲੀਐ ਪਤਿ ਹੋਇ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥੧॥ਰਹਾਉ॥
ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥੨॥
ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ॥
ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ॥
ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥੪॥[91]

---

90. ਤ੍ਰਿਬੇਣੀ ਘਾਟ ਤੋਂ ਭਾਵ ਉਹ ਅਸਥਾਨ ਹੁੰਦਾ ਹੈ ਜਿਥੇ ਤਿੰਨ ਨਦੀਆਂ ਮਿਲਦੀਆਂ ਹਨ। ਪ੍ਰਯਾਗ ਵਿਖੇ ਗੰਗਾ-ਯਮੁਨਾ ਦੋ ਨਦੀਆਂ ਤਾਂ ਦਿਸਦੀਆਂ ਹਨ; ਜਦੋਂ ਕਿ ਸਰਸਵਤੀ ਨਾਂ ਦੀ ਅਣਦਿਸਦੀ ਨਦੀ ਵੀ ਇਥੇ ਮੰਨੀ ਜਾਂਦੀ ਹੈ।
91. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੫ ਉੱਪਰ ਦਰਜ ਹੈ। ਇਸਦਾ ਭਾਵ ਇਉਂ ਹੈ: "ਮਨੁੱਖੀ ਲਾਲਚ ਕੁੱਤਾ ਹੈ, ਝੂਠ ਭੰਗੀ ਹੈ ਤੇ ਧੋਖਾ ਕਿਸੇ ਲਾਸ਼ ਨੂੰ ਖਾਣਾ ਹੈ। ਨਿੰਦਿਆ ਕਰਨੀ ਤਾਂ ਗੰਦਗੀ ਖਾਣਾ ਹੈ ਤੇ ਕਰੋਧ ਚੰਡਾਲ ਰੂਪ ਹੈ। ਹੇ ਪਰਮਾਤਮਾ, ਦੁਨੀਆਂ ਦੇ ਭੋਗਾਂ ਵਿਚ ਖਪਤ ਹੋਣਾ ਜੀਵ ਦੀਆਂ ਹੀ ਕਰਤੂਤਾਂ ਹਨ। ਉਹੋ ਬਚਨ ਬੋਲੋ ਜੋ ਇੱਜ਼ਤ ਦਿੰਦੇ ਹਨ। ਚੰਗੇ ਉਹ ਹੀ ਹਨ ਜੋ ਪਰਮਾਤਮਾ ਦੇ ਦਰਬਾਰ ਵਿਚ ਚੰਗੇ ਆਖੇ ਜਾਂਦੇ ਹਨ। ਮੰਦੇ ਤਾਂ ਉਥੇ ਰੋਂਦੇ ਹਨ। ਮਨੁੱਖ ਦੇ ਅੰਦਰ ਸੋਨੇ, ਚਾਂਦੀ, ਮੁਟਿਆਰ, ਚੰਦਨ, ਮਹਿਲ, ਪਲੰਘ, ਮਠਿਆਈਆਂ ਤੇ ਮਾਸ ਆਦਿਕ ਦੇ ਏਨੇ ਸੁਆਦ ਤੇ ਚਸਕੇ ਹਨ ਕਿ ਰੱਬ ਦਾ ਨਾਮ ਇਸ ਅੰਦਰ ਕਿਸ ਤਰ੍ਹਾਂ ਟਿਕ ਸਕਦਾ ਹੈ? ਮਨੁੱਖ ਨੂੰ ਚੰਗੇ ਬਚਨਾਂ ਨਾਲ ਇੱਜ਼ਤ ਅਤੇ ਰੁਖੇ ਬਚਨਾਂ ਨਾਲ ਖੁਆਰੀ ਹੀ ਪ੍ਰਾਪਤ ਹੁੰਦੀ ਹੈ। ਜਿਹੜੇ ਪਰਮਾਤਮਾ ਨੂੰ ਭਾਉਂਦੇ ਹਨ ਉਹ ਹੀ ਚੰਗੇ ਹਨ। ਇੱਜ਼ਤ, ਧਨ ਤੇ ਸਿਆਣਪ ਉਨ੍ਹਾਂ ਕੋਲ ਹੈ। ਕੋਈ ਆਦਮੀ ਇਹੋ ਜਿਹੇ ਆਦਮੀਆਂ ਦੀ ਕੀ ਉਪਮਾ ਗਾਇਨ ਕਰ ਸਕਦਾ ਹੈ? ਉਨ੍ਹਾਂ ਨੂੰ ਕਿਸੇ ਹੋਰ ਹਾਰ ਸ਼ਿੰਗਾਰ ਦੀ ਲੋੜ ਨਹੀਂ। ਹੇ ਨਾਨਕ! ਜਿਹੜੇ ਪਰਮਾਤਮਾ ਦੀ ਕਿਰਪਾ ਤੋਂ ਸੱਖਣੇ ਹਨ ਉਨ੍ਹਾਂ ਦੀ ਦਾਨ-ਪੁੰਨ ਤੇ ਨਾਮ ਨਾਲ ਕੋਈ ਦਿਲਚਸਪੀ ਨਹੀਂ ਹੈ।"

ਫਿਰ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਮਨ ਦੇ ਵਿਕਾਰ ਕਿਵੇਂ ਦੂਰ ਹੋ ਸਕਦੇ ਹਨ? ਤਾਂ ਗੁਰੂ ਜੀ ਨੇ ਉੱਤਰ ਫ਼ਰਮਾਇਆ:

ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ॥
ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ॥
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ॥
ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ॥
ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ॥
ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ॥
ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ॥
ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ॥੧॥[92]

### ਬੋਧ ਗਯਾ-ਦੁੱਖਾਂ ਦਾ ਇਲਾਜ

ਉੱਤਰ ਪ੍ਰਦੇਸ਼ ਦੀ ਪ੍ਰਚਾਰ-ਫੇਰੀ ਤੋਂ ਬਾਅਦ ਗੁਰੂ-ਬਾਬਾ ਤੇ ਮਰਦਾਨਾ ਬਿਹਾਰ ਵੱਲ ਚੱਲ ਪਏ। ਗੰਗਾ ਨਦੀ ਦੇ ਕਿਨਾਰੇ ਪਟਨਾ ਸ਼ਹਿਰ ਹੈ, ਜਿਸਦਾ ਪੁਰਾਣਾ ਨਾਂ ਪਾਟਲੀਪੁੱਤਰ ਸੀ। ਰਾਹ ਵਿਚ ਗੁਰੂ ਜੀ ਕੋਲੋਂ ਅਨੇਕਾਂ ਲੋਕਾਂ ਨੇ ਉਪਦੇਸ਼ ਲੈ ਕੇ ਜੀਵਨ ਨੂੰ ਸਫ਼ਲ ਕੀਤਾ। ਪਟਨੇ ਦੇ ਨੇੜੇ ਹਰਿਹਰ ਕਸ਼ੇਤਰ ਵਿਖੇ ਮੇਲੇ ਉੱਪਰ ਬਹੁਤ ਸਾਰੇ ਲੋਕ ਉਨ੍ਹਾਂ ਦੇ ਆਲੇ-ਦੁਆਲੇ ਇਕੱਠੇ ਹੋ ਗਏ। ਇਸ ਮੌਕੇ ਮਨੁੱਖਾ ਜਨਮ ਦੇ ਕੀਮਤੀ ਹੋਣ ਦਾ ਵਿਸ਼ਾ ਚੱਲ ਰਿਹਾ ਸੀ। ਭਾਈ ਮਰਦਾਨੇ ਨੇ ਪੁੱਛਿਆ ਕਿ ਸਾਰੇ ਜਾਣਦੇ ਹਨ ਕਿ ਮਨੁੱਖਾ ਜਨਮ ਬਹੁਤ ਕੀਮਤੀ ਹੈ ਪਰ ਫਿਰ ਵੀ ਕੋਈ ਗੰਭੀਰਤਾ ਨਾਲ ਇਸਦਾ ਲਾਭ ਲੈਣ ਲਈ ਕੁਝ ਨਹੀਂ ਕਰਦਾ, ਕਿਉਂ? ਅਗਲੇ ਦਿਨ ਜਦੋਂ ਮਰਦਾਨੇ ਨੂੰ ਭੁੱਖ ਲੱਗੀ ਤਾਂ ਗੁਰੂ ਜੀ ਨੇ ਉਸਨੂੰ ਇਕ ਹੀਰਾ ਦਿੱਤਾ ਤੇ ਕਿਹਾ ਕਿ ਉਹ ਇਸਨੂੰ ਵੇਚ ਕੇ ਖਾਣ ਦੀ ਵਸਤੂ ਖਰੀਦ ਲਿਆਵੇ।

---

92. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੫੨ ਉੱਪਰ ਦਰਜ ਹੈ ਤੇ ਇਸਦਾ ਭਾਵ ਇਸ ਪ੍ਰਕਾਰ ਹੈ:
"ਤਕਲੀਫ਼ ਝੱਲ ਕੇ, ਆਰਾਮ ਨਾਲ ਜਾਂ ਫਿਰ ਜੀਵਾਂ ਵਾਂਗ ਪਾਣੀ ਵਿਚ ਚੱਕਰ ਕੱਢਣ ਨਾਲ ਕੋਈ ਸਿੱਧੀ ਪ੍ਰਾਪਤ ਨਹੀਂ ਹੁੰਦੀ। ਸਿਰ ਦੇ ਵਾਲ ਮੁੰਨਣ ਨਾਲ ਜਾਂ ਫਿਰ ਦੇਸ਼ਾਂ ਦਾ ਰਟਨ ਕਰਨ ਨਾਲ ਪਰਮਾਤਮਾ ਨਹੀਂ ਮਿਲਦਾ। ਦਰਖ਼ਤਾਂ ਜਾਂ ਪੱਥਰਾਂ ਵਿਚ ਵੱਸਣ ਨਾਲ ਜਾਂ ਆਪਣਾ ਆਪ ਛਿਲਾ ਕੇ ਕਸ਼ਟ ਸਹਿਣ ਨਾਲ ਪੂਰਨਤਾ ਪ੍ਰਾਪਤ ਨਹੀਂ ਹੁੰਦੀ। ਹਾਥੀਆਂ ਨੂੰ ਜੰਜੀਰਾਂ ਨਾਲ ਜਕੜਨ ਤੇ ਜਾਂ ਗਾਈਆਂ ਨੂੰ ਚਾਰਾ ਚਰਾਉਣ ਨਾਲ ਵੀ ਪੂਰਨਤਾ ਨਹੀਂ ਹੁੰਦੀ। ਪਰਮਾਤਮਾ ਹੀ ਜਿਸਨੂੰ ਪੂਰਨਤਾ ਪ੍ਰਦਾਨ ਕਰੇ ਉਸ ਨੂੰ ਇਹ ਪੂਰਨਤਾ ਪ੍ਰਾਪਤ ਹੁੰਦੀ ਹੈ। ਨਾਨਕ! ਉਸ ਜੀਵ ਨੂੰ ਪੂਰਨਤਾ ਹੀ ਨਹੀਂ ਮਿਲਦੀ ਸਗੋਂ ਨਾਮ ਵੀ ਉਸਦੇ ਹਿਰਦੇ ਵਿਚ ਵੱਸ ਜਾਂਦਾ ਹੈ। ਪਰਮਾਤਮਾ ਆਖਦਾ ਹੈ ਕਿ ਜਿਸ ਨੂੰ ਮੈਂ ਭੁਲਾ ਦਿੱਤਾ ਉਸ ਨੂੰ ਕੌਣ ਰਸਤਾ ਦੱਸ ਸਕਦਾ ਹੈ ਅਤੇ ਜਿਸਨੂੰ ਵਾਹਿਗੁਰੂ ਨੇ ਮਾਰਗ ਵਿਖਾਲ ਦੇਵੇ ਉਸਨੂੰ ਕੌਣ ਮੇਰਾ ਰਸਤਾ ਭੁਲਾ ਸਕਦਾ ਹੈ?"

ਮਰਦਾਨਾ ਬਾਜ਼ਾਰ ਗਿਆ ਤਾਂ ਜਿਸਨੂੰ ਵੀ ਉਹ ਆਪਣਾ ਹੀਰਾ ਵਿਖਾਵੇ, ਉਹੀ ਹੱਸੇ ਕਿਉਂ ਜੁ ਉਨ੍ਹਾਂ ਮੁਤਾਬਿਕ ਇਹ ਹੀਰਾ ਨਹੀਂ ਪੱਥਰ ਸੀ। ਅਖ਼ੀਰ ਉਹ ਸਾਲਸ ਰਾਇ ਨਾਂ ਦੇ ਜੌਹਰੀ ਕੋਲ ਗਿਆ। ਸਾਲਸ ਰਾਇ ਨੇ ਅਜਿਹਾ ਕੀਮਤੀ ਹੀਰਾ ਕਦੇ ਵੇਖਿਆ ਨਹੀਂ ਸੀ। ਉਸਨੇ ਹੀਰਾ ਦੇਖਣ ਦੇ ਹੀ ਸੌ ਰੁਪਏ ਮਰਦਾਨੇ ਨੂੰ ਦੇ ਦਿੱਤੇ ਅਤੇ ਕਿਹਾ ਕਿ, "ਇਹ ਹੀਰਾ ਲੱਖਾਂ ਰੁਪਏ ਦਾ ਹੈ। ਮੈਂ ਇਸਨੂੰ ਖਰੀਦ ਨਹੀਂ ਸਕਦਾ।" ਮਰਦਾਨੇ ਨੇ ਹੀਰਾ ਤੇ ਸੌ ਰੁਪਏ ਜਾ ਕੇ ਗੁਰੂ ਜੀ ਨੂੰ ਸੌਂਪੇ। ਗੁਰੂ ਜੀ ਨੇ ਹੀਰਾ ਰੱਖ ਕੇ, ਸੌ ਰੁਪਏ ਸਾਲਸ ਰਾਇ ਨੂੰ ਵਾਪਸ ਭਿਜਵਾ ਦਿੱਤੇ ਤਾਂ ਸਾਲਸ ਰਾਇ ਬਹੁਤ ਪ੍ਰਭਾਵਿਤ ਹੋਇਆ। ਉਹ ਮਰਦਾਨੇ ਦੇ ਨਾਲ ਗੁਰੂ-ਬਾਬੇ ਦੇ ਦਰਸ਼ਨਾਂ ਲਈ ਆ ਗਿਆ। ਉਥੇ ਆ ਕੇ ਉਸਨੂੰ ਮਹਿਸੂਸ ਹੋਇਆ ਜਿਵੇਂ ਅਨੇਕਾਂ ਹੀ ਕੀਮਤੀ ਲਾਲ ਬਾਬੇ ਦੇ ਇਰਦ-ਗਿਰਦ ਪਏ ਹੋਏ ਹਨ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਹੁੰਦਾ ਹੈ ਉਹ ਦੁਨਿਆਵੀ ਪਦਾਰਥਾਂ ਨਾਲ ਮੋਹ ਨਹੀਂ ਕਰਦੇ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਜਿਵੇਂ ਪਾਣੀ ਵਿਚ ਕੰਵਲ ਦੇ ਫੁੱਲ ਵੀ ਹਨ ਅਤੇ ਡੱਡੂ ਵੀ, ਉਸੇ ਤਰ੍ਹਾਂ ਸੰਸਾਰ ਵਿਚ ਗੁਰਮੁਖ ਤੇ ਮਨਮੁਖ ਵੀ ਹਨ। ਗੁਰਮੁਖਾਂ ਨੂੰ ਜੀਵਨ ਦੇ ਕੀਮਤੀ ਹੋਣ ਦਾ ਅਹਿਸਾਸ ਹੁੰਦਾ ਹੈ। ਗੁਰੂ ਜੀ ਨੇ ਸ਼ਬਦ ਉਚਾਰਿਆ:

> ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥
> ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥
> ਦਾਦਰ ਤੂ ਕਬਹਿ ਨ ਜਾਨਸਿ ਰੇ ॥
> ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥
> ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥
> ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥
> ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥
> ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥
> ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
> ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥
> ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥
> ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥[93]

ਇਹ ਉਪਦੇਸ਼ ਸੁਣ ਕੇ ਸਾਲਸ ਰਾਇ ਸਿੱਖ ਹੋ ਗਿਆ। ਮਰਦਾਨੇ ਨੂੰ ਜੁਆਬ ਮਿਲ ਚੁੱਕਾ ਸੀ। ਸਾਲਸ ਰਾਇ ਨੇ ਗੁਰੂ ਜੀ ਨੂੰ ਚਾਰ ਮਹੀਨੇ ਆਪਣੇ ਘਰ ਰਖਿਆ।

ਇਸ ਤੋਂ ਬਾਅਦ ਗੁਰੂ ਜੀ ਮਹਾਤਮਾ ਬੁੱਧ ਦੇ ਅਸਥਾਨਾਂ ਉੱਪਰ ਗਏ। ਬੁੱਧ

---

93. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੯੦ ਉੱਪਰ ਦਰਜ ਇਸ ਸ਼ਬਦ ਦਾ ਭਾਵ ਦੇਖੋ: "ਮਨੁੱਖ ਦੀਆਂ ਦੋ ਬਿਰਤੀਆਂ ਹਨ: ਇਕ ਕੰਵਲ ਵਾਲੀ ਤੇ ਇਕ ਡੱਡੂ ਵਾਲੀ। ਮਨਮੁੱਖ ਆਪਣੇ ਅੰਦਰ ਅੰਮ੍ਰਿਤ ਦੇ ਹੁੰਦਿਆਂ ਉਸ ਦੀ ਸਾਰ ਨਹੀਂ ਜਾਣਦਾ ਤੇ ਮਾਇਆ ਦੀ ਗੰਦਗੀ ਵਿਚ ਖ਼ੁਸ਼ੀ ਮਾਣਦਾ ਹੈ।"

ਮਤ ਕਿਸੇ ਵੇਲੇ ਭਾਰਤ ਭਰ ਵਿਚ ਅਤੇ ਵਿਸ਼ੇਸ਼ ਕਰਕੇ ਬਿਹਾਰ ਵਿਚ ਬਹੁਤ ਫੈਲ ਗਿਆ ਸੀ। ਗੁਰੂ ਜੀ ਨੇ ਬੋਧ ਵਿਦਵਾਨਾਂ ਤੇ ਸਾਧੂਆਂ ਨਾਲ ਗਿਆਨ-ਚਰਚਾ ਕੀਤੀ। ਬੋਧੀ ਰੱਬ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦੇ ਅਤੇ ਬਿਹਾਰ ਵਿਚ ਬੋਧ ਗਯਾ ਇਨ੍ਹਾਂ ਦਾ ਪ੍ਰਸਿੱਧ ਕੇਂਦਰ ਹੈ ਜਿਥੋਂ ਮਹਾਤਮਾ ਬੁੱਧ ਨੇ ਆਪਣੇ ਮਤ ਦੀ ਸਥਾਪਨਾ ਕੀਤੀ ਸੀ। ਗੁਰੂ ਜੀ ਬੁੱਧ ਮਤ ਦੇ ਅਸ਼ਟਾਂਗ ਮਾਰਗ[94] ਨੂੰ ਚੰਗਾ ਸਮਝਦੇ ਸਨ ਕਿਉਂ ਜੁ ਇਹ ਮਨੁੱਖ ਨੂੰ ਸਦਾਚਾਰੀ ਬਣਾਉਂਦਾ ਹੈ। ਮਹਾਤਮਾ ਬੁੱਧ ਨੇ ਇਹ ਮਾਰਗ ਦੁੱਖ ਤੋਂ ਮੁਕਤੀ ਪ੍ਰਾਪਤ ਕਰਨ ਲਈ ਦਿੱਤਾ ਸੀ। ਗੁਰੂ ਜੀ ਨੇ ਬੋਧ-ਭਿਕਸ਼ੂਆਂ ਨੂੰ ਸਮਝਾਇਆ ਕਿ ਪਰਮਾਤਮਾ ਦਾ ਨਾਂ ਹੀ ਦੁੱਖਾਂ ਤੋਂ ਮੁਕਤੀ ਦਿਵਾ ਸਕਦਾ ਹੈ।

## ਗਯਾ—ਪਿੱਤਰਾਂ ਦਾ ਉਧਾਰ

ਬਿਹਾਰ ਵਿਚ ਇਕ ਹਿੰਦੂ ਤੀਰਥ ਦਾ ਨਾਂ ਵੀ ਗਯਾ ਹੈ। ਇਥੇ ਰਵਾਇਤ ਹੈ ਕਿ ਗਯਾ ਇਕ ਰਾਖਸ਼ ਸੀ। ਇਸਨੇ ਤੱਪ ਕਰਕੇ ਵਿਸ਼ਨੂੰ ਤੋਂ ਵਰ ਲਿਆ ਸੀ ਕਿ ਜਿਹੜਾ ਵੀ ਗਯਾ ਆਵੇਗਾ ਉਸਦੀ ਮੁਕਤੀ ਹੋ ਜਾਵੇਗੀ। ਇਥੇ ਵਿਸ਼ਨੂੰ-ਪਦ ਨਾਂ ਦਾ ਵੱਡਾ ਮੰਦਰ ਹੈ। ਇਥੇ ਮ੍ਰਿਤਕ ਪ੍ਰਾਣੀਆਂ ਦੀ ਪਿੰਡ[95] ਕ੍ਰਿਆ ਕੀਤੀ ਜਾਂਦੀ ਹੈ।

ਗੁਰੂ ਜੀ ਇਥੇ ਇਕਾਂਤ ਵਿਚ ਫਲਗੂ ਨਦੀ ਦੇ ਕਿਨਾਰੇ ਬੈਠੇ ਸਨ ਤਾਂ ਪਾਂਡਿਆਂ ਨੇ ਉਨ੍ਹਾਂ ਨੂੰ ਵੀ ਆਪਣੇ ਪਿੱਤਰਾਂ ਦੀ ਮੁਕਤੀ ਕਰਾਉਣ ਲਈ ਕਿਹਾ। ਗੁਰੂ ਜੀ ਨੇ ਉਨ੍ਹਾਂ ਨੂੰ ਦਸਿਆ ਕਿ ਅਗਿਆਨਤਾ ਦਾ ਹਨ੍ਹੇਰਾ ਮਿਟਾ ਕੇ, ਉਨ੍ਹਾਂ ਨੇ ਪਿੱਤਰਾਂ ਦਾ ਉਧਾਰ ਕਰ ਲਿਆ ਹੈ। ਮਨੁੱਖ ਦੀ ਅਗਿਆਨਤਾ ਹੀ ਸਭ ਤੋਂ ਵੱਡਾ ਬੰਧਨ ਹੈ। ਗੁਰੂ-ਬਾਬੇ ਨੇ ਆਸਾ ਰਾਗ ਵਿਚ ਸ਼ਬਦ ਕੀਤਾ:

> ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
> ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥
> ਲੋਕਾ ਮਤ ਕੋ ਫਕੜਿ ਪਾਇ॥
> ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥੧॥ ਰਹਾਉ॥
> ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
> ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥
> ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
> ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥
> ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥

---

94. ਬੁੱਧ ਧਰਮ ਦਾ ਅਸ਼ਟਾਂਗ ਮਾਰਗ ਵੀ ਯੋਗ ਵਾਂਗ ਅੱਠ ਅੰਗ ਰੱਖਦਾ ਹੈ। ਇਸ ਨੂੰ ਸ਼ਡੰਗ ਯੋਗ ਵੀ ਆਖਦੇ ਹਨ: ਸੱਚਾ ਸੰਕਲਪ; ਸੱਚਾ ਵਾਕ; ਸੱਚਾ ਜੀਵਨ; ਸੱਚਾ ਕਰਮ; ਸੱਚਾ ਗਿਆਨ; ਸੱਚੀ ਦ੍ਰਿਸ਼ਟੀ; ਸੱਚੀ ਸਿਮਰਤੀ ਅਤੇ ਸੱਚੀ ਸਮਾਧੀ।

95. ਪਿੱਤਰਾਂ ਨਮਿੱਤ ਅਰਪੇ ਹੋਏ ਜੌਂ ਦੇ ਆਟੇ ਨੂੰ ਇਕੱਠਾ ਕਰਕੇ ਬਣਾਇਆ ਹੋਇਆ ਪਿੰਨਾ ਜਾਂ ਗੋਲਾ। ਇਹ ਮਰੇ ਪ੍ਰਾਣੀ ਲਈ ਰਸਤੇ ਦੀ ਖੁਰਾਕ ਮੰਨੀ ਜਾਂਦੀ ਹੈ।

ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥[96]

ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਦਾ ਤੀਜਾ ਪੜਾਅ, ਉਨ੍ਹਾਂ ਦੇ ਬੰਗਾਲ ਵਿਚ ਜਾਣ ਨਾਲ ਆਰੰਭ ਹੋਇਆ। ਪੂਸਾ ਵੱਲੋਂ ਬੈਜ ਨਾਥ, ਪਾਗਲਪੁਰ, ਸਾਹਿਬਗੰਜ, ਰਾਜ ਮਹਿਲ ਆਦਿ ਵੱਲੋਂ ਲੰਘਦੇ ਹੋਏ, ਗੁਰੂ ਜੀ ਢਾਕੇ ਵੱਲ ਗਏ। ਰਾਹ ਵਿਚ ਬ੍ਰਹਮਪੁੱਤਰ ਨਦੀ ਦੇ ਕੰਢੇ-ਕੰਢੇ ਤੁਰਦੇ ਗਏ।

## ਆਸਾਮ—ਉੱਜੜ ਜਾਓ ਵੱਸਦੇ ਰਹੋ

ਭਾਰਤ ਦਾ ਆਦਿ ਧਰਮ ਤਾਂਤਰਿਕ ਰਿਹਾ ਹੈ ਜਿਸਦੇ ਵਿਚੋਂ ਹੀ ਯੋਗਮਤ ਵਿਕਸਤ ਹੋਇਆ ਸੀ। ਤਾਂਤਰਿਕ ਸਾਧਨਾ ਵਿਚ ਪੰਜ ਮੱਕਾਰੀ (ਮਦਿਰਾ, ਮਾਸ, ਮਛਲੀ, ਮੈਥੁਨ ਤੇ ਮੁਦਰਾ) ਅਤੇ ਸ਼ਮਸ਼ਾਨ ਸਾਧਨਾ (ਮੁਰਦੇ ਦੀ ਪੂਜਾ) ਹੋਣ ਕਰਕੇ ਇਸਦੇ ਸਾਧਕਾਂ ਵਿਚ ਆਚਰਣਿਕ ਗਿਰਾਵਟ ਆ ਜਾਂਦੀ ਸੀ। ਵੈਸ਼ਣਵ ਮਤ ਦੇ ਪ੍ਰਭਾਵ ਦੁਆਰਾ ਚੱਲੀ ਭਗਤੀ ਲਹਿਰ ਦਾ ਇਕ ਪ੍ਰਧਾਨ ਮਨੋਰਥ ਤਾਂਤਰਿਕ ਮਤ ਨੂੰ ਖ਼ਤਮ ਕਰਨਾ ਸੀ। ਤਾਂਤਰਿਕ ਮਤ ਵਿਚ ਸ਼ਿਵ-ਸ਼ਕਤੀ ਨੂੰ ਇਸ਼ਟ ਦੇ ਰੂਪ ਵਿਚ ਮਾਨਤਾ ਦਿੱਤੀ ਜਾਂਦੀ ਹੈ। ਇਸਨੂੰ ਸ਼ੈਵਮਤ ਦਾ ਆਰੰਭਕ ਰੂਪ ਮੰਨਿਆ ਜਾ ਸਕਦਾ ਹੈ। ਤਾਂਤਰਿਕ ਮਤ ਨੂੰ ਹੀ ਸਾਕਤ ਮਤ (ਸ਼ਕਤੀ-ਪੂਜਕ) ਕਿਹਾ ਜਾਂਦਾ ਹੈ। ਬੰਗਾਲ, ਆਸਾਮ ਤੇ ਉੜੀਸਾ ਵਿਚ ਹੁਣ ਤੀਕ ਇਸ ਮਤ ਦੇ ਵੱਡੇ ਕੇਂਦਰ ਹਨ। ਬੰਗਾਲ ਵਿਚ ਚੈਤੰਨਯ ਮਹਾਂ ਪ੍ਰਭੂ ਅਤੇ ਆਸਾਮ ਵਿਚ ਸ੍ਰੀ ਸ਼ੰਕਰਦੇਵ ਇਸ ਮਤ ਨੂੰ ਚੁਣੌਤੀ ਦਿੰਦਿਆਂ ਵੈਸ਼ਣਵ ਮਤ ਦੀ ਭਗਤੀ ਦਾ ਪ੍ਰਚਾਰ ਕਰ ਰਹੇ ਸਨ। ਪਰ ਸਾਕਤ ਮਤ ਨੂੰ ਇਹ ਖ਼ਤਮ ਨਹੀਂ ਕਰ ਸਕੇ ਜਦੋਂਕਿ ਸਿੱਖ ਮਤ ਦੇ ਪ੍ਰਭਾਵ ਕਾਰਨ ਪੰਜਾਬ ਭਰ ਵਿਚ ਸਾਕਤ ਮਤ ਲਗਪਗ ਲੋਪ ਹੋ ਚੁੱਕਾ ਹੈ।

ਜਨਮਸਾਖੀਆਂ ਵਿਚ ਆਸਾਮ ਨੂੰ ਆਸਾ ਦੇਸ ਲਿਖਿਆ ਗਿਆ ਹੈ। ਉਥੋਂ ਦੇ ਵਸਨੀਕਾਂ ਨੇ ਗੁਰੂ ਜੀ ਤੇ ਭਾਈ ਮਰਦਾਨੇ ਨੂੰ ਕਾਫ਼ੀ ਪਰੇਸ਼ਾਨ ਕੀਤਾ। ਗੁਰੂ ਜੀ ਇਕ ਨਗਰ ਵਿਚ ਗਏ ਤਾਂ ਉਥੋਂ ਦੇ ਲੋਕਾਂ ਨੇ ਉਨ੍ਹਾਂ ਦਾ ਮਜ਼ਾਕ ਵੀ ਬਣਾਇਆ ਤੇ ਉਥੇ ਟਿਕਣ ਨਾ ਦਿੱਤਾ। ਗੁਰੂ ਸਾਹਿਬ ਨੇ ਇਨ੍ਹਾਂ ਵਸਨੀਕਾਂ ਨੂੰ ਅਸ਼ੀਰਵਾਦ ਦਿੰਦਿਆਂ ਕਿਹਾ ਕਿ ਇਹ ਪਿੰਡ ਵੱਸਦਾ ਰਹੇ। ਇਸ ਤੋਂ ਬਾਅਦ ਜਿਸ ਪਿੰਡ ਵਿਚ ਗਏ ਉਥੋਂ ਦੇ ਲੋਕ ਬੜੇ ਭਲੇ ਸਨ ਅਤੇ ਉਨ੍ਹਾਂ ਨੇ ਗੁਰੂ ਜੀ ਦਾ ਬਹੁਤ

96. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੫੮ ਉੱਪਰ ਹੈ, ਜਿਸਦਾ ਭਾਵ ਹੈ: "ਨਾਮ ਮੇਰਾ ਦੀਵਾ ਹੈ ਜਿਸ ਵਿਚ ਦੁਖ ਰੂਪੀ ਤੇਲ ਮੈਂ ਪਾਇਆ ਹੈ। ਨਾਮ ਰੂਪੀ ਦੀਵੇ ਦੀ ਰੋਸ਼ਨੀ ਨੇ ਦੁਖ ਦੇ ਤੇਲ ਨੂੰ ਸੁਕਾ ਕੇ ਮੈਨੂੰ ਮੌਤ ਦੇ ਦੂਤਾਂ ਨੂੰ ਮਿਲਣ ਤੋਂ ਬਚਾ ਲਿਆ ਹੈ। ਲੋਕੋ ਮੇਰਾ ਹੁਣ ਮਖ਼ੌਲ ਨਾ ਉਡਾਉ। ਲੱਖਾਂ ਲੱਕੜਾਂ ਦੇ ਢੇਰ ਨੂੰ ਸਾੜਨ ਲਈ ਛੋਟੀ ਜਿਹੀ ਚਿਣਗ ਦੀ ਹੀ ਲੋੜ ਹੁੰਦੀ ਹੈ। ਹੁਣ ਤਾਂ ਪਰਮਾਤਮਾ ਹੀ ਮੇਰੇ ਲਈ ਜਵਾਂ ਦੇ ਪਿੰਨ ਤੇ ਪੱਤਲ ਹੈ। ਨਾਮ ਹੀ ਮੇਰੇ ਲਈ ਮ੍ਰਿਤਕ ਸੰਸਕਾਰ ਹੈ। ਪਰਮਾਤਮਾ ਦੀ ਉਪਮਾ ਮੇਰੇ ਲਈ ਗੰਗਾ ਤੇ ਕਾਸ਼ੀ ਹੈ। ਪਰਮਾਤਮਾ ਨਾਲ ਪ੍ਰੀਤ ਹੀ ਮੇਰੇ ਲਈ ਸੱਚਾ ਇਸ਼ਨਾਨ ਹੈ। ਲੋਕਾਂ ਵੱਲੋਂ ਦਿੱਤੇ ਵੱਡੇ ਵਡੇਰਿਆਂ ਲਈ ਜਵਾਂ ਦੇ ਪਿੰਨ ਤਾਂ ਪੰਡਤ ਹੀ ਖਾ ਜਾਂਦੇ ਹਨ। ਹੇ ਨਾਨਕ। ਪਰਮਾਤਮਾ ਦੀ ਦਾਤ ਰੂਪੀ ਚੌਲਾਂ ਦੇ ਪਿੰਡ ਕਦੇ ਮੁਕਦੇ ਨਹੀਂ ਹਨ।"

ਸਤਿਕਾਰ ਕੀਤਾ। ਗੁਰੂ ਜੀ ਨੇ ਇਨ੍ਹਾਂ ਪਿੰਡ ਵਾਸੀਆਂ ਨੂੰ ਕਿਹਾ ਕਿ ਇਹ ਪਿੰਡ ਉੱਜੜ ਜਾਵੇ। ਮਰਦਾਨਾ ਇਹ ਸੁਣ ਕੇ ਹੈਰਾਨ ਹੋ ਗਿਆ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਚੰਗੇ ਲੋਕ ਜਦੋਂ ਦੂਜੀ ਥਾਂ ਜਾਣਗੇ ਤਾਂ ਦੂਜਿਆਂ ਨੂੰ ਵੀ ਆਪਣੇ ਵਰਗਾ ਬਣਾ ਲੈਣਗੇ; ਜਦੋਂ ਕਿ ਭੈੜੇ ਬੰਦੇ ਜੇ ਹੋਰ ਕਿਤੇ ਜਾਣਗੇ ਤਾਂ ਹੋਰਨਾਂ ਨੂੰ ਵੀ ਭੈੜੇ ਬਣਾ ਦੇਣਗੇ। ਇਹ ਜੁਆਬ ਬਣਾ ਮੁੱਲਵਾਨ ਸੀ।

## ਬੰਗਾਲ—ਜਾਦੂਗਰਨੀਆਂ ਦਾ ਉਧਾਰ

ਗੁਰੂ ਜੀ ਢਾਕੇ (ਬੰਗਲਾ ਦੇਸ਼) ਪਹੁੰਚੇ ਤੇ ਲੋਕਾਂ ਦੀ ਪਾਣੀ ਦੀ ਲੋੜ ਪੂਰੀ ਕਰਨ ਲਈ ਇਕ ਖੂਹ ਪੁਟਵਾਇਆ। ਇਥੋਂ ਗੁਰੂ ਜੀ ਮਰਦਾਨੇ ਸਮੇਤ ਕਾਮਰੂਪ ਆ ਗਏ। ਇਥੋਂ ਦਾ ਕਾਮਖਿਆ ਦੇਵੀ ਦਾ ਮੰਦਰ ਸਾਕਤ ਮਤ ਦਾ ਮੁੱਖ ਕੇਂਦਰ ਹੈ। ਇਥੇ ਮਾਨਵ-ਬਲੀ ਦੀ ਪ੍ਰਥਾ ਵੀ ਮੌਜੂਦ ਸੀ। ਮਰਦਾਨਾ ਜਦੋਂ ਖਾਣ ਲਈ ਨਗਰ ਵਿਚ ਗਿਆ ਤਾਂ ਕੁਝ ਜਾਦੂਗਰਨੀਆਂ ਨੇ ਤਾਂਤਰਿਕ ਵਿੱਦਿਆ ਨਾਲ ਉਸਨੂੰ ਲੇਲਾ ਬਣਾ ਲਿਆ। ਜਦੋਂ ਗੁਰੂ ਜੀ ਮਰਦਾਨੇ ਦੀ ਭਾਲ ਵਿਚ ਉਸੇ ਥਾਂ ਪਹੁੰਚੇ ਤਾਂ ਜਾਦੂਗਰਨੀਆਂ ਨੇ ਗੁਰੂ ਜੀ ਦਾ ਵੀ ਉਹੀ ਹਾਲ ਕਰਨਾ ਚਾਹਿਆ ਜੋ ਮਰਦਾਨੇ ਦਾ ਕੀਤਾ ਸੀ। ਪਰ ਉਨ੍ਹਾਂ ਜਾਦੂਗਰਨੀਆਂ ਦੇ ਜੰਤਰਾਂ-ਮੰਤਰਾਂ ਦਾ ਗੁਰੂ ਜੀ ਉੱਪਰ ਅਸਰ ਨਾ ਹੋ ਸਕਿਆ। ਜਾਦੂਗਰਨੀਆਂ ਸਮਝ ਗਈਆਂ ਕਿ ਇਹ ਸ਼ਖ਼ਸ ਸਾਧਾਰਨ ਨਹੀਂ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਗੁਰੂ ਜੀ ਇਸ ਸਮੇਂ ਵਡਹੰਸ ਰਾਗ[97] ਵਿਚ ਸ਼ਬਦ ਕੀਤਾ:

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥
ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ॥੧॥ ਰਹਾਉ॥
ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ॥
ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥੨॥
ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ॥
ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ॥੩॥

---

97. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੫੭ ਉੱਪਰ ਹੈ, ਜਿਸਦਾ ਭਾਵ ਹੈ: "ਗੁਣਵਾਨ ਪਤਨੀ ਆਪਣੇ ਕੰਤ ਨੂੰ ਮਾਣਦੀ ਹੈ ਪਰ ਅਪਰਾਧਣ ਕਿਉਂ ਚੀਕ-ਚਿਹਾੜਾ ਪਾਉਂਦੀ ਹੈ? ਜੇਕਰ ਉਹ ਵੀ ਗੁਣਵੰਤੀ ਹੋਵੇ ਤੇ ਆਪਣੇ ਭਰਤੇ ਨੂੰ ਮਾਣ ਲਵੇਗੀ। ਮੇਰਾ ਭਰਤਾ ਤਾਂ ਅੰਮ੍ਰਿਤ ਦਾ ਖਜ਼ਾਨਾ ਹੈ ਇਸ ਕਰਕੇ ਸੁਆਣੀ ਕਿਉਂ ਕਿਸੇ ਹੋਰ ਨਾਲ ਰੰਗਰਲੀਆਂ ਕਰੇ? ਪਤਨੀ ਨੇਕ ਅਮਲ ਕਰਕੇ ਆਪਣੇ ਦਿਲ ਨੂੰ ਧਾਗਾ ਬਣਾ ਕੇ ਉਸ ਵਿਚ ਪਤੀ ਦੇ ਮਨ ਨੂੰ ਹੀਰੇ ਵਾਂਗ ਪਰੋ ਲੈਂਦੀ ਹੈ ਜਿਹੜਾ ਕਿ ਕਿਸੇ ਕੀਮਤ ਤੇ ਨਹੀਂ ਮਿਲ ਸਕਦਾ। ਮੈਂ ਹੋਰਾਂ ਤੋਂ ਰਸਤਾ ਪੁੱਛ ਕੇ ਵੀ ਉਸ ਤੇ ਨਹੀਂ ਤੁਰਦੀ ਪਰ ਆਖਦੀ ਹਾਂ ਕਿ ਮੈਂ ਪਹੁੰਚ ਗਈ ਹਾਂ। ਮੈਂ ਆਪਣੇ ਪਤੀ ਨਾਲ ਬੋਲਦੀ ਨਹੀਂ ਤਾਂ ਕਿਸ ਤਰ੍ਹਾਂ ਉਸਦੇ ਘਰ ਮੈਨੂੰ ਵਸੇਬਾ ਮਿਲ ਸਕਦਾ ਹੈ। ਨਾਨਕ! ਇਕ ਪਰਮਾਤਮਾ ਤੋਂ ਬਗੈਰ ਹੋਰ ਕੋਈ ਨਹੀਂ ਹੈ। ਜੇਕਰ ਜੀਵ ਰੂਪੀ ਇਸਤਰੀ ਤੇਰੇ ਨਾਲ ਜੁੜੀ ਰਹੇ ਤਾਂ ਪਤੀ ਨੂੰ ਮਾਣ ਲਵੇਗੀ।"

ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ॥
ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ॥੪॥

ਇਨ੍ਹਾਂ ਇਸਤਰੀਆਂ ਨੇ ਆਪਣੀ ਸੁੰਦਰਤਾ ਤੇ ਨਾਚ-ਗਾਣੇ ਨਾਲ ਵੀ ਗੁਰੂ ਜੀ ਨੂੰ ਵੱਸ ਕਰਨ ਦੀ ਕੋਸ਼ਿਸ਼ ਕੀਤੀ ਤਾਂ ਗੁਰੂ ਜੀ ਆਸਾ ਰਾਗ[98] ਵਿਚ ਸ਼ਬਦ ਕੀਤਾ :

ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜਹਿ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥
ਨਾਨਕ ਨਾਮ ਵਿਟਹੁ ਕੁਰਬਾਣੁ ॥
ਅੰਧੀ ਦੁਨੀਆ ਸਾਹਿਬੁ ਜਾਣੁ ॥੧॥ ਰਹਾਉ॥
ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥
ਜੇ ਸਉ ਵਰ੍ਹਿਆ ਜੀਵਣ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥
ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ ॥੩॥
ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥
ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥੪॥

ਅੰਤ ਨੂੰ ਇਹ ਸਭ ਗੁਰੂ ਜੀ ਦਾ ਜੀਵਨ-ਉਪਦੇਸ਼ ਸੁਣ ਕੇ ਨਿਹਾਲ ਹੋ ਗਈਆਂ ਅਤੇ ਜਾਦੂ-ਮੰਤਰ ਦਾ ਰਾਹ ਤਿਆਗ ਕੇ ਲੋਕਾਂ ਦੀ ਸੇਵਾ ਦੇ ਰਾਹ ਚੱਲਣ ਲਗ ਪਈਆਂ।

## ਅਛੂਤ ਮੁਟਿਆਰ - ਸੁੰਦਰ ਕੌਣ ਦੀ ਸਮਝ ਦਿੱਤੀ

ਜਦੋਂ ਗੁਰੂ ਜੀ ਤੇ ਭਾਈ ਮਰਦਾਨਾ ਉੜੀਸਾ ਵੱਲ ਨੂੰ ਅੱਗੇ ਵਧੇ ਤਾਂ ਉਹ ਇਕ ਥਾਂ ਵਿਸ਼ਰਾਮ ਕਰਨ ਲਈ ਰੁਕੇ। ਭਾਈ ਮਰਦਾਨਾ ਪਿਆਸ ਬੁਝਾਉਣ ਲਈ ਪਿੰਡ ਦੇ ਇਕ ਖੂਹ ਉੱਪਰ ਗਿਆ। ਉਹ ਅਛੂਤਾਂ ਦਾ ਖੂਹ ਸੀ ਤੇ ਪਿੰਡ ਦੇ ਉੱਚ-ਜਾਤੀ ਦੇ ਲੋਕ ਅਛੂਤਾਂ ਨੂੰ ਆਪਣੇ ਖੂਹ ਉੱਪਰ ਉਨ੍ਹਾਂ ਦਾ ਪਰਛਾਵਾਂ ਵੀ ਨਹੀਂ ਪੈਣ ਦਿੰਦੇ ਸਨ। ਇਸ ਖੂਹ ਉੱਪਰ ਇਕ ਬਹੁਤ ਹੀ ਸੁੰਦਰ ਅਛੂਤ ਮੁਟਿਆਰ

98. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੪੯ ਉੱਪਰ ਦਰਜ ਹੈ, ਜਿਸਦਾ ਭਾਵ ਹੈ: "ਮਨ ਦੇ ਸੰਕਲਪ ਛੈਣੇ ਤੇ ਘੁੰਗਰੂਆਂ ਦੀ ਤਰ੍ਹਾਂ ਹਨ ਅਤੇ ਉਨ੍ਹਾਂ ਦੇ ਨਾਲ ਸੰਸਾਰ ਦਾ ਢੋਲ ਇਕ ਰਸ ਵੱਜ ਰਿਹਾ ਹੈ। ਨਾਰਦ ਵਰਗੇ ਰਿਸ਼ੀ ਵੀ ਕਲਜੁਗ ਦੇ ਪ੍ਰਭਾਵ ਹੇਠ ਨੱਚ ਰਹੇ ਹਨ ਤਾਂ ਪ੍ਰਹੇਜ਼ਗਾਰ ਅਤੇ ਸੱਚੇ ਬੰਦੇ ਆਪਣੇ ਪੈਰ ਕਿੱਥੇ ਰੱਖਣ ? ਸੰਸਾਰ ਅੰਨ੍ਹਾ ਹੈ ਅਤੇ ਪਰਮਾਤਮਾ ਸਭ ਕੁਝ ਜਾਨਣਹਾਰ ਹੈ। ਇਥੇ ਮੁਰਸ਼ਦ ਕੋਲੋਂ ਮੁਰੀਦ ਖਾਂਦਾ ਹੈ ਅਤੇ ਟੁੱਕਰ ਖ਼ਾਤਰ ਉਸਦੇ ਗ੍ਰਹਿ ਵਿਚ ਆ ਰਹਿੰਦਾ ਹੈ। ਜੇਕਰ ਮਨੁੱਖ ਸੈਂਕੜੇ ਸਾਲ ਵੀ ਜੀਵੇ ਤਾਂ ਪਰਮਾਤਮਾ ਨੂੰ ਯਾਦ ਕਰਨ ਵਾਲੇ ਦਿਨ ਹੀ ਕਬੂਲ ਪੈਣਗੇ। ਦੁਨੀਆਂ ਦੇ ਬਾਦਸ਼ਾਹ ਵੱਢੀਖੋਰ ਹਨ ਤੇ ਹੱਥ ਤੇ ਹੱਥ ਤੇ ਕੁਝ ਰੱਖਣ ਨਾਲ ਹੀ ਇਨਸਾਫ਼ ਕਰਦੇ ਹਨ। ਪਰਮਾਤਮਾ ਦੇ ਨਾਮ ਨਾਲ ਹੀ ਪਸੀਜਦੇ ਹਨ। ਮਨੁੱਖ ਸ਼ਕਲ ਤੇ ਨਾਂ ਦੇ ਹੀ ਆਦਮੀ ਹਨ, ਅਮਲਾਂ ਵਿਚ ਉਹ ਕੁੱਤੇ ਹਨ। ਗੁਰੂ ਦੀ ਕਿਰਪਾ ਨਾਲ ਜੇ ਮਨੁੱਖ ਇਸ ਜਹਾਨ ਵਿਚ ਆਪਣੇ ਆਪ ਨੂੰ ਪ੍ਰਾਹੁਣਾ ਜਾਣ ਲਵੇ ਤਾਂ ਉਹ ਰੱਬ ਦੇ ਦਰਬਾਰ ਵਿਚ ਇੱਜ਼ਤ ਪਾ ਲੈਂਦਾ ਹੈ।"

ਪਾਣੀ ਭਰ ਰਹੀ ਸੀ। ਭਾਈ ਮਰਦਾਨੇ ਨੇ ਉਸਨੂੰ ਪਾਣੀ ਪਿਲਾਉਣ ਲਈ ਕਿਹਾ ਤਾਂ ਉਹ ਮੁਟਿਆਰ ਬੋਲੀ ਕਿ ਉਹ ਨੀਵੀਂ ਜਾਤ ਦੀ ਹੈ, ਉਸ ਪਾਸੋਂ ਪਾਣੀ ਪੀ ਕੇ ਮਰਦਾਨੇ ਦਾ ਧਰਮ ਭਿੱਟ ਜਾਵੇਗਾ। ਉਸਨੇ ਕਿਹਾ ਕਿ, "ਤੁਸੀਂ ਪਿੰਡ ਦੇ ਦੂਜੇ ਖੂਹ ਤੋਂ ਪਾਣੀ ਪੀ ਲਵੋ।" ਭਾਈ ਮਰਦਾਨੇ ਨੇ ਉਸਨੂੰ ਦਸਿਆ ਕਿ ਗੁਰੂ ਨਾਨਕ ਸਾਹਿਬ ਨੇ ਉਸਨੂੰ ਜਾਤ-ਪਾਤ ਦੇ ਵਹਿਮ ਵਿਚੋਂ ਮੁਕਤ ਕਰ ਦਿੱਤਾ ਹੈ। ਉਹ ਅਛੂਤ ਮੁਟਿਆਰ ਭਾਈ ਮਰਦਾਨੇ ਦੀ ਇਹ ਗੱਲ ਸੁਣ ਕੇ ਬਹੁਤ ਹੈਰਾਨ ਹੋਈ। ਭਾਈ ਮਰਦਾਨੇ ਨੇ ਉਸ ਹੱਥੋਂ ਪਾਣੀ ਪੀਤਾ ਤਾਂ ਉਹ ਮੁਟਿਆਰ ਬਹੁਤ ਖ਼ੁਸ਼ ਹੋਈ। ਉਸ ਮੁਟਿਆਰ ਨੇ ਭਾਈ ਜੀ ਤੋਂ ਗੁਰੂ ਜੀ ਬਾਰੇ ਵਿਸਥਾਰ ਨਾਲ ਸੁਣਿਆ ਤੇ ਜਾਣਿਆ ਕਿ ਗੁਰੂ ਜੀ ਨੀਵੇਂ ਵਰਗਾਂ ਦੀ ਸਮਾਜਿਕ-ਮੁਕਤੀ ਲਈ ਇਕ ਵੱਡਾ ਅੰਦੋਲਨ ਚਲਾ ਰਹੇ ਹਨ। ਉਸਨੂੰ ਭਾਈ ਮਰਦਾਨੇ ਨੇ ਇਹ ਵੀ ਦੱਸਿਆ ਕਿ ਉਹ ਵੀ ਜਾਤ ਦਾ ਮਿਰਾਸੀ ਹੈ ਪਰ ਗੁਰੂ ਜੀ ਨੇ ਉਸਨੂੰ ਹਮੇਸ਼ਾ ਆਪਣੇ ਅੰਗ-ਸੰਗ ਰੱਖਿਆ ਹੈ। ਉਹ ਮੁਟਿਆਰ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਮਰਦਾਨੇ ਦੇ ਨਾਲ ਹੀ ਆ ਗਈ। ਉਹ ਬਹੁਤ ਖ਼ੁਸ਼ ਹੋਈ ਤੇ ਉਸਨੇ ਗੁਰੂ ਜੀ ਦੇ ਮਿਸ਼ਨ ਨੂੰ ਸਮਰਪਿਤ ਹੋਣ ਦੀ ਇੱਛਾ ਜਾਹਿਰ ਕੀਤੀ। ਗੁਰੂ ਜੀ ਨੇ ਉਸ ਨੂੰ ਥਾਪੜਾ ਦਿੱਤਾ। ਉਸ ਅਛੂਤ ਲੜਕੀ ਨੇ ਕਿਹਾ, "ਬਾਬਾ ਜੀ! ਮੈਨੂੰ ਮਰਦਾਨਾ ਬਹੁਤ ਚੰਗਾ ਲੱਗਾ ਹੈ, ਇਸਨੂੰ ਮੇਰੇ ਕੋਲ ਰਹਿਣ ਦਿਉ।"

ਗੁਰੂ ਜੀ ਨੇ ਉਸਨੂੰ ਪਿਆਰ ਨਾਲ ਸਮਝਾਇਆ ਕਿ, "ਤੂੰ ਮਰਦਾਨੇ ਵਰਗੇ ਗੱਭਰੂ ਹੋਰ ਵੀ ਕਈ ਵੇਖੇ ਹੋਣਗੇ। ਜੇ ਤੈਨੂੰ ਸੋਹਣਾ ਲੱਗਾ ਹੈ ਉਹ ਮਰਦਾਨਾ ਨਹੀਂ, ਉਸ ਵਿਚਲੇ ਪ੍ਰੇਮ, ਨੇਕੀ ਅਤੇ ਸੱਚਾਈ ਦੇ ਗੁਣ ਚੰਗੇ ਲੱਗੇ ਹਨ। ਇਸ ਲਈ ਤੂੰ ਮਰਦਾਨੇ ਨੂੰ ਮੇਰੇ ਕੋਲ ਰਹਿਣ ਦੇ ਅਤੇ ਉਸਦੇ ਗੁਣ ਤੂੰ ਲੈ ਜਾ। ਜੇ ਤੂੰ ਇਹ ਗੁਣ ਧਾਰਨ ਕਰ ਲਵੇਂਗੀ ਤਾਂ ਰਾਜੇ-ਮਹਾਰਾਜੇ ਅਤੇ ਉੱਚੀ ਜਾਤ ਵਾਲੇ ਵਿਦਵਾਨ ਪੰਡਿਤ ਵੀ ਤੇਰੇ ਚਰਨਾਂ ਵਿਚ ਬੈਠਣ ਨੂੰ ਤਰਸਣਗੇ।"

### ਜਗਨਨਾਥ—ਸੱਚੀ ਆਰਤੀ

ਹਿੰਦੂਆਂ ਦੇ ਚਾਰ ਵੱਡੇ ਧਾਮਾਂ ਵਿਚ ਜਗਨਨਾਥਪੁਰੀ ਹੈ, ਜਿਹੜਾ ਉੜੀਸਾ ਸੂਬੇ ਵਿਚ ਹੈ। ਇਥੋਂ ਦੇ ਮੰਦਰ ਵਿਚ ਸ੍ਰੀ ਕ੍ਰਿਸ਼ਨ ਨੂੰ ਜਗਨਨਾਥ ਦੇ ਰੂਪ ਵਿਚ ਪੂਜਿਆ ਜਾਂਦਾ ਹੈ। ਇਥੇ ਸ੍ਰੀ ਕ੍ਰਿਸ਼ਨ ਦੇ ਭਰਾ ਬਲਭੱਦਰ ਤੇ ਭੈਣ ਸੁਭੱਦਰਾ ਦੀਆਂ ਵੀ ਮੂਰਤੀਆਂ ਹਨ। ਹਰ ਸਾਲ ਇਥੇ ਰੱਥ-ਯਾਤਰਾ ਨਿਕਲਦੀ ਹੈ। ਵੱਡੇ ਰੱਥ ਉੱਪਰ ਜਗਨਨਾਥ ਦੀ ਮੂਰਤੀ ਸਜਾਈ ਜਾਂਦੀ ਹੈ ਅਤੇ ਇਸਨੂੰ ਹਜ਼ਾਰਾਂ ਲੋਕ ਖਿੱਚਦੇ ਹਨ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜੇ ਕੋਈ ਇਸ ਰੱਥ ਦੇ ਪਹੀਏ ਥੱਲੇ ਕੁਚਲਿਆ ਜਾਵੇ ਤਾਂ ਉਹ ਸਿੱਧਾ ਸਵਰਗ ਨੂੰ ਜਾਂਦਾ ਹੈ।

ਇਕ ਸ਼ਾਮ ਜਦੋਂ ਗੁਰੂ ਜੀ ਕਟਕ ਤੋਂ ਪੁਰੀ ਜਾ ਰਹੇ ਸਨ ਤਾਂ ਉੜੀਸਾ ਦਾ ਰਾਜਾ ਮਿਲਿਆ।[99] ਉਹ ਗੁਰੂ ਜੀ ਦੀ ਸ਼ਖ਼ਸੀਅਤ ਤੇ ਵਿਚਾਰਾਂ ਤੋਂ ਬੜਾ ਪ੍ਰਭਾਵਿਤ

99. *Puri Distt. Gazetteer* ਦੇ ਪੰਨਾ 30 ਅਨੁਸਾਰ ਉਸ ਵੇਲੇ ਦਾ ਰਾਜਾ ਪਰਤਾਪੁਰਦੇਵ ਸੀ। ਪਰ ਮਿਹਰਬਾਨ ਵਾਲੀ ਜਨਮਸਾਖੀ ਅਨੁਸਾਰ ਰਾਜੇ ਦਾ ਨਾਂ ਭਰਥਰੀ ਸੀ।

ਹੋਇਆ। ਜਦੋਂ ਇਸਦੀ ਖ਼ਬਰ ਉੜੀਸਾ ਵਿਚ ਪਹੁੰਚੀ ਤਾਂ ਉਥੋਂ ਦੇ ਲੋਕ ਗੁਰੂ ਜੀ ਦੇ ਸੁਆਗਤ ਦੀਆਂ ਤਿਆਰੀਆਂ ਵਿਚ ਜੁਟ ਗਏ। ਪੁਰੀ ਵਿਖੇ ਇਕ ਹੰਕਾਰੀ ਤਾਂਤਰਿਕ ਗੁਰੂ ਜੀ ਪ੍ਰਤੀ ਈਰਖਾ ਨਾਲ ਭਰ ਗਿਆ। ਉਸਦੀ ਈਰਖਾ ਵਿਚ ਡਰ ਵੀ ਛੁਪਿਆ ਸੀ ਕਿ ਗੁਰੂ ਜੀ ਦੇ ਇਥੇ ਆਉਣ ਨਾਲ ਉਸਦੇ ਪਾਖੰਡਾਂ ਦਾ ਭਾਂਡਾ ਭੱਜ ਜਾਵੇਗਾ। ਇਸਦੇ ਕ੍ਰੋਧਿਤ ਤੇ ਈਰਖਾਲੂ ਸੁਭਾਅ ਕਾਰਣ, ਪੁਰੀ ਦੇ ਲੋਕ ਉਸਨੂੰ ਕਲਜੁਗ ਕਹਿੰਦੇ ਸਨ। ਇਹ ਕਲਜੁਗ ਗੁਰੂ ਜੀ ਨੂੰ ਪੁਰੀ ਦੇ ਬਾਹਰ ਮਿਲਿਆ। ਉਸਨੇ ਪਹਿਲਾਂ ਧਨ-ਦੌਲਤ ਨਾਲ ਅਤੇ ਫਿਰ ਕਈ ਪ੍ਰਕਾਰ ਦੇ ਭਿਆਨਕ ਰੂਪ ਧਾਰ ਕੇ ਗੁਰੂ ਜੀ ਨੂੰ ਆਪਣੇ ਪਿੱਛੇ ਲਾਉਣ ਦੇ ਕਈ ਯਤਨ ਕੀਤੇ। ਭਾਈ ਮਰਦਾਨਾ ਡਰ ਗਿਆ। ਫਿਰ ਕਲਜੁਗ ਨੇ ਸੋਹਣੀਆਂ ਔਰਤਾਂ ਦਾ ਲਾਲਚ ਵੀ ਦਿੱਤਾ। ਗੁਰੂ ਜੀ ਅਡੋਲ ਰਹੇ ਤੇ ਸਿਰੀ ਰਾਗ[100] ਵਿਚ ਸ਼ਬਦ ਕੀਤਾ:

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥ ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੨॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥

---

100. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪ 'ਤੇ ਦਰਜ ਹੈ, ਜਿਸਦਾ ਭਾਵ ਇਸ ਪ੍ਰਕਾਰ ਹੈ: "ਜੇਕਰ ਮੈਂ ਜਵਾਹਰਾਂ ਨਾਲ ਜੜਿਤ ਮਹੱਲ ਜੋ ਕਸਤੂਰੀ, ਕੇਸਰ ਤੇ ਚੰਦਨ ਨਾਲ ਲਿਪੇ ਹੋਣ, ਜੋ ਮੇਰੇ ਮਨ ਵਿਚ ਤੀਬਰ ਉਮੰਗ ਪੈਦਾ ਕਰ ਦੇਣ ਆਦਿਕ ਮੈਨੂੰ ਮਿਲ ਜਾਣ ਤਾਂ ਕਿਤੇ ਇੰਝ ਨਾ ਹੋਏ ਕਿ ਪਰਮਾਤਮਾ ਮੈਂ ਤੇਰਾ ਨਾਮ ਭੁੱਲ ਜਾਵਾਂ। ਪਰਮਾਤਮਾ ਤੋਂ ਬਗੈਰ ਮੇਰੀ ਆਤਮਾ ਕੁਮਲਾ ਜਾਂਦੀ ਹੈ। ਆਪਣੇ ਗੁਰਦੇਵ ਤੋਂ ਮੇਰੀ ਤਸੱਲੀ ਹੋ ਗਈ ਹੈ ਕਿ ਪਰਮਾਤਮਾ ਤੋਂ ਬਗੈਰ ਹੋਰ ਕੋਈ ਆਸਰਾ ਨਹੀਂ ਹੈ। ਜੇਕਰ ਮੇਰੇ ਪਲੰਘ ਰਤਨਾਂ, ਜਵੇਹਰ, ਪੰਨਿਆਂ ਤੇ ਮਣੀਆਂ ਨਾਲ ਸਜਾਏ ਹੋਣ ਅਤੇ ਸੁੰਦਰ ਇਸਤਰੀਆਂ ਮੈਨੂੰ ਉਸ ਪਲੰਘ ਉੱਪਰ ਸੱਦਣ ਤਾਂ ਕਿਤੇ ਇਸ ਤਰ੍ਹਾਂ ਨਾ ਹੋਵੇ ਕਿ ਮੈਂ ਇਸਨੂੰ ਤੱਕ ਕੇ ਪਰਮਾਤਮਾ ਦਾ ਨਾਮ ਵਿਸਰ ਜਾਵਾਂ। ਜੇ ਮੈਂ ਕਰਾਮਾਤਾਂ ਤੇ ਧਨ-ਸੰਪਦਾ ਪ੍ਰਾਪਤ ਕਰ ਲਵਾਂ ਤਾਂ ਕਿਤੇ ਐਸਾ ਨਾ ਹੋਵੇ ਕਿ ਮੈਂ ਉਨ੍ਹਾਂ ਨੂੰ ਤੱਕ ਕੇ ਨਾਮ ਨੂੰ ਵਿਸਾਰ ਦੇਵਾਂ। ਜੇਕਰ ਮੈਂ ਰਾਜਾ ਬਣ ਜਾਵਾਂ, ਸਿੰਘਾਸਨ ਤੇ ਬੈਠ ਕੇ ਫੁਰਮਾਨ ਜਾਰੀ ਕਰਾਂ ਤੇ ਮੁਆਮਲਾ ਉਗਰਾਹਾਂ। ਪਰ ਇਹ ਨਾ ਹੋਵੇ ਕਿ ਮੈਂ ਤੇਰਾ ਨਾਮ ਜਪਣਾ ਹੀ ਭੁੱਲ ਜਾਵਾਂ। ਪਰ ਹੇ ਨਾਨਕ! ਇਹ ਸਾਰਾ ਕੁਝ ਹਵਾ ਦੇ ਬੁੱਲੇ ਵਾਂਗ ਲੰਘ ਜਾਣ ਵਾਲਾ ਹੈ। ਹੇ ਪਰਮਾਤਮਾ! ਕਿਤੇ ਇਹਨਾਂ ਵਸਤਾਂ ਨਾਲ ਮੈਂ ਤੇਰਾ ਨਾਮ ਨਾ ਵਿਸਰ ਜਾਵਾਂ।"

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥

ਇਸ ਉਪਦੇਸ਼ ਤੋਂ ਪ੍ਰਭਾਵਿਤ ਹੋ ਕੇ ਕਲਜੁਗ ਗੁਰੂ ਜੀ ਦੇ ਚਰਨਾਂ ਵਿਚ ਡਿੱਗ ਪਿਆ ਅਤੇ ਸਾਰੇ ਪਾਖੰਡ ਛੱਡ ਕੇ ਸਰਬੱਤ ਦੇ ਭਲੇ ਨੂੰ ਸਮਰਪਿਤ ਹੋ ਗਿਆ।

ਇਥੋਂ ਦੇ ਪ੍ਰਮੁੱਖ ਮੰਦਰ ਵਿਚ ਸੰਧਿਆ ਵੇਲੇ ਜਗਨਨਾਥ ਦੀ ਆਰਤੀ ਕੀਤੀ ਜਾਂਦੀ ਸੀ। ਇਸ ਦੌਰਾਨ ਥਾਲ ਵਿਚ ਦੀਵੇ ਬਾਲ ਕੇ ਕੀਮਤੀ ਮੋਤੀਆਂ ਦੀ ਲੜੀ ਤੇ ਫੁੱਲਾਂ ਦੀ ਵਰਖਾ ਕਰਦਿਆਂ ਸੁਗੰਧਿਤ ਧੂਫਾਂ ਧੁਖਾਈਆਂ ਜਾਂਦੀਆਂ ਸਨ। ਇਹ ਸਬੱਬ ਹੀ ਸੀ ਕਿ ਬੰਗਾਲ ਦਾ ਸੰਤ ਚੈਤੰਨਯ ਮਹਾਪ੍ਰਭੂ ਉਨ੍ਹਾਂ ਦਿਨਾਂ ਵਿਚ ਪੁਰੀ ਵਿਚ ਸੀ ਅਤੇ ਗੁਰੂ ਜੀ ਤੇ ਮਰਦਾਨੇ ਨੇ ਉਸਦੀ ਸਭਾ ਵਿਚ ਵਾਹਿਗੁਰੂ ਦੀ ਸਹਿਜ ਆਰਤੀ ਬਾਰੇ ਇਹ ਸ਼ਬਦ ਪੜ੍ਹਿਆ[101],

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ
ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥

---

101. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩ ਉੱਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਮੰਨੋ ਕਿ ਆਸਮਾਨ ਵੱਡੀ ਥਾਲੀ ਹੈ ਜਿਸ ਵਿਚ ਸੂਰਜ ਤੇ ਚੰਦ ਦੀਵੇ ਹਨ ਅਤੇ ਤਾਰੇ ਮੋਤੀਆਂ ਵਾਂਗ ਹਨ, ਜੰਗਲ ਵੱਲੋਂ ਆਉਂਦੀ ਹਵਾ ਵਿਚਲੀ ਚੰਦਨ ਦੀ ਖ਼ੁਸ਼ਬੂ ਪਰਮਾਤਮਾ ਤੇਰੀ ਹੋਮ ਸਮੱਗਰੀ ਹੈ। ਹਵਾ ਚੌਰ ਕਰ ਰਹੀ ਹੈ ਅਤੇ ਸਾਰੀ ਬਨਸਪਤੀ ਤੇਰੇ ਲਈ ਭੇਟ ਕੀਤੇ ਫੁੱਲ ਹਨ। ਹੇ ਪਰਮਾਤਮਾ! ਤੇਰੀ ਇਹ ਕੈਸੀ ਸੁੰਦਰ ਉਪਾਸਨਾ ਹੋ ਰਹੀ ਹੈ? ਰੱਬੀ ਕੀਰਤਨ ਮੰਦਰ ਦੇ ਨਗਾਰਿਆਂ ਦਾ ਵਜਣਾ ਹੈ। ਹੇ ਪਰਮਾਤਮਾ! ਤੇਰੀਆਂ ਹਜ਼ਾਰਾਂ ਅੱਖਾਂ ਹਨ ਪਰ ਫਿਰ ਵੀ ਤੇਰੀ ਕੋਈ ਅੱਖ ਨਹੀਂ। ਹੇ ਪਰਮਾਤਮਾ! ਤੇਰੇ ਹਜ਼ਾਰਾਂ ਸਰੂਪ, ਪੈਰ ਤੇ ਨੱਕ ਹਨ ਪਰ ਫਿਰ ਵੀ ਤੂੰ ਸਰੂਪ, ਪੈਰਾਂ ਤੇ ਨੱਕਾਂ ਤੋਂ ਬਗੈਰ ਹੈ। ਸਾਰਿਆਂ ਅੰਦਰ ਜੋ ਰੋਸ਼ਨੀ, ਨੂਰ ਹੈ ਉਹ ਤੂੰ ਹੀ ਹੈ। ਜੋ ਕੁਝ ਪਰਮਾਤਮਾ ਨੂੰ ਭਾਉਂਦਾ ਹੈ ਉਹੀ ਅਸਲੀ ਪੂਜਾ ਹੈ। ਹੇ ਪਰਮਾਤਮਾ! ਨਾਨਕ ਤਾਂ ਦਿਨ-ਰਾਤ ਤੇਰੇ ਲਈ ਤਿਹਾਇਆ ਹੈ। ਮੈਨੂੰ ਆਪਣੀ ਰਹਿਮਤ ਦਾ ਪਾਣੀ ਬਖ਼ਸ਼ ਤਾਂ ਜੋ ਮੇਰਾ ਨਿਵਾਸ ਤੇਰੇ ਨਾਮ ਵਿਚ ਹੋ ਜਾਵੇ।"

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ
ਅਨਦਿਨੋ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥

ਇਸ ਸ਼ਬਦ ਵਿਚ ਕਰਮ-ਕਾਂਡੀ ਆਰਤੀ ਦੀ ਥਾਂ ਸਹਿਜ-ਆਰਤੀ ਦਾ ਮਹੱਤਵ ਦ੍ਰਿੜ੍ਹ ਕਰਵਾ ਕੇ ਗੁਰੂ ਜੀ ਨੇ ਸਭ ਨੂੰ ਪ੍ਰਭਾਵਿਤ ਕਰ ਦਿੱਤਾ। ਸਾਰੇ ਨਗਰ ਵਿਚ ਗੁਰੂ ਜੀ ਦੀ ਵਡਿਆਈ ਹੋਈ।[102] ਸ੍ਰੀ ਚੈਤੰਨਯ ਨੇ ਆਪਣੇ ਇਕ ਸੇਵਕ ਉਦਿਆਤਾ ਨੂੰ ਪੁਰੀ ਵਿਖੇ, ਗੁਰੂ ਨਾਨਕ ਜੀ ਦੀ ਸੇਵਾ ਲਈ ਨਿਯੁਕਤ ਕਰ ਦਿੱਤਾ। ਉੜੀਸਾ ਦਾ ਰਾਜਾ ਵੀ ਗੁਰੂ ਜੀ ਦੀ ਆਉ-ਭਗਤ ਕਰਦਾ ਰਿਹਾ।

## ਕਾਂਚੀਪੁਰਮ-ਜੈਨੀ ਨੂੰ ਉਪਦੇਸ਼

ਮਦਰਾਸ ਦੇ ਦੱਖਣ ਵੱਲ ਕਾਂਚੀਪੁਰਮ ਨਾਂ ਦਾ ਇਕ ਹੋਰ ਪ੍ਰਸਿੱਧ ਹਿੰਦੂ ਤੀਰਥ ਹੈ। ਹਿਊਨਸਾਂਗ[103] ਨੇ ਦਸਿਆ ਹੈ ਕਿ ਇਥੇ ਜੈਨੀ ਕਾਫ਼ੀ ਗਿਣਤੀ ਵਿਚ ਰਹਿੰਦੇ ਸਨ। ਸੰਨ 1502 ਈ. ਵਿਚ ਵਿਜੈ ਨਗਰ ਦੇ ਸ਼ਕਤੀਸ਼ਾਲੀ ਰਾਜੇ ਕ੍ਰਿਸ਼ਨਾਦੇਵਾ ਨੇ ਵਿਸ਼ਨੂੰ ਤੇ ਸ਼ਿਵ ਦੇ ਦੋ ਬਹੁਤ ਵਿਸ਼ਾਲ ਮੰਦਰ ਬਣਵਾਏ ਸਨ, ਇਨ੍ਹਾਂ ਦੀ ਚਰਚਾ ਭਾਰਤ ਵਿਚ ਬਹੁਤ ਸੀ। ਇਥੋਂ ਹੀ ਕੁਝ ਦੂਰ ਤ੍ਰਿਪਾਰੁਤੀਕੁਮਰਮ ਨਗਰ ਵਿਚ ਜੈਨੀਆਂ ਦਾ ਪ੍ਰਾਚੀਨ ਮੰਦਰ ਵੀ ਪ੍ਰਸਿੱਧ ਹੈ। ਜੈਨ ਮੰਦਰ ਦਾ ਪੁਜਾਰੀ ਗੁਰੂ ਨਾਨਕ ਜੀ ਨੂੰ ਮਿਲਣ ਆਇਆ। ਉਸਨੇ ਦੇਖਿਆ ਕਿ ਗੁਰੂ ਜੀ ਪਾਣੀ ਛਾਣਨ ਤੋਂ ਬਿਨਾਂ ਪੀਂਦੇ ਹਨ ਅਤੇ ਨਵਾਂ ਅੰਨ੍ਹ ਖਾਂਦੇ ਹਨ। ਉਸ ਮੁਤਾਬਿਕ ਗੁਰੂ ਜੀ ਇਸ ਪ੍ਰਕਾਰ ਜੀਵ-ਹੱਤਿਆ ਕਰ ਰਹੇ ਸਨ। ਗੁਰੂ ਜੀ ਨੇ ਉਸਦੀ ਸ਼ੰਕਾ ਨਵਿਰਤ ਕਰਨ ਲਈ ਸਲੋਕ ਉਚਾਰਨ ਕੀਤਾ:

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥

---

102. ਡਾ. ਕਿਰਪਾਲ ਸਿੰਘ ਨੇ ਗੁਰੂ ਜੀ ਦੇ ਪੁਰੀ ਜਾਣ ਦਾ ਸਮਾਂ 1510 ਈ. ਤੋਂ ਬਾਅਦ ਦਸਿਆ ਹੈ। ਦੇਖੋ, ਜਨਮਸਾਖੀ ਪਰੰਪਰਾ, ਪੰਨਾ 70.
**ਪੁਰਾਤਨ ਜਨਮਸਾਖੀ ਅਨੁਸਾਰ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਪੁਰੀ ਵਿਚ ਸਮਾਪਤ ਹੋਈ ਤੇ ਇਥੋਂ ਗੁਰੂ ਜੀ ਪੰਜਾਬ ਮੁੜ ਆਏ ਸਨ। ਜਦੋਂ ਕਿ ਮਿਹਰਬਾਨ ਵਾਲੀ ਜਨਮਸਾਖੀ ਅਨੁਸਾਰ ਪਹਿਲੀ ਉਦਾਸੀ ਜਾਰੀ ਰਹੀ। ਇਹੀ ਵਧੇਰੇ ਠੀਕ ਲਗਦਾ ਹੈ।**
103. ਸੱਤਵੀਂ ਸਦੀ ਦਾ ਚੀਨੀ ਜਾਤਰੀ।

ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥
ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥੧॥[੧੦੪]

ਗੁਰੂ ਨਾਨਕ ਜੀ ਜੈਨੀਆਂ ਨੂੰ ਬਹੁਤ ਘੱਟ ਮਿਲੇ ਸਨ। ਗੁਰੂ ਜੀ ਦੇ ਮਨ ਵਿਚ ਜੈਨੀਆਂ ਅਤੇ ਜੈਨ ਮਤ ਪ੍ਰਤੀ ਕੋਈ ਆਦਰ ਨਹੀਂ ਸੀ।

## ਤ੍ਰਿਵਨਮਲਾਏ-ਦੇਵਤੇ ਵੀ ਬੰਧਨਾਂ ਵਿਚ ਹਨ

ਦੱਖਣ ਭਾਰਤ ਦੇ ਪਹਾੜਾਂ ਵਿਚ ਤ੍ਰਿਵਨਮਲਾਏ ਨਗਰ ਸਥਿਤ ਹੈ। ਰਵਾਇਤ ਹੈ ਕਿ ਇਕ ਵੇਰ ਪਾਰਬਤੀ ਨੇ ਸ਼ਿਵ ਦੀਆਂ ਅੱਖਾਂ ਕਿਤੇ ਰੱਖ ਦਿੱਤੀਆਂ ਤਾਂ ਸੰਸਾਰ

104. ਇਹ ਸਲੋਕ 'ਮਾਝ ਕੀ ਵਾਰ' ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੯ ਉੱਪਰ ਦਰਜ ਹੈ, ਜਿਸਦਾ ਅਰਥ ਹੈ:
"(ਜੈਨੀ) ਆਪਣੇ ਵਾਲ ਪੁਟਾਉਂਦੇ ਹਨ, ਗੰਦਾ ਪਾਣੀ ਪੀਂਦੇ ਤੇ ਭੀਖ ਦੇ ਰੂਪ ਵਿਚ ਮਿਲੀ ਜੂਠ ਖਾਂਦੇ ਹਨ। ਉਹ ਆਪਣੇ ਮੱਲ ਨੂੰ ਖਿਲਾਰਦੇ ਅਤੇ ਇਸਦੀ ਹਵਾੜ ਲੈਂਦੇ ਹਨ ਤੇ ਪਾਣੀ ਤੋਂ ਘਬਰਾਹਟ ਮਹਿਸੂਸਦੇ ਹਨ। ਹੱਥਾਂ ਉੱਪਰ ਸੁਆਹ ਮੱਲ ਕੇ ਭੇਡ ਵਾਂਗ ਆਪਣੇ ਵਾਲ ਪੁਟਾਉਂਦੇ ਹਨ। ਜੈਨੀਆਂ ਨੇ ਆਪਣੀ ਕੁਲ-ਮਰਯਾਦਾ ਛੱਡ ਦਿੱਤੀ ਹੈ। ਉਹ ਪਿੱਤਰਾਂ ਨਮਿਤ ਪਿੰਡ-ਕਿਰਿਆ ਤੇ ਦਾਨ ਨਹੀਂ ਕਰਦੇ ਅਤੇ ਨਾ ਹੀ ਅਠਾਹਠ ਤੀਰਥਾਂ ਉੱਪਰ ਇਨ੍ਹਾਂ ਨੂੰ ਢੋਈ ਮਿਲਦੀ ਹੈ। ਇਥੋਂ ਤੀਕ ਕਿ ਬ੍ਰਾਹਮਣ ਇਨ੍ਹਾਂ ਦਾ ਅੰਨ ਸਵੀਕਾਰ ਨਹੀਂ ਕਰਦਾ। ਉਹ ਗੰਦੇ ਬਣੇ ਰਹਿੰਦੇ ਹਨ ਤੇ ਸਰੀਰ ਦੀ ਸੰਭਾਲ ਚੰਗੇ ਢੰਗ ਨਾਲ ਨਹੀਂ ਕਰਦੇ, ਉਹ ਹਮੇਸ਼ਾ ਸੋਗਮਈ ਅਵਸਥਾ ਵਿਚ ਬੈਠੇ ਰਹਿੰਦੇ ਹਨ ਅਤੇ ਗੁਰਮੁਖਾਂ ਦੀ ਸੰਗਤ ਵਿਚ ਨਹੀਂ ਜਾਂਦੇ। ਉਹ ਮੰਗਣ ਵਾਲੇ ਠੂਠੇ ਲਟਕਾਈ ਫਿਰਦੇ ਹਨ ਤੇ ਕਿਸੇ ਵਿਸ਼ੇਸ਼ ਮਤ ਦੇ ਧਾਰਨੀ ਵੀ ਨਹੀਂ ਹਨ। ਦਰਅਸਲ, ਇਹ ਪ੍ਰਭੂ ਦੀ ਕਿਰਪਾ ਤੋਂ ਵਿਹੂਣੇ ਹਨ। ਇਹ ਸ਼ੈਤਾਨ ਦੇ ਮਾਰਗ ਉੱਪਰ ਹੀ ਚੱਲਣ ਵਾਲੇ ਹਨ। ਗੁਰੂ ਮਹਾਸਾਗਰ ਵਾਂਗ ਹੈ ਅਤੇ ਉਸ ਵਿਚ ਲੀਨ ਹੋ ਜਾਣਾ ਹੀ ਵਡਿਆਈ ਵਾਲੀ ਗੱਲ ਹੈ। ਨਹੀਂ ਤਾਂ ਸਿਰ-ਮੂੰਹ ਦੇ ਵਾਲ ਪੁਟਾ ਕੇ ਖੇਹ ਸਿਰ ਵਿਚ ਪਵਾਉਣਾ ਹੀ ਹੈ।"

ਵਿਚ ਹਨੇਰਾ ਛਾ ਗਿਆ। ਸ਼ਿਵ ਪਾਰਬਤੀ ਨਾਲ ਨਰਾਜ਼ ਹੋਏ ਤਾਂ ਪਾਰਬਤੀ ਨੇ ਪਛਤਾਵੇ ਦੇ ਤੌਰ 'ਤੇ ਇਸ ਪਹਾੜੀ ਉੱਪਰ ਤਪੱਸਿਆ ਕੀਤੀ ਸੀ। ਸ਼ਿਵ ਨੇ ਖ਼ੁਸ਼ ਹੋ ਕੇ ਉਸਨੂੰ ਮਾਫ਼ ਕੀਤਾ ਤੇ ਪਹਾੜੀ ਉੱਪਰ ਅਗਨੀ ਪ੍ਰਜਲਿਤ ਕਰ ਦਿੱਤੀ। ਗੁਰੂ ਨਾਨਕ ਸਾਹਿਬ ਨੇ ਇਸ ਹਵਾਲੇ ਨਾਲ ਲੋਕਾਂ ਨੂੰ ਸਮਝਾਇਆ ਕਿ ਦੇਵੀ-ਦੇਵਤੇ ਵੀ ਕਰਮਾਂ ਦੇ ਬੰਧਨ ਵਿਚ ਹਨ ਤੇ ਕੇਵਲ ਨਾਮ ਹੀ ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ। ਰਾਮਕਲੀ ਰਾਗ ਵਿਚ ਸ਼ਬਦ ਗਾਇਣ ਕੀਤਾ[105] :

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥

ਕੁਝ ਦਿਨ ਰਹਿ ਕੇ ਗੁਰੂ ਬਾਬਾ ਜੀ ਤ੍ਰਿਚਨਾਪਲੀ ਹੁੰਦੇ ਹੋਏ ਪਟਨਮ ਤੋਂ ਲੰਕਾ ਪਹੁੰਚੇ।

## ਸ੍ਰੀ ਲੰਕਾ-ਅਨੀਸ਼ਵਰਵਾਦ ਦਾ ਵਿਰੋਧ

ਗੁਰੂ-ਬਾਬੇ ਦਾ ਪੁਰਾਣਾ ਪ੍ਰੇਮੀ ਸ਼ਿਵਨਾਭ, ਜੋ ਉਨ੍ਹਾਂ ਨੂੰ ਲਾਹੌਰ ਦੇ ਨਿਵਾਸੀ ਭਾਈ ਮਨਸੁਖ ਦੇ ਨਾਲ ਸੁਲਤਾਨਪੁਰ ਮਿਲਿਆ ਸੀ, ਸ੍ਰੀ ਲੰਕਾ ਦਾ ਰਾਜਾ ਸੀ।[106]

105. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੫੩ ਉੱਪਰ ਪ੍ਰਾਪਤ ਹੁੰਦਾ ਹੈ। ਇਸ ਵਿਚ ਦਸਿਆ ਗਿਆ ਹੈ: "ਇੰਦ੍ਰ ਸਰਾਪ ਕਾਰਨ ਵਿਰਲਾਪ ਕਰਦਾ ਰਿਹਾ ਅਤੇ ਪਰਸਰਾਮ ਰੌਂਦਾ ਹੋਇਆ ਆਪਣੇ ਘਰ ਆਇਆ। ਅਜੈ ਨੂੰ ਗੋਹਾ ਖਾ ਕੇ ਰੋਣਾ ਪਿਆ। ਰਾਮ ਚੰਦ ਨੂੰ ਜਦੋਂ ਬਨਵਾਸ ਮਿਲਿਆ ਅਤੇ ਲੱਛਮਣ ਤੇ ਸੀਤਾ ਤੋਂ ਵਿਛੜ ਗਿਆ ਤਾਂ ਰੋਣ ਲੱਗਾ। ਦਸ ਸਿਰ ਵਾਲਾ ਰਾਵਣ ਲੰਕਾ ਗੁਆ ਕੇ ਵਿਰਲਾਪ ਕਰਦਾ ਰਿਹਾ ਅਤੇ ਪਾਂਡਵਾਂ ਨੂੰ ਮਜ਼ਦੂਰੀ ਕਰਨ ਦਾ ਦੁੱਖ ਸਹਿਣ ਕਰਨਾ ਪਿਆ। ਭਾਵ ਇਹ ਕਿ ਸਾਰਾ ਸੰਸਾਰ ਦੁੱਖੀ ਹੈ। ਜਿਹੜਾ ਵਿਅਕਤੀ ਨਾਮ ਦਾ ਆਸਰਾ ਲੈਂਦਾ ਹੈ, ਉਹੀ ਸੁਖੀ ਹੁੰਦਾ ਹੈ।"

106. ਬੈਟੀਕੁਲਾ ਦਾ ਇਹ ਰਾਜਾ ਸ਼ਿਵ ਦਾ ਭਗਤ ਸੀ, ਜਿਸ ਕਰਕੇ ਇਸਨੂੰ ਸ਼ਿਵਨਾਭ ਕਿਹਾ ਜਾਂਦਾ ਸੀ। ਉਨ੍ਹਾਂ ਦਿਨਾਂ ਵਿਚ ਲੰਕਾ ਉੱਪਰ ਸੱਤ ਰਾਜੇ ਰਾਜ ਕਰਦੇ ਸਨ, ਪਰੰਤੂ ਇਨ੍ਹਾਂ ਦੇ ਨਾਂ ਨਹੀਂ ਮਿਲਦੇ।
ਕੁਝ ਜੀਵਨੀਕਾਰਾਂ ਅਨੁਸਾਰ ਗੁਰੂ ਜੀ ਨੂੰ ਸ਼ਿਵਨਾਭ ਇਥੇ ਪਹਿਲੀ ਵੇਰ ਮਿਲਿਆ ਸੀ। ਉਨ੍ਹਾਂ ਅਨੁਸਾਰ ਸ਼ਿਵਨਾਭ ਨੇ ਮਨਸੁਖ ਤੋਂ ਗੁਰੂ ਜੀ ਦੀ ਵਡਿਆਈ ਸੁਣੀ ਹੋਈ ਸੀ। ਮਨਸੁਖ ਵਪਾਰ ਦੇ ਸਿਲਸਿਲੇ ਵਿਚ ਲੰਕਾ ਜਾਂਦਾ ਰਹਿੰਦਾ ਸੀ। ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਪਣੀ ਉੱਪਰ ਵਰਣਿਤ ਪੁਸਤਕ ਦੇ ਪੰਨਾ 88 ਉੱਪਰ ਰਾਜੇ ਦਾ ਨਾਂ ਪਰਿਕਰਮਾ ਬਾਹੂ ਲਿਖਿਆ ਹੈ।

ਉਸ ਨੇ ਗੁਰੂ ਜੀ ਨੂੰ ਸ੍ਰੀ ਲੰਕਾ ਆਉਣ ਦਾ ਸੱਦਾ ਦਿੱਤਾ ਹੋਇਆ ਸੀ। ਜਦੋਂ ਗੁਰੂ ਜੀ ਉਥੇ ਪਹੁੰਚੇ ਤਾਂ ਰਾਜੇ ਨੇ ਗੁਰੂ ਜੀ ਨੂੰ ਪਰਖਣ ਲਈ ਸੁੰਦਰ ਔਰਤਾਂ ਭੇਜੀਆਂ ਪਰ ਉਹ ਗੁਰੂ ਜੀ ਨੂੰ ਮੋਹ ਨਾ ਸਕੀਆਂ। ਅਖ਼ੀਰ ਰਾਜਾ ਗੁਰੂ ਜੀ ਨੂੰ ਆਪਣੇ ਮਹੱਲ ਵਿਚ ਲੈ ਆਇਆ ਤੇ ਕੁਝ ਦਿਨ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਬੈਟੀਕੁਲਾ ਤੋਂ ਕੋਟੀ ਆ ਗਏ, ਜਿਥੋਂ ਦਾ ਰਾਜਾ ਧਰਮਾਪ੍ਰਕਰਮਾਬਾਹੂ ਨੌਵਾਂ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਇਆ। ਇਸ ਰਾਜ ਵਿਚ ਬੁੱਧ ਮਤ ਦੇ ਪ੍ਰਚਾਰ ਕਾਰਨ ਅਨੀਸ਼ਵਰਵਾਦ ਦਾ ਬਹੁਤ ਜ਼ੋਰ ਸੀ। ਉਥੋਂ ਦੇ ਬੋਧ-ਮੁਖੀ ਜਿਸ ਨੂੰ ਸੰਘਾ ਰਾਜਾ ਕਿਹਾ ਜਾਂਦਾ ਸੀ, ਨੂੰ ਜਦੋਂ ਪਤਾ ਲਗਾ ਕਿ ਧਰਮਾਪ੍ਰਕਰਮਾਬਾਹੂ ਗੁਰੂ-ਬਾਬੇ ਦਾ ਸਿੱਖ ਹੋ ਗਿਆ ਹੈ ਤਾਂ ਉਸਨੇ ਗੁਰੂ-ਬਾਬੇ ਨਾਲ ਗੋਸ਼ਟ ਕਰਨ ਦਾ ਫ਼ੈਸਲਾ ਕੀਤਾ। ਉਸਦਾ ਸਾਥ ਸਥਾਨਕ ਬ੍ਰਾਹਮਣਾਂ ਨੇ ਵੀ ਦਿੱਤਾ। ਪਰ ਗੁਰੂ ਜੀ ਦੇ ਦਲੀਲਪੂਰਵਕ ਵਿਚਾਰਾਂ ਸਮੇਂ ਉਹ ਟਿਕ ਨਾ ਸਕੇ।

## ਰਾਮੇਸ਼ਵਰਮ-ਯੋਗੀਆਂ ਨੂੰ ਸਪਸ਼ਟੀਕਰਨ

ਕਹਿੰਦੇ ਹਨ ਕਿ ਸ੍ਰੀ ਰਾਮ ਚੰਦਰ ਨੇ ਬਾਨਰ ਸੈਨਾ ਦੀ ਮਦਦ ਨਾਲ ਸਮੁੰਦਰ ਉੱਪਰ ਪੁੱਲ ਬੰਨ੍ਹ ਕੇ ਸ੍ਰੀ ਲੰਕਾ ਉੱਪਰ ਚੜ੍ਹਾਈ ਕੀਤੀ ਸੀ। ਇਹ ਪੁੱਲ ਰਾਮੇਸ਼ਵਰਮ ਨਾਂ ਦੇ ਨਗਰ ਵਿਚ ਦਸਿਆ ਜਾਂਦਾ ਹੈ ਜਿਸਨੂੰ ਸੇਤੁਬੰਧ ਕਿਹਾ ਜਾਂਦਾ ਹੈ। ਇਥੇ ਇਕ ਬਹੁਤ ਹੀ ਪ੍ਰਾਚੀਨ ਮੰਦਰ ਹੈ[107], ਜਿਥੇ ਗੁਰੂ ਜੀ ਤੇ ਮਰਦਾਨਾ ਆ ਬੈਠੇ। ਕੁਝ ਦੇਰ ਬਾਅਦ ਜਦੋਂ ਉਥੇ ਰਹਿਣ ਵਾਲੇ ਗੋਰਖਪੰਥੀ[108] ਜੋਗੀਆਂ ਨੂੰ ਗੁਰੂ-ਬਾਬੇ ਦੇ ਉਥੇ ਆਉਣ ਦਾ ਪਤਾ ਚਲਿਆ ਤਾਂ ਉਹ ਗੁਰੂ-ਬਾਬੇ ਕੋਲ ਆ ਗਏ। ਉਨ੍ਹਾਂ ਸਮਝਿਆ ਕਿ ਗੁਰੂ ਜੀ ਉਥੋਂ ਦੇ ਮੰਦਰ ਦੇ ਦਰਸ਼ਨ ਕਰਨ ਆਏ ਹਨ। ਗੁਰੂ ਜੀ ਨੇ ਉਨ੍ਹਾਂ ਨੂੰ ਸਪਸ਼ਟ ਕੀਤਾ :

ਦੂਜੀ ਮਾਇਆ ਜਗਤ ਚਿਤ ਵਾਸੁ॥ ਕਾਮ ਕ੍ਰੋਧ ਅਹੰਕਾਰ ਬਿਨਾਸੁ॥੧॥
ਦੂਜਾ ਕਉਣੁ ਕਹਾ ਨਹੀ ਕੋਈ॥
ਸਭ ਮਹਿ ਏਕੁ ਨਿਰੰਜਨੁ ਸੋਈ॥੧॥ ਰਹਾਉ॥
ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥੨॥
ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥੩॥
ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥
ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥
ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥੬॥
ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥੭॥

107. ਇਹ ਦਰਾਵਿੜ ਮੰਦਰ ਸੀ, ਜੋ ਕਿ ਵੈਦਿਕ ਕਾਲ ਤੋਂ ਵੀ ਪਹਿਲਾਂ ਦਾ ਬਣਿਆ ਹੋਇਆ ਹੈ।

108. ਨਾਥ ਮਤ ਦਾ ਸੰਸਥਾਪਕ ਗੋਰਖ ਸੀ। ਇਸਦੇ ਮਤ ਵਿਚ ਯੋਗ, ਵੇਦਾਂਤ ਤੇ ਬੁੱਧ ਮਤ ਦੇ ਤੱਤਾਂ ਦਾ ਮਿਸ਼ਰਣ ਹੈ।

ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥
ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥[109]

ਜਾਂ ਇਥੋਂ ਚਲੇ ਤਾਂ ਗੁਰੂ ਜੀ ਤ੍ਰੀਵੇਂਦਰਮ ਦੇ ਨੇੜੇ ਪਾਲਮ ਤੇ ਕੋਟਾਇਮ ਦੇ ਨੇੜੇ ਇਕ ਸਥਾਨ ਉੱਪਰ ਜੋਗੀਆਂ ਦੇ ਡੇਰੇ ਵਿਚ ਉਨ੍ਹਾਂ ਨੇ ਵੰਡ ਛੱਕਣ ਦਾ ਉਪਦੇਸ਼ ਦਿੱਤਾ। ਜੋਗੀਆਂ ਨੇ ਉਨ੍ਹਾਂ ਨੂੰ ਇਕ ਤਿਲ ਦਿੱਤਾ ਅਤੇ ਇਸਨੂੰ ਵੰਡ ਕੇ ਵਿਖਾਉਣ ਲਈ ਕਿਹਾ। ਗੁਰੂ ਜੀ ਨੇ ਤਿਲ ਨੂੰ ਕੂੰਡੀ ਵਿਚ ਰਗੜ ਕੇ ਵਿਚ ਪਾਣੀ ਮਿਲਾ ਕੇ, ਇਸਨੂੰ ਸਭ ਵਿਚ ਵੰਡ ਦਿੱਤਾ। ਇਸ ਅਸਥਾਨ ਨੂੰ ਤਿਲਗੰਜੀ ਕਹਿੰਦੇ ਹਨ।[110]

## ਅਨਾਮਲਾਏ-ਕੌਡਾ ਰਾਖਸ਼ ਤਾਰਨਾ[111]

ਕੋਇੰਬਟੂਰ ਜ਼ਿਲ੍ਹੇ ਦੇ ਕੋਲ ਅਨਮਲਾਏ ਪਹਾੜ ਦੇ ਆਦਿ ਵਾਸੀਆਂ ਨੂੰ ਕਾਡਾਨ ਕਿਹਾ ਜਾਂਦਾ ਸੀ। ਕਾਡਾਨ ਪਹਾੜਾਂ ਦੀ ਕੰਦਰਾਂ ਵਿਚ ਰਹਿੰਦੇ ਸਨ ਤੇ ਅਜਨਬੀਆਂ ਨੂੰ ਮਾਰ ਦਿੰਦੇ ਸਨ। ਜਨਮਸਾਖੀਆਂ ਵਿਚ ਇਨ੍ਹਾਂ ਨੂੰ ਕੌਡਾ ਰਾਖ਼ਸ਼ ਕਰਕੇ ਲਿਖਿਆ ਹੈ। ਸਮਝਿਆ ਜਾਂਦਾ ਹੈ ਕਿ ਇਹ ਆਦਿ ਵਾਸੀ ਆਦਮਖ਼ੋਰ ਸਨ। ਇਕ ਕੌਡੇ ਨੇ ਮਰਦਾਨੇ ਨੂੰ ਪਕੜ ਕੇ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਉਥੇ ਗੁਰੂ ਜੀ ਪਹੁੰਚ ਗਏ। ਕੁਝ ਕਵੀਆਂ ਨੇ ਲਿਖਿਆ ਹੈ ਕਿ ਕੌਡੇ ਨੇ ਤੇਲ ਦਾ ਕੜਾਹਾ ਵੀ ਅੱਗ ਉੱਪਰ ਰਖਿਆ ਹੋਇਆ ਸੀ ਜਿਸ ਵਿਚ ਉਹ ਮਰਦਾਨੇ ਨੂੰ ਤੱਲ ਕੇ ਖਾਣਾ ਚਾਹੁੰਦਾ ਸੀ। ਇਸ ਬਿਰਤਾਂਤ ਤੋਂ ਇਹ ਸਮਝ ਆਉਂਦੀ ਹੈ ਕਿ ਗੁਰੂ ਜੀ ਤੇ ਭਾਈ ਮਰਦਾਨਾ ਭਾਰੀ ਜੋਖਿਮ ਉਠਾ ਕੇ ਦੂਰ-ਦੂਰ ਜਾ ਕੇ ਆਪਣੇ ਮਿਸ਼ਨ ਦਾ ਪ੍ਰਚਾਰ ਕਰ ਰਹੇ ਸਨ। ਗੁਰੂ ਜੀ ਦਾ ਨੂਰਾਨੀ ਚਿਹਰਾ ਵੇਖ ਕੇ ਅਤੇ ਮਾਨਵਵਾਦੀ ਵਿਚਾਰ ਸੁਣ

---

109. ਇਹ ਇਕ ਅਸਟਪਦੀ ਹੈ ਜੋ ਗਉੜੀ ਰਾਗ ਵਿਚ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੨੩ ਉੱਪਰ ਦਰਜ ਇਸ ਅਸਟਪਦੀ ਦੇ ਅਰਥ ਇਸ ਪ੍ਰਕਾਰ ਹਨ:
"ਮਾਇਆ ਤੇ ਹੋਰਨਾਂ ਦੀ ਪ੍ਰਤਿ ਮਨੁੱਖ ਦੇ ਮਨ ਵਿਚ ਵਸਦੇ ਹਨ। ਭੋਗ-ਵਿਲਾਸ ਤੇ ਹੋਰ ਵਿਕਾਰਾਂ ਨੇ ਮਨੁੱਖ ਨੂੰ ਤਬਾਹ ਕਰ ਦਿੱਤਾ ਹੈ। ਸਭ ਅੰਦਰ ਪ੍ਰਭੂ ਵਿਆਪਕ ਹੈ। ਮਨੁੱਖ ਦੀ ਦ੍ਰਿਸ਼ਟ ਬੁੱਧ ਹੋਰਾਂ ਦਾ ਜ਼ਿਕਰ ਕਰਦੀ ਹੈ ਜਦੋਂ ਕਿ ਪ੍ਰਭੂ ਤੋਂ ਬਿਨਾਂ ਕੀ ਧਰਤੀ ਤੇ ਕੀ ਅਸਮਾਨ ਵਿਚ ਕੋਈ ਹੋਰ ਨਜ਼ਰ ਨਹੀਂ ਆਉਂਦਾ। ਸਭ ਇਸਤਰੀਆਂ-ਮਰਦਾਂ ਵਿਚ ਉਹੀ ਸਮਾਇਆ ਹੈ ਤੇ ਸੂਰਜ-ਚੰਦ ਤੇ ਦੀਵਿਆਂ ਅੰਦਰ ਉਸੇ ਦਾ ਨੂਰ ਹੈ। ਸੱਚੇ ਗੁਰੂ ਦੁਆਰਾ ਪਵਿੱਤਰ ਮਨੁੱਖ ਹਰ ਥਾਂ ਪ੍ਰਭੂ ਨੂੰ ਵੇਖਦਾ ਹੈ। ਉਹ ਸੰਸਾਰੀ ਮੋਹ ਖ਼ਤਮ ਕਰਕੇ ਪ੍ਰਭੂ ਦਾ ਅਨੁਭਵ ਕਰਦਾ ਹੈ। ਦੋ ਰਾਹ ਹਨ-ਪਰ ਸਮਝਣ ਦੀ ਗੱਲ ਇਹ ਹੈ ਕਿ ਦੋਹਾਂ ਦਾ ਮਾਲਕ ਪ੍ਰਭੂ ਹੈ। ਉਹ ਹਰ ਨਸਲ, ਰੰਗ ਤੇ ਦਿਲ ਵਿਚ ਵਿਆਪਕ ਹੈ।"

110. ਕਿਰਪਾਲ ਸਿੰਘ (ਡਾ.), ਜਨਮਸਾਖੀ ਪਰੰਪਰਾ, ਪੰਨਾ 84.

111. ਕੁਝ ਜੀਵਨੀਕਾਰਾਂ ਨੇ ਕੌਡੇ ਰਾਖਸ਼ ਦੀ ਘਟਨਾ ਮੱਧ ਪ੍ਰਦੇਸ਼ ਵਿਚ ਹੋਣੀ ਲਿਖੀ ਹੈ। ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਪਣੀ ਪੁਸਤਕ *Travels of Guru Nanak* ਦੇ ਪੰਨਾ 63 ਉੱਪਰ ਮੱਧ ਪ੍ਰਦੇਸ਼ ਦੀ ਭੀਲ ਜਾਤ ਦੇ ਲੋਕਾਂ ਨੂੰ ਕੌਡਾ ਦਸਿਆ ਹੈ। ਭੀਲ ਇਕ ਜਰਾਇਮ-ਪੇਸ਼ਾ ਕੌਮ ਰਹੀ ਹੈ।

ਕੇ ਕੌਡਾ ਗੁਰੂ ਜੀ ਦੇ ਚਰਨਾਂ ਵਿਚ ਆ ਡਿੱਗਾ ਅਤੇ ਗੁਰੂ ਜੀ ਦਾ ਉਪਦੇਸ਼ ਸੁਣ ਕੇ ਸਿੱਖ ਬਣ ਗਿਆ।[112]

## ਕਰਨਾਟਕ ਤੇ ਮਹਾਂਰਾਸ਼ਟਰ-ਸੱਚੇ ਧਰਮ ਦੀ ਸਿੱਖਿਆ

ਗੁਰੂ-ਬਾਬਾ ਜੀ ਦੱਖਣ ਦੇ ਕਰਨਾਟਕ ਵਿਚ ਪੈਂਦੇ ਬਿਦਰ ਨਗਰ ਵਿਚ 1512 ਈ. ਵਿਚ ਪਹੁੰਚੇ। ਇਹ ਨਗਰ ਹਿੰਦੂ ਰਾਜ ਦੀ ਰਾਜਧਾਨੀ ਰਿਹਾ ਹੈ। ਇਥੋਂ ਨੇੜੇ

---

112. ਕੁਝ ਤਰਕਵਾਦੀ ਇਹ ਪੁੱਛਦੇ ਹਨ ਕਿ ਗੁਰੂ ਜੀ ਦੂਰ-ਦੁਰਾਡੇ ਥਾਵਾਂ ਉੱਪਰ ਜਾ ਕੇ ਲੋਕਾਂ ਨਾਲ ਕਿਸ ਭਾਸ਼ਾ ਵਿਚ ਗੱਲ ਕਰਦੇ ਸਨ? ਉਨ੍ਹਾਂ ਦਾ ਖ਼ਿਆਲ ਹੁੰਦਾ ਹੈ ਕਿ ਦੱਖਣ ਦੇ ਲੋਕ ਜਾਂ ਅਰਬ, ਇਰਾਨ ਤੇ ਇਰਾਕ ਦੇ ਲੋਕ ਤਾਂ ਪੰਜਾਬੀ ਨਹੀਂ ਸਮਝਦੇ ਹੋਣਗੇ। ਉਹ ਪੁੱਛਦੇ ਹਨ ਕਿ ਕੀ ਗੁਰੂ ਜੀ ਨੂੰ ਸਭ ਭਾਸ਼ਾਵਾਂ ਦਾ ਗਿਆਨ ਸੀ? ਇਸਦਾ ਉੱਤਰ ਹੈ ਕਿ ਗੁਰੂ ਜੀ ਨੇ ਬਚਪਨ ਵਿਚ ਅਰਬੀ, ਫ਼ਾਰਸੀ ਅਤੇ ਸੰਸਕ੍ਰਿਤ ਦੀ ਰਸਮੀ ਵਿਦਿਆ ਪ੍ਰਾਪਤ ਕੀਤੀ ਸੀ। ਦੂਜਾ, ਉਨ੍ਹਾਂ ਦਿਨਾਂ ਵਿਚ ਸਾਧ-ਭਾਸ਼ਾ ਵਿਕਸਤ ਹੋ ਗਈ ਸੀ ਜਿਸਨੂੰ ਭਾਰਤ ਤੇ ਭਾਰਤ ਤੋਂ ਬਾਹਰ ਰਟਨ ਕਰਨ ਵਾਲੇ ਸਾਧੂਆਂ ਨੇ ਵਿਕਸਤ ਕਰ ਲਿਆ ਸੀ। ਸਾਧ-ਭਾਸ਼ਾ ਵਿਚ ਭਾਰਤ ਦੀਆਂ ਮੁੱਖ ਤੇ ਉਪ-ਬੋਲੀਆਂ ਦੇ ਅਨੇਕਾਂ ਸ਼ਬਦਾਂ ਦਾ ਪ੍ਰਯੋਗ ਹੁੰਦਾ ਸੀ। ਲਗਪਗ ਸਾਰੇ ਸਾਧੂ ਇਸ ਭਾਸ਼ਾ ਨੂੰ ਸਮਝਦੇ ਸਨ। ਤੀਜਾ ਨੁਕਤਾ ਇਸ ਪ੍ਰਥਾਇ ਇਹ ਹੈ ਕਿ ਜਿਹੜਾ ਯਾਤਰੂ ਓਪਰੀ ਬੋਲੀ ਵਾਲੇ ਪ੍ਰਦੇਸਾਂ ਵਿਚ ਪੈਦਲ ਜਾਂਦਾ ਹੈ, ਉਸਨੂੰ ਉਹ ਬੋਲੀ ਆਪਣੇ ਆਪ ਆ ਜਾਂਦੀ ਹੈ। ਇਸਦਾ ਵਿਗਿਆਨਕ ਕਾਰਨ ਇਹ ਹੈ ਕਿ ਮੰਨ ਲਉ ਮਾਝੇ ਦਾ ਰਹਿਣ ਵਾਲਾ ਜਦੋਂ ਮਾਲਵੇ ਵਿਚ ਦਾਖ਼ਲ ਹੁੰਦਾ ਹੈ ਤਾਂ ਮਾਝੇ ਦੇ ਅੰਤਮ ਪਿੰਡਾਂ ਵਿਚ ਮਾਲਵੇ ਵਿਚ ਬੋਲੇ ਜਾਣ ਵਾਲੇ ਸ਼ਬਦਾਂ ਤੇ ਉਨ੍ਹਾਂ ਦੇ ਉਚਾਰਣ ਦੇ ਲਹਿਜੇ ਦੇ ਨਮੂਨੇ ਮਿਲਣੇ ਸ਼ੁਰੂ ਹੋ ਜਾਂਦੇ ਹਨ। ਇਕ ਨਿਯਮ ਇਹ ਵੀ ਹੈ ਕਿ ਕਿਸੇ ਵਿਸ਼ੇਸ਼ ਇਲਾਕੇ ਦੀ ਬੋਲੀ ਦੇ ਸ਼ਬਦਾਂ ਵਿਚ ਉਸ ਇਲਾਕੇ ਤੋਂ ਬਾਹਰ ਵੀ ਕਈ ਵੇਰ ਸਮਾਨ ਤੇ ਕਈ ਵੇਰ ਬਦਲੇ ਜਾਂ ਵਿਗੜੇ ਰੂਪਾਂ ਵਿਚ ਪ੍ਰਚਲਿਤ ਹੁੰਦੇ ਹਨ। ਇਸਨੂੰ ਹੇਠ ਲਿਖੇ ਢੰਗ ਨਾਲ ਸਮਝ ਸਕਦੇ ਹਾਂ:




A-ਇਕ ਵਿਸ਼ੇਸ਼ ਇਲਾਕੇ ਦੀ ਬੋਲੀ ਹੈ।

B-ਉਸ ਇਲਾਕੇ ਦੇ 10 ਮੀਲ ਦੇ ਬਾਹਰੀ ਘੇਰੇ ਵਿਚ 50 ਪ੍ਰਤੀਸ਼ਤ ਸ਼ਬਦਾਵਲੀ A ਵਾਲੀ ਹੁੰਦੀ ਹੈ।

C-B ਇਲਾਕੇ ਦੇ 10 ਮੀਲ ਦੇ ਬਾਹਰੀ ਘੇਰੇ ਵਿਚ 20 ਪ੍ਰਤੀਸ਼ਤ ਸ਼ਬਦਾਵਲੀ A ਵਾਲੀ ਹੁੰਦੀ ਹੈ।

D-C ਇਲਾਕੇ ਦੇ 20 ਮੀਲ ਦੇ ਬਾਹਰੀ ਘੇਰੇ ਵਿਚ 10 ਫ਼ੀਸਦੀ ਸ਼ਬਦਾਵਲੀ A ਵਾਲੀ ਹੁੰਦੀ ਹੈ।

E-D ਇਲਾਕੇ ਦੇ 20 ਮੀਲ ਦੇ ਬਾਹਰੀ ਘੇਰੇ ਵਿਚ 10 ਫ਼ੀਸਦੀ ਸ਼ਬਦਾਵਲੀ A ਵਾਲੀ ਹੁੰਦੀ ਹੈ।

F-E ਇਲਾਕੇ ਦੇ ਪੰਝੀ ਮੀਲ ਦੇ ਬਾਹਰੀ ਘੇਰੇ ਵਿਚ 5 ਪ੍ਰਤੀਸ਼ਤ ਸ਼ਬਦਾਵਲੀ A ਵਾਲੀ ਹੁੰਦੀ ਹੈ।

ਇਸ ਤਰ੍ਹਾਂ ਅਸੀਂ ਸਮਝ ਸਕਦੇ ਹਾਂ ਕਿ A ਤੋਂ 85 ਮੀਲ ਦੂਰ ਵਿਅਕਤੀ ਜਦੋਂ ਹੌਲੀ ਹੌਲੀ A ਵੱਲ ਆਉਂਦਾ ਹੈ ਤਾਂ ਉਸਨੂੰ ਆਮ ਲੋਕਾਂ ਨਾਲ ਗੱਲਬਾਤ ਕਰਦਿਆਂ ਸਹਿਜ-ਸੁਭਾਵਿਕ A ਬੋਲੀ ਦੀ ਟਰੇਨਿੰਗ ਮਿਲਦੀ ਜਾਂਦੀ ਹੈ।

ਅਸੀਂ ਦੇਖਿਆ ਹੈ ਕਿ ਪੰਜਾਬ ਦੇ ਅਨਪੜ੍ਹ ਬੰਦੇ ਵੀ ਇੰਗਲੈਂਡ-ਅਮਰੀਕਾ ਵਿਚ ਜਾ ਕੇ ਕੁਝ ਸਾਲਾਂ ਬਾਅਦ ਚੰਗੀ ਅੰਗਰੇਜ਼ੀ ਬੋਲਣ ਲਗ ਪੈਂਦੇ ਹਨ।

ਹਿਊਨ ਸਾਂਗ ਤੇ ਕੋਲੰਬਸ ਆਦਿ ਯਾਤਰੂ ਵੀ ਇਸੇ ਤਰ੍ਹਾਂ ਭਾਸ਼ਾਵਾਂ ਸਿਖਦੇ ਗਏ ਸਨ।

ਪੈਂਦੇ ਨਾਂਦੇੜ ਵਿਚ ਵੀ ਗੁਰੂ ਜੀ ਗਏ ਤੇ ਜਿਹੜਾ ਵੀ ਵਿਸ਼ੇਸ਼ ਜਾਂ ਆਮ ਵਿਅਕਤੀ ਮਿਲਦਾ ਉਸਨੂੰ ਸੱਚੇ ਧਰਮ ਦਾ ਗਿਆਨ ਦਿੰਦੇ।[113] ਇਥੋਂ ਪੂਨਾ ਤੇ ਮੁੰਬਈ ਦੀ ਹਾਜੀ ਅਲੀ ਦੀ ਦਰਗਾਹ ਉਪਰ ਵੀ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਪਹੁੰਚੇ।

**ਉਜੈਨ-ਗੁੱਝੇ ਗਿਆਨ ਦੇ ਭੇਦ**

ਉਜੈਨ ਇਕ ਪ੍ਰਾਚੀਨ ਨਗਰ ਹੈ, ਜਿਥੇ ਕਦੇ ਰਾਜਾ ਬਿਕਰਮਾਜੀਤ ਰਾਜ ਕਰਦਾ ਰਿਹਾ ਸੀ। ਇਸਦਾ ਇਕ ਭਰਾ ਜੋਗੀ ਬਣ ਕੇ ਘਰ-ਬਾਰ ਤਿਆਗ ਗਿਆ ਸੀ। ਉਜੈਨ ਵਿਖੇ ਮਹਾਕਾਲ ਦਾ ਪ੍ਰਾਚੀਨ ਮੰਦਰ ਹੈ ਜਿਸਨੂੰ 1235 ਈ. ਵਿਚ ਸੁਲਤਾਨ ਅਲਤਮਸ਼ ਨੇ ਲੁਟਿਆ ਸੀ। ਇਥੇ ਸਪਰਾ ਨਦੀ ਦੇ ਕੰਢੇ ਭਰਥਰੀ ਹਰੀ ਦੀ ਗੁਫ਼ਾ ਹੈ। ਇਸ ਗੁਫ਼ਾ ਦੇ ਕੋਲ ਇਮਲੀ ਦੇ ਦਰਖ਼ਤ ਹੇਠਾਂ ਗੁਰੂ-ਬਾਬਾ ਤੇ ਮਰਦਾਨਾ ਆ ਬੈਠੇ। ਇਥੇ ਇਕ ਜੋਗੀ ਵੀ ਆ ਗਿਆ ਤੇ ਉਸਨੇ ਰੂਹਾਨੀ-ਜਗਤ ਨਾਲ ਸੰਬੰਧਿਤ ਗੰਭੀਰ ਚਰਚਾ ਕਰਦਿਆਂ ਪੁੱਛਿਆ ਕਿ ਇਸ ਅਸਥਾਨ ਉਪਰ ਅਨੇਕਾਂ ਜੋਗੀ ਆਉਂਦੇ ਹਨ, ਇਨ੍ਹਾਂ ਵਿਚੋਂ ਕਿਤਨੇ ਕੁ ਮੁਕਤ ਹੋਣਗੇ ਤਾਂ ਗੁਰੂ-ਬਾਬੇ ਨੇ ਗਉੜੀ ਰਾਗ ਵਿਚ ਅਸਟਪਦੀ[114] ਗਾਇਣ ਕੀਤੀ:

ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥੧॥
ਐਸਾ ਜੋਗੀ ਜੁਗਤਿ ਬੀਚਾਰੈ॥ ਪੰਚ ਮਾਰਿ ਸਾਚੁ ਉਰਿ ਧਾਰੈ॥੧॥ ਰਹਾਉ॥
ਜਿਸ ਕੈ ਅੰਤਰਿ ਸਾਚੁ ਵਸਾਵੈ॥ ਜੋਗ ਜੁਗਤਿ ਕੀ ਕੀਮਤਿ ਪਾਵੈ॥੨॥
ਰਵਿ ਸਸਿ ਏਕੋ ਗ੍ਰਿਹ ਉਦਿਆਨੈ॥ ਕਰਣੀ ਕੀਰਤਿ ਕਰਮ ਸਮਾਨੈ॥੩॥
ਏਕ ਸਬਦ ਇਕ ਭਿਖਿਆ ਮਾਗੈ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ॥੪॥
ਭੈ ਰਚਿ ਰਹੈ ਨ ਬਾਹਰਿ ਜਾਇ॥ ਕੀਮਤਿ ਕਉਣ ਰਹੈ ਲਿਵ ਲਾਇ॥੫॥
ਆਪੇ ਮੇਲੇ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥੬॥
ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥
ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥੮॥

---

113. ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਪਣੀ ਪੁਸਤਕ ਦੇ ਪੰਨਾ 98 ਉੱਪਰ ਦੱਸਿਆ ਹੈ ਕਿ ਗੁਰੂ ਨਾਨਕ ਜੀ ਮਹਾਰਾਸ਼ਟਰ ਵਿਚ ਨਾਮਦੇਵ ਨੂੰ ਮਿਲੇ ਸਨ ਜੋ ਕਿ ਵਿਸ਼ਨੂੰ ਦਾ ਭਗਤ ਸੀ। ਗੁਰੂ ਜੀ ਨੇ ਉਸਨੂੰ ਮੂਰਤੀ-ਪੂਜਾ ਛੱਡ ਕੇ ਨਿਰਗੁਣ ਵਾਹਿਗੁਰੂ ਦੀ ਭਗਤੀ ਦਾ ਰਾਹ ਵਿਖਾਇਆ।

114. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੨੩ ਉਪਰ ਦਰਜ ਇਸ ਅਸਟਪਦੀ ਦਾ ਭਾਵ ਇਸ ਪ੍ਰਕਾਰ ਹੈ: "ਜੇ ਵਿਅਕਤੀ ਰੂਹਾਨੀ ਕਰਮ ਕਰੇ ਤਾਂ ਹੀ ਉਹ ਸੱਚਾ ਹੈ। ਝੂਠਾ ਆਦਮੀ ਮੁਕਤੀ ਦੇ ਭੇਦ ਨੂੰ ਨਹੀਂ ਜਾਣ ਸਕਦਾ। ਵਾਹਿਗੁਰੂ ਦੇ ਰਾਹ ਉਪਰ ਚੱਲਣ ਵਾਲਾ ਵਿਅਕਤੀ ਵਿਚਾਰ ਕਰਦਿਆਂ ਆਪਣੇ ਵਿਕਾਰਾਂ ਨੂੰ ਖ਼ਤਮ ਕਰਦਾ ਹੈ। ਜਿਸ ਦੇ ਹਿਰਦੇ ਵਿਚ ਵਾਹਿਗੁਰੂ ਸੱਚ ਟਿਕਾਉਂਦਾ ਹੈ, ਉਹ ਉਸਦੀ ਵਡਿਆਈ ਨੂੰ ਸਮਝ ਲੈਂਦਾ ਹੈ। ਫਿਰ ਉਹ ਹਰ ਥਾਂ ਵਾਹਿਗੁਰੂ ਨੂੰ ਦੇਖਦਾ ਹੈ ਤੇ ਕੇਵਲ ਉਸਦੇ ਨਾਮ ਦਾ ਸਿਮਰਨ ਕਰਦਾ ਹੈ। ਇਸ ਤਰ੍ਹਾਂ ਉਹ ਸਹੀ ਅਰਥਾਂ ਵਿਚ ਜਾਗਦਾ ਰਹਿੰਦਾ ਹੈ। ਅਜਿਹਾ ਵਿਅਕਤੀ ਪ੍ਰਭੂ ਦੇ ਭੈਅ ਵਿਚ ਰਹਿਕੇ ਭਰਮ-ਦੁਬਿਧਾ ਤੋਂ ਦੂਰ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਉਹ ਉੱਚਾ ਰੁਤਬਾ ਪ੍ਰਾਪਤ ਕਰ ਲੈਂਦਾ ਹੈ। ਹਉਮੈ ਨੂੰ ਮਾਰਨ ਨਾਲ ਹੀ ਪੂਜਾ, ਤੱਪ, ਸੰਜਮ ਅਤੇ ਗ੍ਰੰਥਾਂ ਦੇ ਪਾਠ ਦਾ ਮਹਾਤਮ ਪ੍ਰਾਪਤ ਹੋ ਜਾਂਦੇ ਹਨ।"

ਇਹ ਵਿਚਾਰ ਸੁਣ ਕੇ ਜੋਗੀ ਬਹੁਤ ਪ੍ਰਭਾਵਿਤ ਹੋਇਆ ਤੇ ਉਸਨੇ ਗੁਰੂ ਜੀ ਦੀ ਕੋਈ ਸੇਵਾ ਕਰਨ ਦੀ ਇੱਛਾ ਪ੍ਰਗਟ ਕੀਤੀ। ਪਰ ਉਸਦੀ ਮਜਬੂਰੀ ਇਹ ਸੀ ਕਿ ਉਸ ਕੋਲ ਕੋਈ ਵਸਤੂ ਜਾਂ ਭੋਜਨ ਨਹੀਂ ਸੀ। ਗੁਰੂ ਜੀ ਨੇ ਗਉੜੀ ਰਾਗ ਵਿਚ ਇਕ ਹੋਰ ਅਸਟਪਦੀ[115] ਉਚਾਰੀ:

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥
ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥
ਜੋਗੀ ਕਉ ਕੈਸਾ ਡਰੁ ਹੋਇ ॥
ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥
ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥੨॥
ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥੩॥
ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਹੋਇ ॥੪॥
ਨਰ ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥
ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥
ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ ਨੀਸਾਣੈ ॥੬॥
ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥
ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥੮॥

ਜੋਗੀ ਦੀ ਭਾਵਨਾ ਵੇਖ ਕੇ ਗੁਰੂ-ਬਾਬੇ ਨੇ ਪਿਆਰ ਨਾਲ ਉਸਨੂੰ ਗਲਵਕੜੀ ਵਿਚ ਲਿਆ। ਜੋਗੀ ਨੂੰ ਗੰਗਾ ਨੂੰ ਜਾਪਿਆ ਕਿ ਗੁਰੂ-ਬਾਬੇ ਨੇ ਉਸਦੇ ਤਨ-ਮਨ ਤੇ ਰੂਹ ਨੂੰ ਅਗੰਮੀ ਛੂਹ ਦੇ ਕੇ, ਉਸ ਅੰਦਰ ਸੱਚੇ ਧਰਮ ਦਾ ਪ੍ਰਕਾਸ਼ ਕਰ ਦਿੱਤਾ ਹੈ। ਉਸਨੂੰ ਅਜਿਹਾ ਰਹੱਸਮਈ ਅਨੁਭਵ ਕਦੇ ਨਹੀਂ ਹੋਇਆ ਸੀ। ਉਸਦਾ ਸਾਰਾ ਸਰੀਰ ਕੰਬ ਰਿਹਾ ਸੀ। ਕੁਝ ਪਲ ਲਈ ਉਸਨੂੰ ਸੁੱਧ-ਬੁੱਧ ਨਾ ਰਹੀ। ਕੁਝ ਦੇਰ

115. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੨੩ ਉਪਰ ਦਰਜ ਇਸ ਅਸਟਪਦੀ ਦਾ ਭਾਵ ਹੈ:
"ਕਿਸੇ ਦੀ ਗਲਤੀ ਨੂੰ ਮਾਫ਼ ਕਰਨਾ ਬੜੀ ਵੱਡੀ ਗੱਲ ਹੈ। ਇਸ ਤਰ੍ਹਾਂ ਦੇ ਗੁਣ ਨੂੰ ਧਾਰਨ ਕਰਨ ਵਾਲੇ ਵਿਅਕਤੀ ਨੂੰ ਕੋਈ ਰੋਗ ਜਾਂ ਦੁੱਖ ਨਹੀਂ ਹੁੰਦਾ। ਵਾਹਿਗੁਰੂ ਦੇ ਰਾਹ ਉਪਰ ਚੱਲਣ ਵਾਲੇ ਵਿਅਕਤੀ ਨੂੰ ਕੋਈ ਡਰ ਜਾਂ ਸੰਦੇਹ ਕਰਨ ਦੀ ਲੋੜ ਨਹੀਂ ਕਿਉਂਕਿ ਵਾਹਿਗੁਰੂ ਹਰ ਥਾਂ ਵਿਆਪਕ ਹੈ। ਐਸਾ ਵਿਅਕਤੀ ਹਰ ਵੇਲੇ ਪ੍ਰਭੂ ਦਾ ਸਿਮਰਨ ਕਰਦਾ ਹੈ। ਉਸ ਦੀ ਮੌਤ ਦਾ ਡਰ, ਬੁਢਾਪੇ ਦਾ ਡਰ ਤੇ ਹਉਮੈ ਮੁੱਕ ਜਾਂਦੇ ਹਨ। ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ ਤੇ ਉਸ ਦਾ ਜਨਮ-ਮਰਨ ਵੀ ਖ਼ਤਮ ਹੋ ਜਾਂਦਾ ਹੈ।"

ਬਾਅਦ ਉਹ ਜੋਗੀ ਸੰਭਲਿਆ ਅਤੇ ਉਸਨੇ ਪੁੱਛਿਆ ਕਿ ਤੁਹਾਡਾ ਗਿਆਨ ਮਾਰਗ ਕੀ ਹੈ ਤਾਂ ਗੁਰੂ ਜੀ ਨੇ ਆਸਾ ਰਾਗ ਵਿਚ ਸ਼ਬਦ[116] ਗਾਇਆ :

ਉਤਰਿ ਅਵਘਟਿ ਸਰਵਰਿ ਨ੍ਾਵੈ॥ ਬਕੈ ਨ ਬੋਲੈ ਹਰਿ ਗੁਣ ਗਾਵੈ॥
ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥੧॥
ਐਸਾ ਗਿਆਨੁ ਸੁਨਹੁ ਅਭ ਮੋਰੇ ॥
ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ ਰਹਾਉ॥
ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਜਲਾਵੈ॥
ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ॥੨॥
ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ ਮੈਲੁ ਨ ਧੋਵੈ ॥
ਜੈ ਸਿਉ ਰਾਤਾ ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥੩॥
ਗੁਰ ਹਿਵ ਸੀਤਲੁ ਅਗਨਿ ਬੁਝਾਵੈ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸਨੁ ਆਪਿ ਸਹਜ ਘਰਿ ਆਵੈ॥ ਨਿਰਮਲ ਬਾਣੀ ਨਾਦੁ ਵਜਾਵੈ॥੪॥
ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥੫॥
ਰਸਿ ਰਸਿਆ ਮਤਿ ਏਕੈ ਭਾਇ ॥ ਤਖਤ ਨਿਵਾਸੀ ਪੰਚ ਸਮਾਇ ॥
ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ ॥੬॥
ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥
ਕਿਸੁ ਨੇੜੈ ਕਿਸੁ ਆਖਾ ਦੂਰਿ॥ ਨਿਧਿ ਗੁਣ ਗਾਵਾ ਦੇਖਿ ਹਦੂਰਿ॥੭॥
ਅੰਤਰਿ ਬਾਹਰਿ ਅਵਰੁ ਨ ਕੋਇ॥ ਜੋ ਤਿਸੁ ਭਾਵੈ ਸੋ ਫੁਨਿ ਹੋਇ॥
ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥ ਨਿਰਮਲ ਨਾਮੁ ਮੇਰਾ ਆਧਾਰੁ॥੮॥

## ਮਥਰਾ-ਆਪਣੇ ਮਿਸ਼ਨ ਦੀ ਜਾਣਕਾਰੀ ਦਿੱਤੀ

ਉਜੈਨ ਤੋਂ ਅਗਲਾ ਪੜਾਅ ਮਥਰਾ ਸੀ। ਮਥਰਾ ਕ੍ਰਿਸ਼ਨ-ਭੂਮੀ ਹੈ। ਗੁਰੂ-ਬਾਬਾ ਜੀ ਇਥੇ ਕੇਸ਼ਵ ਦੇਵਾ ਦੇ ਮੰਦਿਰ ਵਿਚ ਬੈਠੇ ਸਨ ਤਾਂ ਬਹੁਤ ਸਾਰੇ ਵੈਸ਼ਣਵ ਭਗਤਾਂ ਨੇ ਜਗਿਆਸਾ ਨਾਲ ਪ੍ਰਸ਼ਨ ਕੀਤਾ ਕਿ ਗੁਰੂ ਜੀ ਨੂੰ ਪਰਮਾਤਮਾ ਦੀ

116. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੧ ਉਪਰ ਦਰਜ ਹੈ। ਇਸਦਾ ਭਾਵ ਹੈ: "ਪਾਪ ਛੱਡ ਕੇ ਮਨੁੱਖ ਨੂੰ ਨੇਕੀ ਵੱਲ ਆਉਣਾ ਚਾਹੀਦਾ ਹੈ। ਬਿਨਾ ਵਿਖਾਵਾ ਕੀਤਿਆਂ ਪ੍ਰਭੂ ਦਾ ਜੱਸ ਗਾਇਨ ਕਰਨਾ ਚਾਹੀਦਾ ਹੈ। ਸੱਚੀ ਖ਼ੁਸ਼ੀ ਵਿਚੋਂ ਆਨੰਦ ਪ੍ਰਾਪਤ ਕਰਨ ਦਾ ਗਿਆਨ ਲੈਣਾ ਚਾਹੀਦਾ ਹੈ। ਪ੍ਰਭੂ ਦੇ ਮਾਰਗ ਉਪਰ ਚੱਲਣ ਵਾਲੇ ਮਨੁੱਖ ਨੂੰ ਮੌਤ ਦਾ ਡਰ ਨਹੀਂ ਸਤਾਉਂਦਾ ਅਤੇ ਗੁਰੂ ਦਾ ਉਪਦੇਸ਼ ਉਸਦਾ ਕ੍ਰੋਧ ਸਾੜ ਦਿੰਦਾ ਹੈ। ਉਹ ਅੰਤਰ-ਮੁਖੀ ਹੋ ਕੇ ਵੱਡਾ ਮਰਤਬਾ ਹਾਸਿਲ ਕਰ ਲੈਂਦਾ ਹੈ। ਆਪਣੇ ਮਨ ਦੀ ਪਵਿੱਤਰਤਾ ਲਈ ਸੱਚ ਕਮਾਉਣਾ ਚਾਹੀਦਾ ਹੈ ਅਤੇ ਮਨ ਦੀ ਮੈਲ ਨੂੰ ਨਾਮ ਰੂਪੀ ਜਲ ਨਾਲ ਧੋਣਾ ਚਾਹੀਦਾ ਹੈ। ਮਨ ਅੰਦਰ ਦੀ ਈਸ਼ਵਰੀ ਸੂਝ, ਸ੍ਰੇਸ਼ਟ ਅੰਮ੍ਰਿਤ ਹੈ ਅਤੇ ਗੁਰਬਾਣੀ ਦੀ ਵਿਚਾਰ ਤੀਰਥ-ਇਸ਼ਨਾਨ ਹੈ। ਜੋ ਅਜਿਹਾ ਕਰ ਲੈਂਦਾ ਹੈ ਉਹ ਈਸ਼ਵਰੀ ਸਿੰਘਾਸਣ ਦੇ ਅਧਿਕਾਰੀ ਹੋ ਜਾਂਦਾ ਹੈ।"

ਪ੍ਰਾਪਤੀ ਕਿਸ ਤਰ੍ਹਾਂ ਹੋਈ ਤਾਂ ਗੁਰੂ ਜੀ ਨੇ ਧਨਾਸਰੀ ਰਾਗ ਵਿਚ ਅਸਟਪਦੀ[117] ਗਾਇਣ ਕੀਤੀ :

ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥
ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ ॥
ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥੨॥
ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥
ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥
ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥
ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥੪॥
ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥
ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥੫॥
ਪੂਜਿ ਸਿਲਾ ਤੀਰਥ ਬਨ ਵਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥੬॥
ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥
ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥
ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥
ਨਾਨਕ ਸਹਜਿ ਭਾਇ ਗੁਣ ਗਾਇ ॥੮॥

ਫਿਰ ਇਨ੍ਹਾਂ ਇਕੱਠੇ ਹੋਏ ਭਗਤਾਂ ਵਿਚੋਂ ਇਕ ਨੇ ਪੁੱਛਿਆ ਕਿ ਤੁਹਾਡਾ ਪੰਥ ਕਿਹੜਾ ਹੈ ਅਤੇ ਤੁਹਾਡਾ ਉਪਦੇਸ਼ ਕੀ ਹੈ ਤਾਂ ਗੁਰੂ ਜੀ ਸਾਰੰਗ ਰਾਗ ਵਿਚ

---

117. ਇਹ ਅਸਟਪਦੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੮੬ ਉਪਰ ਦਰਜ ਹੈ। ਇਸਦਾ ਭਾਵ ਹੈ: "ਜੇ ਪ੍ਰਭੂ ਨੂੰ ਸਹਿਜ ਭਾਵ ਨਾਲ ਮਿਲੀਏ ਤਾਂ ਹੀ ਇਹ ਯੋਗ ਹੈ। ਸੇਵਕ ਤੇ ਮਾਲਕ ਵਿਚ ਕੋਈ ਅੰਤਰ ਨਹੀਂ ਹੁੰਦਾ। ਹਰ ਥਾਂ ਮਾਲਕ ਮੌਜੂਦ ਹੈ। ਗੁਰੂ ਦੀ ਮਿਹਰ ਨਾਲ ਪ੍ਰਭੂ ਦੀ ਬੰਦਗੀ ਦਾ ਰਾਹ ਪ੍ਰਾਪਤ ਹੁੰਦਾ ਹੈ। ਇਸ ਲਈ ਕੋਈ ਐਸਾ ਗੁਰੂ ਲੱਭ ਲਉ ਜਿਹੜਾ ਅੰਦਰ ਸੱਚ ਟਿਕਾਅ ਦੇਵੇ। ਮਨ ਦੇ ਅੰਦਰ ਪ੍ਰਭੂ ਹੈ। ਜੋ ਕੋਈ ਪੂਰੇ ਗੁਰੂ ਨੂੰ ਮਿਲ ਪਵੇ ਤਾਂ ਉਸਨੂੰ ਪ੍ਰਭੂ ਮਿਲ ਜਾਂਦਾ ਹੈ। ਪਰ ਜੇ ਕੋਈ ਉਸਨੂੰ ਹੱਠ ਸਾਧਨਾ ਜਾਂ ਭੇਖ ਨਾਲ ਵੱਸ ਵਿਚ ਕਰਨਾ ਚਾਹੇ ਤਾਂ ਉਹ ਨਿਰਾਸ਼ ਹੀ ਹੁੰਦਾ ਹੈ। ਬਹੁਤਾ ਪੜ੍ਹਨ ਨਾਲ ਰੱਬ ਭੁੱਲ ਜਾਂਦਾ ਹੈ ਤੇ ਦੁਖੀ ਹੁੰਦਾ ਹੈ। ਆਦਮੀ ਪੱਥਰ ਪੂਜਦਾ ਹੈ, ਤੀਰਥਾਂ ਉਪਰ ਜਾਂਦਾ ਹੈ, ਜੰਗਲਾਂ ਵਿਚ ਰਹਿੰਦਾ ਹੈ ਤੇ ਉਦਾਸ ਹੋ ਜਾਂਦਾ ਹੈ ਪਰ ਮਨ ਦੀ ਗੰਦਗੀ ਨੂੰ ਦੂਰ ਨਹੀਂ ਕਰਦਾ। ਨੇਕ ਅਮਲ ਤੇ ਪ੍ਰਭੂ ਦਾ ਸਿਮਰਨ ਹੀ ਮਨ ਨੂੰ ਅਨੰਦ ਦਿੰਦੇ ਹਨ।"

ਸ਼ਬਦ[118] ਦਾ ਗਾਇਣ ਕਰਨ ਲਗੇ:

ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧॥ ਰਹਾਉ ॥
ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥੧॥
ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥
ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥੨॥
ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ ॥੩॥
ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ॥੪॥

ਉਹ ਭਗਤ ਗੁਰੂ ਜੀ ਦੇ ਸਿੱਖ ਬਣ ਗਏ ਸਨ। ਗੁਰੂ ਜੀ ਮਥਰਾ ਦੇ ਉਹ ਮੰਦਰ ਜਿਹੜੇ ਦਿੱਲੀ ਦੇ ਲੋਧੀ ਸੁਲਤਾਨਾਂ ਨੇ ਨਸ਼ਟ ਕੀਤੇ ਸਨ[119] ਵੇਖ ਕੇ ਬੜੇ ਦੁਖੀ ਹੋਏ। ਮਨੁੱਖੀ ਅਧਿਕਾਰਾਂ ਦੇ ਹਨਨ ਦਾ ਉਨ੍ਹਾਂ ਨੂੰ ਅਫ਼ਸੋਸ ਸੀ।

## ਦਿੱਲੀ-ਸੁਲਤਾਨ ਦੀਆਂ ਧਾਰਮਿਕ ਨੀਤੀਆਂ ਦਾ ਵਿਰੋਧ

ਮਥਰਾ ਤੋਂ ਚੱਲ ਕੇ ਗੁਰੂ ਜੀ ਦਿੱਲੀ ਮਜਨੂੰ ਦੇ ਟਿੱਲੇ ਵਾਲੀ ਥਾਂ ਉਪਰ ਬੈਠ ਗਏ। ਦਿੱਲੀ ਦੇ ਲੋਧੀ ਸੁਲਤਾਨ ਧਰਮ ਦੇ ਨਾਂ ਉਪਰ ਵੱਡੇ ਪੱਖਪਾਤੀ ਸਨ। ਉਹ ਵਿਸ਼ੇਸ਼ ਕਰਕੇ ਹਿੰਦੂਆਂ ਨੂੰ ਸਤਾਉਣ ਦਾ ਕੰਮ ਕਰਦੇ ਸਨ। ਦੂਜੇ ਪਾਸੇ ਆਪਣੇ ਆਪ ਨੂੰ ਧਰਮੀ ਵਿਖਾਉਣ ਲਈ ਦਿੱਲੀ ਦੇ ਫ਼ਕੀਰਾਂ ਨੂੰ ਦਾਨ ਦਿੰਦੇ ਰਹਿੰਦੇ ਸਨ। ਦਾਨ ਲੈ ਕੇ ਫ਼ਕੀਰ ਉਸਨੂੰ ਬੜਾ ਧਰਮੀ ਸਮਝਣ ਲੱਗ ਪਏ ਸਨ। ਦਿੱਲੀ ਦੇ ਫ਼ਕੀਰਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਦਾਨ ਦੇਣ ਕਾਰਨ ਸੁਲਤਾਨ ਮੁਕਤ ਹੋ ਜਾਵੇਗਾ ਕਿ ਨਹੀਂ ਤਾਂ ਗੁਰੂ ਜੀ ਮੁਸਕਰਾ ਪਏ। ਕਿਉਂ ਜੁ ਉਹ ਮਥਰਾ ਦੇ ਢਾਹੇ ਮੰਦਰ ਵੇਖ ਆਏ ਸਨ। ਇਸ ਮੌਕੇ ਉਨ੍ਹਾਂ ਨੇ ਬੜਾ ਫੈਸਲਾਕੁਨ ਸ਼ਲੋਕ[120]

---

118. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੯੭ ਉਪਰ ਦਰਜ ਇਸ ਸ਼ਬਦ ਦਾ ਭਾਵ ਦੇਖੋ: "ਮੈਂ ਆਪਣੇ ਵਾਹਿਗੁਰੂ ਦੀ ਸੇਵਕ ਹਾਂ। ਮੈਂ ਉਸਦੇ ਲੜ ਲਗ ਕੇ ਆਪਣੀ ਹਉਮੈ ਦੂਰ ਕਰ ਲਈ ਹੈ। ਉਸ ਵਾਹਿਗੁਰੂ ਨੇ ਮੈਨੂੰ ਆਪਣੀ ਕ੍ਰਿਪਾ ਗੁਰੂ ਦੁਆਰਾ ਬਖ਼ਸ਼ੀ ਹੈ। ਦੂਜੇ ਪਾਸੇ ਐਸੇ ਲੋਕ ਹਨ ਜਿਹੜੇ ਨਿਕੰਮੇ ਤੇ ਹੋਛੇ ਹਨ ਤੇ ਦੁਖੀ ਹਨ। ਜਦੋਂ ਕਿ ਮੈਂ ਪ੍ਰਭੂ ਦੇ ਲੜ ਲਗ ਜਾਣ ਕਾਰਨ ਸੁਖੀ ਹਾਂ। ਮੈਨੂੰ ਸੱਚੀ ਸੂਝ ਮਿਲ ਗਈ ਹੈ ਅਤੇ ਅਤੇ ਮੈਂ ਲੋਕ-ਲਾਜ ਨੂੰ ਛੱਡ ਕੇ ਉਸਦੇ ਹੁਕਮ ਅਨੁਸਾਰ ਚੱਲ ਰਿਹਾ ਹਾਂ।"
119. ਮਹਿਮੂਦ ਗਜ਼ਨਵੀ ਨੇ ਵੀ ਮਥਰਾ ਤੇ ਸੋਮਨਾਥ ਦੇ ਮੰਦਰ ਢਾਹੇ ਸਨ। ਸਿਕੰਦਰ ਲੋਧੀ (1488-1517 ਈ.) ਨੇ ਮਥਰਾ ਦੇ ਮੰਦਰ ਢਾਹੇ ਸਨ। ਇਸ ਦੇ ਹਵਾਲੇ ਲਈ **ਮਥਰਾ ਡਿਸਟ੍ਰਿਕਟ ਗਜ਼ਟੀਅਰ** ਅਤੇ **ਤਾਰੀਖ-ਏ-ਦਾਊਦੀ** ਵੇਖੇ ਜਾ ਸਕਦੇ ਹਨ।
120. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੯੭ ਉਪਰ ਦਰਜ ਹੈ ਜਿਸਦਾ ਭਾਵ ਹੈ: "ਭੈੜੇ ਕੰਮ ਕੀਤਿਆਂ ਜੀਵ ਦਾ ਮਨ ਅੰਨ੍ਹਾ ਹੋ ਜਾਂਦਾ ਹੈ। ਪੱਥਰਾਂ ਦਾ ਬੰਨ੍ਹ ਗਾਰੇ ਨਾਲ ਨਹੀਂ ਖਲੋਂਦਾ। ਹੜ੍ਹ ਆ ਜਾਵੇ ਤਾਂ ਕਿਸ਼ਤੀ ਵੀ ਸਹਾਈ ਨਹੀਂ ਹੁੰਦੀ। ਵਾਹਿਗੁਰੂ ਦੇ ਸੱਚੇ ਨਾਂ ਤੋਂ ਬਿਨਾ ਅਨੇਕਾਂ ਮਨੁੱਖ ਸੰਸਾਰ-ਸਾਗਰ ਵਿਚ ਗ਼ਰਕ ਗਏ ਹਨ।"

ਉਚਾਰਿਆ :

ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥

ਗੁਰੂ ਜੀ ਨੇ ਸੁਲਤਾਨ ਦਾ ਅਸਲੀ ਚਿਹਰਾ ਫ਼ਕੀਰਾਂ ਨੂੰ ਵਿਖਾ ਦਿੱਤਾ। ਗੁਰੂ ਜੀ ਪੰਜਾਬ ਵੱਲ ਨੂੰ ਜਾਂਦਿਆਂ ਇਕ ਵੇਰ ਫਿਰ ਪਾਣੀਪਤ ਦੇ ਸੂਫ਼ੀ ਫ਼ਕੀਰ ਸ਼ੇਖ਼ ਟਟੀਹਰੀ ਨੂੰ ਮਿਲੇ। ਗੁਰੂ ਜੀ ਦਾ ਇਸ ਦਰਵੇਸ਼ ਨੂੰ ਦੁਬਾਰਾ ਮਿਲਣਾ ਦਸਦਾ ਹੈ ਕਿ ਦੋਹਾਂ ਵਿਚ ਮਿੱਤਰਤਾ ਤੇ ਪਿਆਰ ਦੇ ਸੰਬੰਧ ਸਨ।

ਪਾਣੀਪਤ ਤੋਂ ਗੁਰੂ ਜੀ ਸੁਲਤਾਨਪੁਰ ਆਪਣੀ ਭੈਣ ਤੇ ਆਪਣੇ ਅਨੇਕਾਂ ਪ੍ਰੇਮੀਆਂ ਨੂੰ ਮਿਲਣ ਪੁੱਜੇ। ਸਾਰੇ ਸੁਲਤਾਨਪੁਰ ਵਿਚ ਖੁਸ਼ੀ ਦੀ ਲਹਿਰ ਫੈਲ ਗਈ। ਕੁਝ ਦਿਨ ਉਥੇ ਫਿਰ ਕੀਰਤਨ ਤੇ ਕਥਾ ਦੀ ਵਰਖਾ ਹੁੰਦੀ ਰਹੀ। ਇਕ ਦਿਨ ਇਕ ਫ਼ਕੀਰ ਨੇ ਗੁਰੂ-ਬਾਬੇ ਨੂੰ ਪੁੱਛਿਆ ਕਿ ਰੱਬ ਕਿੱਡਾ ਕੁ ਹੈ ਤੇ ਕਿਸ ਤਰ੍ਹਾਂ ਦਾ ਹੈ ਤਾਂ ਗੁਰੂ ਜੀ ਨੇ ਸਲੋਕ[121] ਉਚਾਰ ਕੇ ਸਮਝਾਇਆ :

ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ ॥
ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ ॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥੨॥

## ਤਲਵੰਡੀ ਪਰਤਣਾ

ਲਗਪਗ ਬਾਰਾਂ ਸਾਲ ਦੀ ਯਾਤਰਾ ਤੋਂ ਬਾਅਦ ਗੁਰੂ-ਬਾਬਾ ਆਪਣੇ ਨਗਰ ਤਲਵੰਡੀ ਦੇ ਬਾਹਰ ਟਿਕ ਗਿਆ ਅਤੇ ਮਰਦਾਨੇ ਨੂੰ ਘਰ ਭੇਜਿਆ। ਜਦੋਂ ਮਰਦਾਨੇ ਨੂੰ ਨਗਰ ਵਾਲਿਆਂ ਵੇਖਿਆ ਤਾਂ ਸਭ ਸਮਝ ਗਏ ਕਿ ਬਾਬਾ ਨਾਨਕ ਵੀ ਆਇਆ ਹੈ। ਮਰਦਾਨਾ ਖੁਸ਼ ਸੀ ਤੇ ਪਿੰਡ ਵਾਲੇ ਵੀ ਖੁਸ਼ੀ ਨਾਲ ਭਰ ਗਏ। ਮਰਦਾਨੇ ਨੇ ਲੋਕਾਂ ਨੂੰ ਦਸਿਆ ਕਿ ਗੁਰੂ-ਬਾਬਾ ਪਿੰਡ ਦੇ ਬਾਹਰ ਬੈਠਾ ਹੈ। ਮਰਦਾਨਾ ਵਾਹੋ-ਦਾਹੀ ਆਪਣੇ ਘਰ ਪਹੁੰਚਿਆ ਤਾਂ ਸਭ ਹੈਰਾਨ ਹੋ ਕੇ ਖੁਸ਼ ਹੋ ਗਏ। ਮਰਦਾਨੇ ਦੀ ਘਰਵਾਲੀ ਨੇ ਹੱਥ ਵਿਚ ਬਹੁਕਰ ਫੜੀ ਹੋਈ ਸੀ, ਉਹ ਆਪਣੇ ਕੱਚੇ ਵਿਹੜੇ ਨੂੰ ਸੰਵਾਰਨ ਦੇ ਕੰਮ ਵਿਚ ਜੁਟੀ ਹੋਈ ਸੀ। ਉਹ ਆਪਣੇ ਖਸਮ ਨੂੰ ਵੇਖਦੀ ਰਹਿ ਗਈ। ਉਸਨੇ ਵੇਖਿਆ ਕਿ ਭਾਈ ਮਰਦਾਨੇ ਦੀ ਦਾੜ੍ਹੀ ਦੇ ਵਾਲ ਚਿੱਟੇ ਹੋਣ ਲੱਗ ਪਏ ਸਨ। ਮਰਦਾਨੇ ਵੀ ਵੇਖਿਆ ਕਿ ਉਸਦੀ ਬਾਰ੍ਹਾਂ ਵਰ੍ਹੇ ਪਹਿਲਾਂ ਵਾਲੀ ਸੁੰਦਰ

---

121. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੩੯ ਉਪਰ ਦਰਜ ਇਸ ਸਲੋਕ ਦਾ ਭਾਵ ਹੈ:
"ਪ੍ਰਭੂ ਦਾ ਨਾਮ ਉਚਾਰਨਾ ਤੇ ਸੁਣਨਾ ਮੁਸ਼ਕਿਲ ਹੈ। ਕਈ ਦਿਨ-ਰਾਤ ਆਪਣੇ ਮੂੰਹ ਨਾਲ ਉਸਦੇ ਨਾਮ ਦਾ ਉਚਾਰਨ ਕਰਦੇ ਹਨ। ਪ੍ਰਭੂ ਦਾ ਕੋਈ ਸਰੂਪ ਹੋਵੇ ਤਾਂ ਦਿੱਸੇ। ਉਹ ਸਭ ਕੁਝ ਕਰਦਾ ਹੈ। ਪਰੰਤੂ ਉਸਦਾ ਨਾਮ ਜਪਣਾ ਬਹੁਤ ਮੁਸ਼ਕਲ ਹੈ।"

ਪਤਨੀ ਬਹੁਤ ਕਮਜ਼ੋਰ ਹੋ ਚੁੱਕੀ ਸੀ ਤੇ ਉਸਦੇ ਚਿਹਰੇ ਉਪਰ ਬੁਢਾਪੇ, ਬਿਮਾਰੀ ਤੇ ਗਰੀਬੀ ਦੀਆਂ ਰੇਖਾਵਾਂ ਨੇ ਝੁਰੜੀਆਂ ਨੂੰ ਜਨਮ ਦੇ ਦਿੱਤਾ ਸੀ। ਉਸਦੀਆਂ ਗੱਲ੍ਹਾਂ ਚਿਪਕ ਗਈਆਂ ਸਨ ਤੇ ਮੂੰਹ ਉਪਰ ਛਾਈਆਂ ਦੱਸ ਰਹੀਆਂ ਸਨ ਕਿ ਚੰਗੀ ਖ਼ੁਰਾਕ ਦੀ ਘਾਟ ਕਾਰਨ ਉਹ ਖ਼ੂਨ ਦੀ ਕਮੀ ਦੀ ਸ਼ਿਕਾਰ ਹੈ। ਤਲਵੰਡੀ ਵੱਲ ਆਉਂਦਿਆਂ ਮਰਦਾਨੇ ਦੇ ਮਨ ਵਿਚ ਬਾਰਾਂ ਸਾਲ ਪਹਿਲਾਂ ਵਾਲੀ ਸੁੰਦਰ ਇਸਤਰੀ ਦਾ ਚਿਹਰਾ ਆ ਰਿਹਾ ਸੀ। ਉਹ ਬਾਰਾਂ ਸਾਲ ਬਾਅਦ ਘਰ ਮੁੜਿਆ ਸੀ। ਪਰੰਤੂ ਉਸਦੇ ਸਾਹਮਣੇ ਖੜ੍ਹੀ ਔਰਤ ਤਾਂ ਉਸਦੀ ਕਲਪਨਾ ਵਿਚ ਵੀ ਨਹੀਂ ਸੀ। ਔਰਤ ਲਈ ਲਗਾਤਾਰ ਬਾਰਾਂ ਸਾਲ ਪਤੀ ਤੋਂ ਬਿਨਾ ਰਹਿਣਾ ਇਕ ਤਪੱਸਿਆ ਹੁੰਦੀ ਹੈ। ਮਰਦਾਨਾ ਅੱਗੇ ਵਧਿਆ ਤਾਂ ਉਸਦੀ ਪਤਨੀ ਨੇ ਝੁਕਕਰ ਉਥੇ ਹੀ ਰੱਖ ਦਿੱਤੀ ਤੇ ਮਰਦਾਨੇ ਦੇ ਪੈਰਾਂ ਵਿਚ ਮੱਥਾ ਟੇਕਦਿਆਂ ਉਸਦੀਆਂ ਅੱਖਾਂ ਖ਼ੁਸ਼ੀ ਦੇ ਹੰਝੂਆਂ ਨਾਲ ਛਲਕ ਪਈਆਂ। ਮਰਦਾਨੇ ਦੇ ਖਾਲੀ ਹੱਥਾਂ ਨੇ ਉਸਨੂੰ ਮੋਢਿਆਂ ਤੋਂ ਫੜ ਕੇ ਉਠਾਇਆ ਤੇ ਛਾਤੀ ਨਾਲ ਲਾਇਆ। ਮਰਦਾਨੇ ਨੂੰ ਮਹਿਸੂਸ ਹੋਇਆ ਕਿ ਉਸਦੀ ਪਤਨੀ ਹੱਡੀਆਂ ਦੀ ਮੁੱਠ ਬਣ ਚੁੱਕੀ ਹੈ। ਮਰਦਾਨਾ ਬਾਰਾਂ ਸਾਲਾਂ ਬਾਅਦ ਘਰ ਖਾਲੀ ਹੱਥੀਂ ਮੁੜਿਆ ਸੀ। ਪਤਨੀ ਉਸਦੇ ਸੱਖਣੇ ਹੱਥਾਂ ਨੂੰ ਆਪਣੇ ਸਖ਼ਤ ਹੱਥਾਂ ਵਿਚ ਲੈ ਕੇ ਸਕੂਨ ਮਹਿਸੂਸ ਕਰ ਰਹੀ ਸੀ। ਪਤਨੀ ਨੂੰ ਪਤੀ ਸਾਹਮਣੇ ਦਿਸੇ ਤਾਂ ਉਹ ਵੱਡੇ ਤੋਂ ਵੱਡੇ ਦੁੱਖ ਸਹਿ ਜਾਂਦੀ ਹੈ। ਮਰਦਾਨੇ ਨੂੰ ਆਪਣੇ ਸੱਖਣੇ ਹੱਥਾਂ ਦਾ ਅਹਿਸਾਸ ਹੋਇਆ, ਪਰ ਉਸਦੀ ਰੂਹ ਅੰਮ੍ਰਿਤ ਤੇ ਆਨੰਦ ਦੇ ਸਾਗਰ ਨਾਲ ਭਰਪੂਰ ਸੀ। ਉਸਨੇ ਬਾਬੇ ਦੀ ਸੰਗਤ ਵਿਚ ਸਬਰ, ਸੰਤੋਖ, ਨਿਮਰਤਾ ਤੇ ਗਰੀਬੀ ਕਮਾਈ ਸੀ।

ਮਰਦਾਨੇ ਦਾ ਬਾਪ ਬਦਰ ਅੰਦਰ ਸੀ। ਉਸਨੇ ਮਰਦਾਨੇ ਦੀ ਅਵਾਜ਼ ਸੁਣੀ ਤੇ ਬੱਢੇ ਸਰੀਰ ਵਿਚ ਜਿਵੇਂ ਬਾਰਾਂ ਸਾਲ ਬਾਅਦ ਪਰਤੇ ਪੁੱਤ ਨੂੰ ਵੇਖਣ ਲਈ ਅਥਾਹ ਸ਼ਕਤੀ ਆ ਗਈ। ਉਹ ਕੁਝ ਦਿਨਾਂ ਤੋਂ ਢਿੱਲਾ ਸੀ। ਪਰ ਪੁੱਤ ਨੂੰ ਮਿਲਣ ਤੇ ਵੇਖਣ ਲਈ ਝੱਟ ਹੀ ਮੰਜੇ ਤੋਂ ਉਠਿਆ ਤੇ ਸੋਟੀ ਦੇ ਸਹਾਰੇ ਨਾਲ ਕਮਰੇ ਵਿਚੋਂ ਬਾਹਰ ਆ ਗਿਆ। ਮਰਦਾਨਾ ਜਾ ਬਾਪ ਦੇ ਪੈਰੀਂ ਪਿਆ। ਬਦਰ ਪੁੱਤ ਨੂੰ ਵੇਖ ਕੇ ਨਿਹਾਲ ਹੋ ਗਿਆ। ਪੁੱਤ ਨੂੰ ਛਾਤੀ ਨਾਲ ਲਾ ਕੇ ਉਸਨੇ ਸੁੱਖ ਮਹਿਸੂਸਿਆ। ਉਹ ਕੁਝ ਬੋਲਣ ਲੱਗਾ ਤਾਂ ਗਲ੍ਹੇ ਦੇ ਖੰਘਾਰ ਨੇ ਉਸਨੂੰ ਬੋਲਣ ਨਾ ਦਿੱਤਾ। ਉਸਦੇ ਰੁਧੇ ਕੰਠ ਵਿਚੋਂ ਕੰਬਦੇ ਬੋਲ ਨਿਕਲੇ, "ਲੱਖੋ (ਮਰਦਾਨੇ ਦੀ ਮਾਤਾ) ਤੈਨੂੰ ਵੇਖਣ ਦੀ ਹਿਰਸ ਵਿਚ ਹੀ ਤੁਰ ਗਈ।" ਮਰਦਾਨਾ ਇਹ ਸੁਣ ਕੇ ਦੰਗ ਰਹਿ ਗਿਆ ਕਿ ਉਸਦੀ ਮਾਂ ਹੁਣ ਦੁਨੀਆ ਵਿਚ ਨਹੀਂ ਰਹੀ। ਉਸਦੀਆਂ ਅੱਖਾਂ ਭਰ ਕੇ ਉਛੱਲ ਪਈਆਂ। ਸਰਵਣ ਪੁੱਤਰਾਂ ਦੀ ਲੋੜ ਮਾਪਿਆਂ ਨੂੰ ਬੁਢਾਪੇ ਵਿਚ ਪੈਂਦੀ ਹੈ। ਮਰਦਾਨੇ ਨੇ ਗੁਰੂ-ਬਾਬੇ ਦੇ ਮਿਸ਼ਨ ਵਿਚ ਸਹਿਯੋਗੀ ਬਣਦਿਆਂ ਸਰਵਣ ਪੁੱਤ ਹੋਣ ਦਾ 'ਸੁਭਾਗ' ਵੀ ਕੁਰਬਾਨ ਕਰ ਦਿੱਤਾ ਸੀ। ਪਿੰਡ ਦੇ ਸ਼ਰੀਕ ਕਹਿੰਦੇ ਫਿਰਦੇ ਸਨ ਕਿ, "ਬਾਬਾ ਤਾਂ ਕੁਝ ਕਰਦਾ ਨਹੀਂ, ਇਹ (ਮਰਦਾਨਾ) ਵੀ ਉਹਦੇ ਮਗਰ ਲਗਾ ਫਿਰਦਾ ਹੈ...ਇਸਨੂੰ ਨਾ ਘਰ-ਪਰਿਵਾਰ ਤੇ ਬੱਚਿਆਂ ਦੀ ਪਰਵਾਹ ਹੈ ਅਤੇ ਨਾ

ਬੁੱਢੇ ਮਾਪਿਆਂ ਦਾ ਕੁਝ ਫ਼ਿਕਰ।"

ਬਦਰ ਦੇ ਮੋਢੇ ਨੂੰ ਸਹਾਰਾ ਦਿੰਦਿਆਂ ਮਰਦਾਨਾ ਉਸਨੂੰ ਮੰਜੇ ਉਪਰ ਬਿਠਾ ਰਿਹਾ ਸੀ ਕਿ ਮੂੰਹ ਉਪਰ ਪਰਦਾ ਲਈ ਇਕ ਮੁਟਿਆਰ ਨੇ ਮਰਦਾਨੇ ਨੂੰ ਆ ਮੱਥਾ ਟੇਕਿਆ। ਮਰਦਾਨਣ ਨੇ ਦਸਿਆ, "ਇਹ ਤੇਰੀ ਨੂੰਹ ਹੈ।" ਮਰਦਾਨੇ ਦੇ ਪਿੱਛੋਂ ਹੀ ਉਸਦੇ ਪੁੱਤਰ ਦਾ ਵਿਆਹ ਹੋ ਚੁੱਕਾ ਸੀ। ਮਰਦਾਨੇ ਦੀ ਨੂੰਹ ਫਿਰ ਅੰਦਰ ਗਈ ਤੇ ਇਕ ਚਾਰ-ਪੰਜ ਸਾਲ ਦੇ ਬਾਲ ਨੂੰ ਫੜ ਕੇ ਲਿਆਈ ਤੇ ਬੋਲੀ, "ਵੱਡੇ ਅੱਬੂ ਆਏ ਨੇ, ਚੱਲ ਇਨ੍ਹਾਂ ਨੂੰ ਸਤਿ ਕਰਤਾਰ ਕਹਿ।" ਮਰਦਾਨੇ ਨੇ ਖ਼ੁਸ਼ੀ ਨਾਲ ਪੋਤਰੇ ਨੂੰ ਚੁੱਕ ਲਿਆ ਤੇ ਬੋਲਿਆ "ਸਤਿ ਕਰਤਾਰ ਬੱਚਿਆ...ਸਤਿ ਕਰਤਾਰ ਪੁੱਤਰਾ।" ਉਸਨੇ ਪੋਤਰੇ ਦੇ ਸਿਰ ਉਪਰ ਹੱਥ ਫੇਰਦਿਆਂ ਅਸੀਸਾਂ ਦੀ ਝੜੀ ਲਾ ਦਿੱਤੀ। ਪੋਤਰਾ ਆਪਣੇ ਦਾਦੇ ਦੀ ਦਾੜ੍ਹੀ ਨੂੰ ਵੇਖ ਰਿਹਾ ਸੀ। ਉਸਨੇ ਨਿਝੱਕ ਹੋ ਕੇ ਦਾਦੇ ਦੀ ਦਾੜ੍ਹੀ ਦੇ ਵਾਲਾਂ ਵਿਚ ਕੂਲੀਆਂ ਉਂਗਲਾਂ ਫੇਰਨੀਆਂ ਸ਼ੁਰੂ ਕਰ ਦਿੱਤੀਆਂ। ਉਹ ਬਹੁਤ ਖ਼ੁਸ਼ ਸੀ। ਉਸਦੇ ਆਉਣ ਨਾਲ ਸੋਗਮਈ ਮਾਹੌਲ ਇਕ ਦਮ ਬਦਲ ਗਿਆ।

ਉਧਰ ਮਾਂ ਤ੍ਰਿਪਤਾ ਤੇ ਮਹਿਤਾ ਕਾਲੂ ਨੂੰ ਕਿਸੇ ਜਾ ਦਸਿਆ ਕਿ ਬਾਬਾ ਨਾਨਕ ਤਲਵੰਡੀਓਂ ਬਾਹਰ ਆ ਕੇ ਬੈਠਾ ਹੈ ਤਾਂ ਉਹ ਦੋਵੇਂ ਮਰਦਾਨੇ ਨੂੰ ਲੈ ਕੇ ਬਾਬੇ ਕੋਲ ਜਾ ਪਹੁੰਚੇ। ਗਲ ਲਗ ਬਾਬੇ ਨਾਲ ਵੈਰਾਗ ਕੀਤਾ। ਮਾਂ ਨੇ ਪੁੱਤ ਦਾ ਮੱਥਾ ਚੁੰਮਿਆ। ਪੁੱਤ ਨੇ ਮਾਂ-ਬਾਪ ਦੇ ਚਰਨ ਸਪਰਸ਼ ਕੀਤੇ। ਮਾਤਾ ਨੇ ਕਿਹਾ, "ਤੇਰੇ ਦਰਸ਼ਨਾਂ ਨੂੰ ਤਰਸ ਗਈ ਸਾਂ, ਜਿਨ੍ਹਾਂ ਰਾਹਾਂ ਤੋਂ ਤੂੰ ਚੱਲ ਕੇ ਆਇਆ ਹੈਂ ਮੈਂ ਉਨ੍ਹਾਂ ਤੋਂ ਸਦਕੇ ਜਾਂਦੀ ਹਾਂ।" ਬਾਬੇ ਨੇ ਮਰਦਾਨੇ ਨੂੰ ਰਬਾਬ ਛੇੜਨ ਦਾ ਇਸ਼ਾਰਾ ਕੀਤਾ ਤੇ ਸ਼ਬਦ ਕੀਤਾ।[122]

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥

---

122. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੫੭ ਉਪਰ ਹੈ। ਇਸਦਾ ਭਾਵ ਹੈ: "ਨਸ਼ੇੜੀ ਨੂੰ ਜਿਵੇਂ ਨਸ਼ੇ ਤੋਂ ਬਿਨਾਂ ਅਤੇ ਮੱਛੀ ਨੂੰ ਪਾਣੀ ਤੋਂ ਬਿਨਾਂ ਹੋਰ ਕੋਈ ਚੀਜ਼ ਚੰਗੀ ਨਹੀਂ ਲਗਦੀ ਉਸੇ ਤਰ੍ਹਾਂ ਮੈਨੂੰ ਪ੍ਰਭੂ ਤੋਂ ਬਿਨਾ ਹੋਰ ਕੁਝ ਚੰਗਾ ਨਹੀਂ ਲਗਦਾ, ਭਾਵੇਂ ਇਸ ਰਾਹ ਚਲਦਿਆਂ ਮੈਂ ਟੁਕੜੇ ਟੁਕੜੇ ਹੋ ਜਾਵਾਂ। ਪ੍ਰਭੂ ਰੂਪੀ ਫਲਦਾਰ ਬ੍ਰਿਛ ਤੋਂ ਅੰਮ੍ਰਿਤ ਪਾਨ ਕਰਨ ਵਾਲਿਆਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਲੋਕਾਂ ਨੂੰ ਸਰਬ ਵਿਆਪਕ ਪ੍ਰਭੂ ਨਹੀਂ ਦਿਸਦਾ ਤੇ ਸਰੋਵਰ ਵਿਚ ਰਹਿ ਕੇ ਵੀ ਉਹ ਪਿਆਸੇ ਰਹਿੰਦੇ ਹਨ। ਮਨ ਦਾ ਧੋਖਾ ਦੂਰ ਹੋ ਜਾਂਦਾ ਹੈ ਜੇ ਉਸ ਪ੍ਰਭੂ ਦਾ ਜੱਸ ਕੀਤਾ ਜਾਵੇ ਤੇ ਅਰਦਾਸ ਕੀਤੀ ਜਾਵੇ।"

ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

ਕੁਝ ਦੇਰ ਦੋਵੇਂ ਧਿਰਾਂ ਖ਼ਾਮੋਸ਼ ਹੋ ਗਈਆਂ। ਮਾਤਾ-ਪਿਤਾ ਨੂੰ ਕੁਝ ਵੀ ਜਾਣਨ ਦੀ ਕਾਹਲ ਨਹੀਂ ਸੀ। ਨਾਲੇ, ਉਹ ਵੈਰਾਗ ਨਾਲ ਭਰੇ ਪਏ ਸਨ। ਮਾਤਾ ਨੇ ਪੁੱਤ ਅੱਗੇ ਘਰੋਂ ਲਿਆਂਦੀ ਮਠਿਆਈ ਤੇ ਨਵੇਂ ਕਪੜੇ ਰਖੇ ਅਤੇ ਕਿਹਾ ਕਿ ਆਪਣੇ ਪਰਿਵਾਰ[123] ਨੂੰ ਮਿਲਣ ਘਰ ਚੱਲੇ। ਮਹਿਤਾ ਕਾਲੂ ਨੇ ਹੌਂਸਲਾ ਕਰਕੇ ਕਿਹਾ ਕਿ ਘੋੜੀ ਉਪਰ ਚੜ੍ਹ ਕੇ ਘਰ ਚੱਲ ਤੇ ਕੁਝ ਦਿਨ ਅਰਾਮ ਕਰੇ ਬਾਬੇ ਨੇ ਇਹ ਸ਼ਬਦ[124] ਕੀਤਾ :

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥
ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥

---

123. LDP-194 ਜਨਮਸਾਖੀ ਵਿਚਲੇ ਬਿਰਤਾਂਤ ਅਨੁਸਾਰ ਗੁਰੂ ਜੀ ਆਪਣੀ ਸੁਪਤਨੀ ਅਤੇ ਬੱਚਿਆਂ ਨੂੰ ਮਿਲੇ ਬਿਨਾ ਹੀ ਅਗਲੀ ਉਦਾਸੀ ਲਈ ਰਵਾਨਾ ਹੋ ਗਏ। ਇਹ ਸੁਭਾਵਿਕ ਨਹੀਂ ਲਗਦਾ।

124. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੬ ਉਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਪ੍ਰਭੂ ਦੇ ਨਾਮ ਵਿਚ ਸਭ ਉੱਤਮ ਸੁਆਦ ਹਨ ਅਤੇ ਇਸਦਾ ਸੁਣਨਾ ਮੂੰਹ ਸਲੂਣਾ ਕਰਨਾ ਹੈ ਅਤੇ ਇਹੀ ਮਸਾਲਾ ਹੈ। ਇਸੇ ਵਿਚ ਛੱਤੀ ਪਦਾਰਥਾਂ ਦਾ ਰਸ ਹੈ। ਜਿਹੜੇ ਪਦਾਰਥਾਂ ਦੇ ਖਾਧਿਆਂ ਸਰੀਰ ਦਾ ਨੁਕਸਾਨ ਹੁੰਦਾ ਹੈ ਅਤੇ ਮਨ ਅੰਦਰ ਪਾਪ ਦੀ ਭਾਵਨਾ ਪੈਦਾ ਹੁੰਦੀ ਹੈ, ਉਹ ਤਿਆਗ ਦੇ। ਮਨ ਦਾ ਪ੍ਰਭੂ ਵੱਲ ਲਗਣਾ ਹੀ ਉੱਤਮ ਪੁਸ਼ਾਕ ਧਾਰਨ ਕਰਨਾ ਹੈ ਅਤੇ ਪਾਪ ਇਕੱਠੇ ਕਰਨਾ ਗੰਦੇ ਬਸਤਰ ਧਾਰਨ ਕਰਨਾ ਹੈ। ਸਬਰ ਅਤੇ ਪ੍ਰਭੂ ਦਾ ਨਾਮ ਹੀ ਅਸਲ ਦੌਲਤ ਹੈ। ਜਿਹੜੇ ਬਸਤਰ ਧਾਰਨ ਕਰਨ ਨਾਲ ਮਨ ਦੀ ਖੁਸ਼ੀ ਵਿਚ ਵਿਘਨ ਪੈਂਦਾ ਹੈ ਤੇ ਤਨ ਦੁਖੀ ਹੁੰਦਾ ਉਹ ਨਾ ਪਹਿਨ।
ਪ੍ਰਭੂ ਦੇ ਰਾਹ ਉਪਰ ਚੱਲਣਾ ਹੀ ਸ਼ਾਹੀ ਸਵਾਰੀ ਹੈ। ਨੇਕੀ ਮੇਰੇ ਤਲਵਾਰ, ਤੀਰ-ਕਮਾਨ ਅਤੇ ਬਰਛਾ ਹਨ ਅਤੇ ਇਜ਼ਤ ਮੇਰੇ ਲਈ ਪ੍ਰਸਿੱਧੀ ਦਾ ਕਾਰਨ ਹੈ। ਉਨ੍ਹਾਂ ਸਵਾਰੀਆਂ ਦਾ ਕੀ ਲਾਭ ਜਿਹੜੀ ਰੂਹਾਨੀ ਖੁਸ਼ੀ ਦੇ ਰਾਹ ਵਿਚ ਰੋੜਾ ਬਣਨ ਤੇ ਸਰੀਰ ਨੂੰ ਕਸ਼ਟ ਹੋਵੇ।
ਨਾਮ ਦੀ ਖੁਸ਼ੀ ਹੀ ਮੇਰੇ ਲਈ ਘਰ ਹੈ ਅਤੇ ਪ੍ਰਭੂ ਦੀ ਕ੍ਰਿਪਾ ਮੇਰਾ ਪਰਿਵਾਰ ਹੈ। ਹੇ ਭਾਈ! ਦੁਨੀਆਵੀ ਸੁੱਖ-ਅਰਾਮ ਹਾਨੀਕਾਰਕ ਹਨ ਅਤੇ ਸੁਤਿਆਂ ਸਰੀਰ ਖ਼ਰਾਬ ਹੁੰਦਾ ਹੈ।"

ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥

ਕੁਝ ਕੁ ਦੇਰ ਚੁੱਪ ਰਹਿਣ ਪਿੱਛੋਂ ਗੁਰੂ-ਬਾਬੇ ਨੇ ਆਪਣੀ ਮਾਤਾ ਨੂੰ ਪੁੱਛਿਆ ਕਿ ਸੁਲੱਖਣੀ ਤੇ ਬੱਚੇ ਕਿਉਂ ਨਹੀਂ ਆਏ। ਮਾਤਾ ਨੇ ਦੱਸਿਆ ਕਿ ਸੁਲੱਖਣੀ ਕਹਿੰਦੀ ਸੀ ਕਿ ਉਹ ਆਪ ਮਿਲਣ ਆਵੇ। ਪਿਤਾ ਕਾਲੂ ਬੋਲਿਆ, “ਬੱਚਾ! ਕੀ ਤੂੰ ਸਾਡੇ ਨਾਲੋਂ ਇਤਨਾ ਦੂਰ ਹੋ ਗਿਐਂ ਕਿ ਅਸੀਂ ਤੈਨੂੰ ਘਰ ਚੱਲਣ ਲਈ ਵੀ ਨਾ ਕਹੀਏ?” ਬਾਬਾ ਚੁੱਪ ਰਿਹਾ ਤੇ ਫਿਰ ਕਹਿਣ ਲੱਗਾ, “ਚਲੋ! ਘਰ ਪਰਿਵਾਰ ਨੂੰ ਮਿਲ ਆਈਏ।” ਜਾਂ ਮਾਤਾ ਸੁਲੱਖਣੀ ਨੇ ਬਾਬੇ ਦੇ ਘਰ ਆਉਣ ਦੀ ਖ਼ਬਰ ਸੁਣੀ ਤਾਂ ਉਹ ਖ਼ੁਸ਼ੀ ਨਾਲ ਬੇਹਾਲ ਹੋ ਗਈ। ਗੁਰ-ਬਾਬਾ ਘਰ ਪੁੱਜਾ ਤਾਂ ਪਤਨੀ ਤੇ ਬੱਚੇ ਅੱਗੇ ਆ ਕੇ ਮਿਲੇ। ਗੁਰੂ ਜੀ ਮੰਜੇ ਉੱਪਰ ਬੈਠ ਗਏ—ਸੱਜੇ-ਖੱਬੇ ਦੋਵੇਂ ਬੱਚੇ ਪਿਓ ਦਾ ਨਿੱਘ ਮਾਣ ਰਹੇ ਸਨ ਤੇ ਮਾਤਾ ਸੁਲੱਖਣੀ ਬਾਬੇ ਦੇ ਪੈਰਾਂ ਵਿਚ ਹੀ ਬੈਠ ਗਈ। ਬਾਬੇ ਨੇ ਸੁਲੱਖਣੀ ਨੂੰ ਪੁੱਛਿਆ ਕਿ ਉਹ ਕਮਜ਼ੋਰ ਕਿਉਂ ਹੋ ਗਈ ਹੈ? ਮਾਤਾ ਸੁਲੱਖਣੀ ਦੇ ਨੈਣ ਛਲਕ ਪਏ ਅਤੇ ਕੁਝ ਦੇਰ ਬਾਅਦ ਕਹਿਣ ਲੱਗੀ, “ਰਾਮ ਚੰਦਰ ਤਾਂ ਸੀਤਾ ਨੂੰ ਨਾਲ ਲੈ ਗਏ ਸਨ ਤੇ ਉਹ ਆਪਣੇ ਪਤੀ ਦੀ ਸੇਵਾ ਕਰਦੀ ਸੁੱਖ ਮਾਣਦੀ ਰਹੀ। ਮੈਨੂੰ ਅੰਦਾਜ਼ਾ ਸੀ ਕਿ ਤੁਹਾਨੂੰ ਕਈ ਵੇਰ ਭੁੱਖਾ ਸੌਣਾ ਪੈਂਦਾ ਸੀ ਇਸ ਲਈ ਮੈਂ ਵੀ ਦਿਨ ਵਿਚ ਇਕ ਵੇਰ ਹੀ ਭੋਜਨ ਕਰਦੀ ਸਾਂ ਅਤੇ ਸੋਹਣੇ ਕਪੜਿਆਂ ਤੇ ਗਹਿਣਿਆਂ ਦਾ ਤਿਆਗ ਕਰਕੇ ਜ਼ਮੀਨ ਉੱਪਰ ਹੀ ਸੌਂਦੀ ਸਾਂ। ਮੈਂ ਖ਼ੁਦ ਨੂੰ ਇਕ ਪਲ ਲਈ ਵੀ ਤੁਹਾਡੇ ਤੋਂ ਵੱਖ ਨਹੀਂ ਸਮਝਿਆ।

ਜਦੋਂ ਗੁਰੂ-ਬਾਬੇ ਦੇ ਪ੍ਰੇਮੀ ਰਾਇ ਬੁਲਾਰ ਨੂੰ ਪਤਾ ਲਗਾ ਕਿ ਬਾਬਾ ਨਾਨਕ ਘਰ ਆਇਆ ਹੈ ਤਾਂ ਉਹ ਉਸੇ ਵੇਲੇ ਮਹਿਤਾ ਕਾਲੂ ਦੇ ਘਰ ਵਲ ਤੁਰ ਪਿਆ। ਉਹ ਕਾਫ਼ੀ ਬਿਰਧ ਹੋ ਰਿਹਾ ਸੀ ਪਰ ਬਾਬੇ ਦੇ ਮਿਲਣ ਦੇ ਚਾਅ ਵਿਚ ਉਹ ਝੱਟ ਆ ਗਿਆ। ਉਸਨੇ ਬਾਬਾ ਜੀ ਨੂੰ ਮੱਥਾ ਟੇਕਣਾ ਚਾਹਿਆ ਤਾਂ ਗੁਰੂ ਜੀ ਨੇ ਉਸਦੇ ਹੱਥ ਫੜ ਕੇ ਗਲਵਕੜੀ ਵਿਚ ਲਿਆ। ਬਾਬਾ ਜੀ ਨੂੰ ਮਿਲ ਕੇ ਨਿਹਾਲ ਹੋ ਗਿਆ ਰਾਇ ਬੁਲਾਰ। ਰਾਇ ਬੁਲਾਰ ਨੇ ਹੱਥ ਜੋੜ ਕੇ ਕਿਹਾ, “ਰੀਝ ਪੂਰੀ ਤਾਂ ਹੋਵੇ ਜੇ ਮੱਥਾ ਕਦਮਾਂ ਉੱਪਰ ਰੱਖਣ ਦੀ ਆਗਿਆ ਹੋਵੇ। ਬਾਬਾ ਜੀ ਮੁਸਕਰਾ ਪਏ ਤਾਂ ਰਾਇ ਨੇ ਆਪਣਾ ਮੱਥਾ ਬਾਬੇ ਦੇ ਕਦਮਾਂ ਵਿਚ ਰਖ ਦਿੱਤਾ। ਬਾਬੇ ਨੇ ਅਸੀਸਾਂ ਦੇ ਕੇ ਫਿਰ ਮੋਢਿਆਂ ਤੋਂ ਫੜ ਕੇ ਛਾਤੀ ਨਾਲ ਲਾਇਆ। ਰਾਇ ਬੁਲਾਰ ਨੇ ਕਿਹਾ ਕਿ, “ਬਾਬਾ ਜੀ! ਮੈਂ ਤਾਂ ਸਾਰੀ ਉਮਰ ਤੇਰਾ ਨਾਂ ਜਪਦਾ ਰਿਹਾ ਹਾਂ। ਹੁਣ ਕੁਝ

## ਗੁਰੂ ਸਾਹਿਬ ਦੀ ਪਹਿਲੀ ਉਦਾਸੀ ਦਾ ਰਾਹ




1. ਸੁਲਤਾਨਪੁਰ ਲੋਧੀ
2. ਲਾਹੌਰ
3. ਸੈਦਪੁਰ
4. ਮੁਲਤਾਨ
5. ਤੁਲੰਬਾ
6. ਤਲਵੰਡੀ
7. ਹਿਸਾਰ
8. ਪਿਹੋਵਾ
9. ਕੁਰਕਸ਼ੇਤਰ
10. ਕਰਨਾਲ
11. ਪਾਣੀਪਤ
12. ਦਿੱਲੀ
13. ਹਰਿਦੁਆਰ
14. ਗੋਰਖਮਤਾ
15. ਬ੍ਰਿੰਦਾਬਨ
16. ਬਨਾਰਸ
17. ਪ੍ਰਯਾਗ
18. ਗਯਾ
19. ਗੋਹਾਟੀ
20. ਢਾਕਾ
21. ਕੋਲਕਾਤਾ
22. ਪੁਰੀ
23. ਰਾਮੇਸ਼ਵਰਮ
24. ਬੈਟੀਕੁਲਾ
25. ਕੱਤਰਗਾਮਾ
26. ਕੋਟੀ
27. ਨਾਂਦੇੜ
28. ਮੁੰਬਈ
29. ਉਜੈਨ
30. ਮਥਰਾ

ਨੋਟ : ਇਸ ਨਕਸ਼ੇ ਵਿਚ ਦਿਖਾਏ ਨਗਰ ਅੰਦਾਜ਼ੇ ਨਾਲ ਅੰਕਿਤ ਕੀਤੇ ਹਨ।

ਮਹੀਨੇ ਸਾਡੇ ਕੋਲ ਰਹੁ....ਸਾਡੀ ਅਰਜ਼ ਮੋੜਨੀ ਨਾ।" ਬਾਬਾ ਜੀ ਉਸ ਵੱਲ ਵੇਖਦੇ ਰਹੇ।

**ਉਦਾਸੀਆਂ ਬਾਰੇ ਇਕ ਜ਼ਰੂਰੀ ਨੋਟ**

ਗੁਰੂ ਨਾਨਕ ਸਾਹਿਬ ਦਾ ਜੀਵਨ ਬਿਆਨ ਕਰਨ ਵਾਲੇ ਵਿਦਵਾਨ ਉਦਾਸੀਆਂ ਦੇ ਰੂਟ ਅਤੇ ਸਮੇਂ ਨੂੰ ਲੈ ਕੇ ਵੱਖ-ਵੱਖ ਵਿਚਾਰ ਦਿੰਦੇ ਆਏ ਹਨ।ਕਈ ਵਿਦਵਾਨਾਂ ਜਿਵੇਂ ਡਾ. ਸਰਜੀਤ ਸਿੰਘ ਬੱਲ ਨੇ ਪਹਿਲੀ ਉਦਾਸੀ ਦੀ ਸਮਾਪਤੀ 1506 ਈ. ਵਿਚ ਮੰਨਦਿਆਂ, ਦੂਜੀ ਉਦਾਸੀ ਦਾ ਆਰੰਭ ਮਾਰਚ 1506 ਈ. ਮੰਨਿਆ ਹੈ।[125] ਜਦੋਂ ਕਿ ਸੁਰਿੰਦਰ ਸਿੰਘ ਕੋਹਲੀ ਪਹਿਲੀ ਉਦਾਸੀ ਦੀ ਆਰੰਭਤਾ ਹੀ ਅਗਸਤ 1507 ਈ. ਨੂੰ ਮੰਨਦੇ ਹਨ[126] ਅਤੇ ਪਹਿਲੀ ਉਦਾਸੀ ਦੀ ਸਮਾਪਤੀ ਨਵੰਬਰ 1515 ਈ. ਦਸਦੇ ਹਨ।[127] ਇਨ੍ਹਾਂ ਦੋਹਾਂ ਵਿਦਵਾਨਾਂ ਨੇ ਆਪਣੇ ਸ੍ਰੋਤ ਦੀ ਜਾਣਕਾਰੀ ਨਹੀਂ ਦਿੱਤੀ। ਇਸ ਤੋਂ ਉਲਟ ਕੁਝ ਵਿਦਵਾਨ ਪਹਿਲੀ ਉਦਾਸੀ ਦਾ ਸਮਾਂ 1500 ਤੋਂ ਲੈ 1512 ਈ. ਦਾ ਮੰਨਦੇ ਹਨ। ਇਸ ਸ਼੍ਰੇਣੀ ਦੇ ਵਿਦਵਾਨਾਂ ਕੋਲ ਵੀ ਅਜਿਹਾ ਮੰਨਣ ਦਾ ਠੋਸ ਕਾਰਣ ਹੈ ਨਹੀਂ। ਪਰ ਦੂਜੀ ਸ਼੍ਰੇਣੀ ਦੇ ਵਿਦਵਾਨਾਂ ਦੀ ਇਸ ਗੱਲ ਵਿਚ ਤਰਕ ਹੈ ਕਿ ਪਹਿਲੀ ਉਦਾਸੀ ਜਿਸਨੂੰ 'ਪੂਰਬ ਦੀ ਉਦਾਸੀ' ਵੀ ਕਿਹਾ ਜਾਂਦਾ ਹੈ, ਇਕ ਹੀ ਪੜਾਅ ਵਿਚ ਪੂਰੀ ਹੋਈ। ਇਸ ਗੱਲ ਦਾ ਹਵਾਲਾ **ਮਿਹਰਬਾਨ ਵਾਲੀ ਜਨਮਸਾਖੀ** ਹੈ। ਜਦੋਂ ਕਿ **ਪੁਰਾਤਨ ਪਰੰਪਰਾ** ਦੇ ਅਨੁਸਾਰ ਪੂਰਬ ਦੀ ਉਦਾਸੀ ਦੇ ਦੋ ਪੜਾਅ ਸਨ। ਇਹ ਗੱਲ ਜਚਦੀ ਨਹੀਂ। ਪੁਰਾਤਨ ਅਤੇ **ਬਾਲਾ ਜਨਮਸਾਖੀ** ਅਨੁਸਾਰ ਪੂਰਬ ਦੀ ਉਦਾਸੀ ਦਾ ਪਹਿਲਾ ਪੜਾਅ ਜਗਨਾਥਪੁਰੀ ਦੀ ਯਾਤਰਾ ਨਾਲ ਸਮਾਪਤ ਹੋ ਗਿਆ ਤੇ ਇਸ ਬਾਅਦ ਗੁਰੂ ਜੀ ਵਾਪਸ ਤਲਵੰਡੀ ਆ ਗਏ। ਉਨ੍ਹਾਂ ਦਿਨਾਂ ਵਿਚ ਅਜਿਹਾ ਵਧੇਰੇ ਆਸਾਨ ਨਹੀਂ ਸੀ। **ਮਿਹਰਬਾਨ ਜਨਮਸਾਖੀ** ਅਨੁਸਾਰ ਗੁਰੂ ਜੀ ਜਗਨਾਥਪੁਰੀ ਤੋਂ ਅੱਗੇ ਸ੍ਰੀ ਲੰਕਾ, ਕਰਨਾਟਕ, ਮਹਾਰਾਸ਼ਟਰ, ਗੁਜਰਾਤ ਆਦਿ ਦੀ ਯਾਤਰਾ ਕਰਦਿਆਂ ਪੰਜਾਬ ਆਏ। ਇਹ ਵਧੇਰੇ ਉਚਿੱਤ ਲਗਦਾ ਹੈ। **ਪੁਰਾਤਨ ਪਰੰਪਰਾ** ਅਨੁਸਾਰ ਤਲਵੰਡੀ ਤੋਂ ਫਿਰ ਸ੍ਰੀ ਲੰਕਾ ਆਦਿ ਵੱਲ ਗਏ, ਤਰਕ-ਅਨੁਸਾਰੀ ਨਹੀਂ। **ਪੁਰਾਤਨ ਜਨਮਸਾਖੀ** ਵਿਚ ਇਹ ਸੰਕੇਤ ਹੈ ਕਿ ਗੁਰੂ ਜੀ ਬਾਰਾਂ ਸਾਲ ਬਾਅਦ ਪੰਜਾਬ ਆਏ ਸਨ। ਇਸ ਸੰਕੇਤ ਨੂੰ ਸਾਹਮਣੇ ਰੱਖੀਏ ਤਾਂ ਪਹਿਲੀ ਉਦਾਸੀ ਦੀ ਆਰੰਭਤਾ 1500 ਈ. ਅਤੇ ਸਮਾਪਤੀ 1512 ਈ. ਠੀਕ ਲਗਦੀ ਹੈ।

ਪਹਿਲੀ ਉਦਾਸੀ ਦੌਰਾਨ ਕੁਲ ਪੈਂਡੇ ਦਾ ਅਨੁਮਾਨ ਵੀ ਕੁਝ ਵਿਦਵਾਨਾਂ ਨੇ ਲਾਇਆ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਪਹਿਲੀ ਉਦਾਸੀ ਦੌਰਾਨ ਲਗਪਗ 6537 ਮੀਲ ਯਾਤਰਾ ਕੀਤੀ।[128]

---

125. Sarjit Singh Bal, *op.cit.*, p. 72.
126. **ਗੁਰੂ ਨਾਨਕ : ਜੀਵਨ, ਦਰਸ਼ਨ ਅਤੇ ਕਾਵਿ-ਕਲਾ**, ਪੰਨਾ 15.
127. ਉਹੀ, ਪੰਨਾ 21.
128. Prof. Sahib Singh, *Guru Nanak and His Teachings*, p. 104.

## ਦੂਜੀ ਉਦਾਸੀ

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਕੁਝ ਦਿਨ ਤਲਵੰਡੀ ਰਹਿ ਕੇ ਰੋਜ਼ਾਨਾ ਸਤਸੰਗ ਕਰਦੇ ਰਹੇ ਅਤੇ ਫਿਰ ਦੂਜੀ ਪ੍ਰਚਾਰ ਫੇਰੀ ਉਪਰ ਤੁਰ ਪਏ। ਦੂਜੀ ਉਦਾਸੀ ਦੌਰਾਨ ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਸਭ ਤੋਂ ਪਹਿਲਾਂ ਤਲਵੰਡੀ ਦੇ ਇਰਦ-ਗਿਰਦ ਗਏ ਜਿਥੇ ਉਨ੍ਹਾਂ ਨੇ ਆਪਣੇ ਉਪਦੇਸ਼ ਦੇ ਛੱਟੇ ਪਹਿਲਾਂ ਵੀ ਮਾਰੇ ਸਨ। ਜ਼ਰੂਰਤ ਸੀ ਕਿ ਸੰਗਤ ਨਾਲ ਸਿੱਧਾ ਸੰਪਰਕ ਕਰਕੇ ਅਗਲੇ ਪ੍ਰੋਗਰਾਮ ਲਈ ਉਤਸ਼ਾਹਿਤ ਕੀਤਾ ਜਾਵੇ।

### ਲਾਹੌਰ-ਦੁਨੀ ਚੰਦ ਨੂੰ ਗਿਆਨ ਦਿੱਤਾ

ਲੋਕ ਧਰਮ ਨੂੰ ਕੁਝ ਫੋਕਟ ਕਰਮ-ਕਾਂਡਾਂ ਤੀਕ ਹੀ ਮੰਨ ਲੈਂਦੇ ਹਨ, ਜਦੋਂ ਕਿ ਧਰਮ ਤਾਂ ਜੀਵਨ ਨੂੰ ਸਫਲ ਕਰਨ ਦੀ ਜੁਗਤ ਹੈ। ਦੂਜੀ ਯਾਤਰਾ ਦੌਰਾਨ ਪਹਿਲਾਂ ਪੜਾਅ ਲਾਹੌਰ ਸੀ। ਲਾਹੌਰ ਵਿਚ ਗੁਰੂ-ਬਾਬੇ ਦੇ ਸਿੱਖਾਂ ਦੀ ਗਿਣਤੀ ਵਿਚ ਬਹੁਤ ਵਾਧਾ ਹੋ ਚੁੱਕਾ ਸੀ। ਲਾਹੌਰ ਵਾਸੀ ਸੰਗਤ ਬੜੀ ਦੇਰ ਤੋਂ ਆਪਣੇ ਮਹਿਬੂਬ-ਨਾਇਕ ਦੀ ਉਡੀਕ ਕਰ ਰਹੀ ਸੀ। ਗੁਰੂ-ਬਾਬੇ ਨੇ ਆਪਣਾ ਟਿਕਾਣਾ ਲਾਹੌਰ ਦੇ ਬਦਾਮੀ ਬਾਗ ਦੇ ਨੇੜੇ ਕੀਤਾ ਤਾਂ ਜਿਵੇਂ ਸਾਰਾ ਲਾਹੌਰ ਹੀ ਉਨ੍ਹਾਂ ਦੇ ਦਰਸ਼ਨਾਂ ਲਈ ਆ ਜੁੜਿਆ। ਮਰਦਾਨੇ ਦੀ ਰਬਾਬ ਤੇ ਗੁਰੂ ਬਾਬੇ ਦੇ ਮੁਖਾਰਬਿੰਦ ਤੋਂ ਇਲਾਹੀ ਬਾਣੀ ਦਾ ਜਿਹੜਾ ਝਰਨਾ ਫੁੱਟਿਆ ਉਸਨੇ ਸਭ ਦੇ ਹਿਰਦੇ ਠਾਰ ਦਿੱਤੇ। ਸਭ ਨਜ਼ਰਾਂ ਗੁਰੂ-ਬਾਬੇ ਦੇ ਨੂਰਾਨੀ ਚਿਹਰੇ ਦੇ ਦਰਸ਼ਨ ਕਰਕੇ ਸ਼ਾਂਤ ਹੁੰਦੀਆਂ ਰਹੀਆਂ। ਕੋਈ ਅੱਖ ਜਿਵੇਂ ਝਮਕ ਵੀ ਨਹੀਂ ਰਹੀ ਸੀ ਅਤੇ ਕੰਨ (ਸਰਵਣ) ਕੇਵਲ ਗੁਰੂ-ਬਾਬੇ ਦੇ ਬੋਲ ਸੁਣ ਕੇ, ਹਿਰਦੇ ਰੂਪੀ ਲਾੱਕਰ ਵਿਚ ਕੀਮਤੀ ਗਹਿਣਿਆਂ ਦੀ ਤਰ੍ਹਾਂ ਸੰਭਾਲ ਕਰ ਰਹੇ ਸਨ। ਹਰ ਬੋਲ ਅਮਰ ਬੋਲ ਦਾ ਮੁੱਲ ਰੱਖਦਾ ਸੀ।

ਦੁਨੀ ਚੰਦ ਕਰੋੜੀਆ ਗੁਰੂ-ਬਾਬੇ ਦਾ ਸਿੱਖ ਤਾਂ ਕਾਫ਼ੀ ਦੇਰ ਪਹਿਲਾਂ ਸਜ ਚੁੱਕਾ ਸੀ ਪਰ ਗੁਰੂ-ਬਾਬੇ ਦੇ ਉਪਦੇਸ਼ਾਂ ਤੇ ਜੀਵਨ-ਦਰਸ਼ਨ ਨੂੰ ਉਹ ਪੂਰੀ ਤਰ੍ਹਾਂ ਸਮਝ ਨਹੀਂ ਸਕਿਆ ਸੀ। ਉਸਨੂੰ ਆਪਣੀ ਅਮੀਰੀ ਦਾ ਬਹੁਤ ਹੰਕਾਰ ਸੀ। ਉਨ੍ਹਾਂ ਦਿਨਾਂ ਦੇ ਰਿਵਾਜ਼ ਮੁਤਾਬਿਕ ਅਮੀਰ ਲੋਕ ਆਪਣੇ ਘਰ ਦੇ ਮੁੱਖ ਦਰਵਾਜ਼ੇ ਉਪਰ ਕੀਮਤੀ ਰੇਸ਼ਮ ਦੇ ਟੁਕੜੇ ਬੰਨ੍ਹ ਦਿੰਦੇ ਸਨ। ਕੱਪੜੇ ਦਾ ਇਕ ਟੁਕੜਾ ਘਰ ਦੇ ਮਾਲਕ ਦੇ ਲੱਖਪਤੀ ਹੋਣ ਦੀ ਸੂਚਨਾ ਦਿੰਦਾ ਸੀ। ਇਸ ਤਰ੍ਹਾਂ ਦੇ ਸੱਤ ਕੱਪੜੇ ਦੁਨੀ ਚੰਦ ਦੇ ਦਰਵਾਜੇ ਉੱਪਰ ਲਟਕ ਰਹੇ ਸਨ ਭਾਵ ਉਹ ਸੱਤ ਲੱਖ ਟਕਿਆਂ ਦਾ ਮਾਲਕ ਸੀ। ਦੁਨੀ ਚੰਦ ਰੋਜ਼ਾਨਾ ਗੁਰੂ-ਬਾਬੇ ਦੇ ਦਰਸ਼ਨਾਂ ਨੂੰ ਆਉਂਦਾ ਤੇ ਗੱਲਾਂ ਗੱਲਾਂ ਵਿਚ ਆਪਣਾ ਅਮੀਰ ਹੋਣਾ ਜ਼ਰੂਰ ਜਤਾ ਦਿੰਦਾ ਸੀ। ਇਕ ਦਿਨ ਗੁਰੂ ਜੀ ਨੇ ਉਸਨੂੰ ਇਕ ਸੂਈ ਦਿੰਦਿਆਂ ਕਿਹਾ ਕਿ, "ਇਹ ਸੰਭਾਲ ਕੇ ਰੱਖਣੀ। ਮੈਂ ਪਰਲੋਕ ਵਿਚ ਤੁਹਾਡੇ ਤੋਂ ਵਾਪਸ ਲੈ ਅਵਾਂਗਾ।" ਦੁਨੀ ਚੰਦ ਉਹ ਸੂਈ ਘਰ ਲੈ ਗਿਆ ਤੇ ਆਪਣੀ ਪਤਨੀ ਨੂੰ ਸਾਰੀ ਗੱਲ ਦਸ ਕੇ, ਉਸਨੂੰ ਸੂਈ ਸੰਭਾਲਣ ਲਈ ਦੇ ਦਿੱਤੀ। ਉਸਦੀ ਪਤਨੀ ਹੈਰਾਨ ਹੋਈ ਅਤੇ ਦੁਨੀ ਚੰਦ ਨੂੰ ਕਹਿਣ ਲੱਗੀ

ਕਿ, "ਮਰਨ ਸਮੇਂ ਕੋਈ ਵਸਤੂ ਜੀਵ ਦੇ ਨਾਲ ਨਹੀਂ ਜਾਂਦੀ ਤਾਂ ਸੂਈ ਤੇਰੇ ਨਾਲ ਕਿਵੇਂ ਜਾਵੇਗੀ ?" ਦੂਨੀ ਚੰਦ ਸਮਝ ਗਿਆ ਕਿ ਗੁਰੂ-ਬਾਬਾ ਜੀ ਨੇ ਦੌਲਤ ਦਾ ਹੰਕਾਰ ਛੱਡਣ ਦਾ ਉਪਦੇਸ਼ ਬੜੀ ਸਰਲਤਾ ਨਾਲ ਦਿੱਤਾ ਹੈ।

ਕੁਝ ਦਿਨਾਂ ਬਾਅਦ ਦੂਨੀ ਚੰਦ ਦੇ ਮਰ ਚੁੱਕੇ ਮਾਪਿਆਂ ਦਾ ਸ਼ਰਾਧ ਸੀ। ਹਿੰਦੂ ਪਰਿਵਾਰਾਂ ਵਿਚ ਰਿਵਾਜ ਹੈ ਕਿ ਸ਼ਰਾਧ ਮੌਕੇ ਧਾਰਮਿਕ ਵਿਅਕਤੀਆਂ ਨੂੰ ਭੋਜਨ ਕਰਵਾਇਆ ਜਾਵੇ ਤਾਂ ਪਿੱਤਰਾਂ ਨੂੰ ਸ਼ਾਂਤੀ ਮਿਲਦੀ ਹੈ। ਦੂਨੀ ਚੰਦ ਨੇ ਗੁਰੂ ਜੀ ਨੂੰ ਭੋਜਨ ਕਰਨ ਲਈ ਆਪਣੇ ਘਰ ਬੁਲਾਇਆ। ਦੂਨੀ ਚੰਦ ਨੇ ਹੋਰ ਵੀ ਬਹੁਤ ਸਾਰੇ ਸਾਧੂ-ਸੰਤਾਂ ਨੂੰ ਬੁਲਾਇਆ ਹੋਇਆ ਸੀ ਅਤੇ ਤਰ੍ਹਾਂ ਤਰ੍ਹਾਂ ਦੇ ਭੋਜਨ ਪਰੋਸ ਕੇ ਆਪਣੀ ਹਉਮੈ ਵਿਚ ਫੁੱਲਾ ਨਹੀਂ ਸਮਾ ਰਿਹਾ ਸੀ। ਗੁਰੂ ਜੀ ਨੇ ਸਭ ਨੂੰ ਇੱਕਠਾ ਕਰ ਕੇ, ਇਹ ਸਲੋਕ ਉਚਾਰੇ :

ਜੇ ਮੋਹਾਕਾ ਘਰ ਮੁਹੈ ਘਰ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥[129]

ਫਿਰ ਗੁਰੂ-ਬਾਬੇ ਨੇ ਭਗਤ ਕਬੀਰ ਦਾ ਇਹ ਬਚਨ ਵੀ ਗਾਇਣ ਕੀਤਾ :[130]

ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ ਕਰਾਹੀ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥

ਗੁਰੂ ਜੀ ਨੇ ਸਭ ਨੂੰ ਸੰਬੋਧਨ ਕਰਦਿਆਂ ਜਿਊਂਦੇ ਮਾਪਿਆਂ ਦੀ ਆਗਿਆ ਮੰਨਣ ਦੀ ਨਸੀਹਤ ਕੀਤੀ। ਜਿਊਂਦੇ ਬਜ਼ੁਰਗਾਂ ਦੀ ਤਾਂ ਬੱਚੇ ਪਰਵਾਹ ਨਹੀਂ ਕਰਦੇ, ਪਰੰਤੂ ਜਦੋਂ ਬਜ਼ੁਰਗ ਮਰ ਜਾਂਦੇ ਹਨ ਤਾਂ ਉਨ੍ਹਾਂ ਪ੍ਰਤੀ ਆਦਰ ਦਿਖਾ ਕੇ ਆਪਣੀ ਹੀ ਵਡਿਆਈ ਕਰਵਾਈ ਜਾਂਦੀ ਹੈ। ਜਨਮਸਾਖੀ ਅਨੁਸਾਰ ਗੁਰੂ ਜੀ ਨੇ ਦੂਨੀ ਚੰਦ ਨੂੰ ਪ੍ਰਤੱਖ ਦਿਖਾ ਦਿੱਤਾ ਕਿ ਮਰਨ ਉਪਰੰਤ ਉਸਦਾ ਬਾਪ ਬਘਿਆੜ ਦੀ ਜੂਨ ਭੋਗ ਰਿਹਾ ਹੈ। ਬ੍ਰਾਹਮਣਾਂ ਆਦਿ ਨੂੰ ਜਿੰਨ੍ਹਾਂ ਮਰਜ਼ੀ ਭੋਜਨ ਛਕਾ ਦਿੱਤਾ

---

129. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੨ ਉਪਰ ਦਰਜ ਇਸ ਸਲੋਕ ਦਾ ਭਾਵ ਹੈ :
"ਜੇ ਕੋਈ ਚੋਰ ਕੋਈ ਵਸਤੂ ਚੁਰਾ ਕੇ ਆਪਣੇ ਪਿੱਤਰਾਂ ਨਮਿਤ ਦਾਨ ਕਰੇ ਤਾਂ ਪਰਲੋਕ ਵਿਚ ਪ੍ਰਭੂ ਉਸ ਵਸਤੂ ਨੂੰ ਪਛਾਣ ਲਵੇਗਾ ਅਤੇ ਪਿੱਤਰਾਂ ਨੂੰ ਹੀ ਚੋਰ ਸਮਝ ਲਿਆ ਜਾਵੇਗਾ। ਪ੍ਰਭੂ ਇਸ ਵਸਤੂ ਨੂੰ ਪਹੁੰਚਾਉਣ ਵਾਲੇ ਵਿਚੋਲੇ (ਪੁਜਾਰੀ) ਦੇ ਹੱਥ ਵੱਢ ਕੇ ਸਜ਼ਾ ਦੇਵੇਗਾ। ਅਗਲੇ ਲੋਕ ਵਿਚ ਤਾਂ ਉਹੀ ਮਿਲਦਾ ਹੈ ਜੋ ਇਸ ਜੀਵਨ ਵਿਚ ਕਮਾਇਆ ਜਾਣਾ ਹੈ।"

130. ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਰਾਗ ਵਿਚ ਪੰਨਾ ੩੩੨ ਉਪਰ ਦਰਜ ਹੈ। ਇਸਦਾ ਭਾਵ ਹੈ :
"ਆਦਮੀ ਆਪਣੇ ਮਾਪਿਆਂ ਦੀ ਜੀਉਂਦਿਆਂ ਤਾਂ ਸੇਵਾ ਕਰਦਾ ਨਹੀਂ ਪਰ ਮਰਨ ਬਾਅਦ ਉਨ੍ਹਾਂ ਨੂੰ ਭੋਜਨ ਕਰਾਉਂਦਾ ਹੈ। ਸੋਚੋ, ਕਿ ਜੋ ਕੁਝ ਕੁੱਤੇ-ਕਾਂ ਖਾ ਗਏ, ਉਹ ਵਿਚਾਰੇ ਮਾਪਿਆਂ ਨੂੰ ਕਿਵੇਂ ਮਿਲੇਗਾ ?"

ਜਾਵੇ, ਉਹ ਬਘਿਆੜ ਭੁੱਖਾ ਹੀ ਰਹੇਗਾ।[131] ਸਭ ਲੋਕਾਂ ਨੂੰ ਇਨ੍ਹਾਂ ਕਰਮ-ਕਾਂਡਾਂ ਦੀ ਸੱਚਾਈ ਦਾ ਗਿਆਨ ਹੋ ਗਿਆ।

**ਪਾਕ ਪਟਨ- ਸ਼ੇਖ਼ ਇਬਰਾਹੀਮ[132] ਨਾਲ ਗੋਸ਼ਟ**

ਸੂਫ਼ੀਆਂ ਵਿਚਲੇ ਚਿਸ਼ਤੀ ਸਿਲਸਿਲੇ ਨਾਲ ਸੰਬੰਧਿਤ ਸ਼ੇਖ਼ ਫ਼ਰੀਦ ਦਾ ਜਨਮ 1173 ਈ. ਵਿਚ ਹੋਇਆ ਸੀ। ਉਸਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਅਜੋਧਨ ਵਿਚ ਬਤੀਤ ਕੀਤਾ। ਇਸੇ ਸਥਾਨ ਉਪਰ ਹੀ ਉਸਦਾ ਦੇਹਾਂਤ ਹੋਇਆ ਸੀ। ਅਜੋਧਨ ਮਿੰਟਗੁਮਰੀ ਜਿਲ੍ਹੇ ਵਿਚ ਹੈ ਅਤੇ ਪਿੱਛੋਂ ਇਸਦਾ ਨਾਂ ਪਾਕਪਟਨ ਹੋ ਗਿਆ। ਗੁਰੂ ਨਾਨਕ ਸਾਹਿਬ ਲਾਹੌਰ ਤੋਂ ਪਾਕਪਟਨ ਆਏ, ਜਿਥੇ ਸ਼ੇਖ਼ ਫ਼ਰੀਦ ਦਾ ਜਾਨਸ਼ੀਨ ਸ਼ੇਖ਼ ਇਬਰਾਹੀਮ ਉਨ੍ਹਾਂ ਨੂੰ ਮਿਲਿਆ। ਉਹ ਇਕ ਨੇਕ ਫ਼ਕੀਰ ਸੀ ਤੇ ਉਸਨੇ ਗੁਰੂ-ਬਾਬਾ ਜੀ ਦਾ ਨਿੱਘਾ ਸੁਆਗਤ ਕੀਤਾ। ਦੋਵੇਂ ਰੱਬ ਦੀ ਵਡਿਆਈ ਵਿਚ ਲੀਨ ਹੋ ਗਏ ਅਤੇ ਸ਼ੇਖ਼ ਇਬਰਾਹੀਮ ਨੇ ਸਲੋਕ ਉਚਾਰਿਆ :

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥[133]

ਇਸਦੇ ਉਤਰ ਵਿਚ ਗੁਰੂ-ਬਾਬੇ ਨੇ ਵੀ ਸਲੋਕ[134] ਕੀਤਾ :

ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮਾਲੇ॥
ਮਿਲਦਿਆ ਢਿਲ ਨਾ ਹੋਵਈ ਜੇ ਨੀਅਤਿ ਰਾਸਿ ਕਰੇ॥

ਅੱਗੋਂ ਸ਼ੇਖ਼ ਇਬਰਾਹੀਮ ਬੋਲੇ :

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲਆਸੁ॥[135]

---

131. ਇਹ ਸਾਖੀ ਪੁਰਾਤਨ ਜਨਮਸਾਖੀ ਵਿਚ ਆਈ ਹੈ। 'ਪ੍ਰਤੱਖ' ਤੋਂ ਭਾਵ ਦਲੀਲਪੂਰਵਕ ਢੰਗ ਨਾਲ ਸਮਝਾਉਣਾ ਲਿਆ ਜਾਣਾ ਚਾਹੀਦਾ ਹੈ। ਇਹ ਸਾਖੀਕਾਰ ਦਾ ਆਮ ਲੋਕਾਂ ਨੂੰ ਸੋਿਖਆਂ ਸਮਝਾਉਣ ਲਈ ਇਕ ਤਰੀਕਾ ਸੀ। ਅਜਿਹੀਆ ਸਾਖੀਆ ਦੀ ਤੱਤ-ਵਸਤੂ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਇਨ੍ਹਾਂ ਦੇ 'ਸੱਚੀ' ਜਾਂ 'ਕਲਪਿਤ' ਹੋਣ ਦੀ ਬਹਿਸ ਵਿਚ ਪੈਣ ਦਾ ਕੋਈ ਲਾਭ ਨਹੀਂ।
132. ਕੁਝ ਜਨਮਸਾਖੀਆਂ ਵਿਚ ਇਹ ਨਾਂ 'ਸ਼ੇਖ਼ ਬ੍ਰਹਮ' ਲਿਖਿਆ ਹੈ, ਜੋ ਕਿ ਇਬਰਾਹੀਮ ਦਾ ਵਿਗੜਿਆ ਰੂਪ ਹੈ।
133. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੮੩ ਉਪਰ ਦਰਜ ਹੈ ਅਤੇ ਇਸਦਾ ਭਾਵ ਹੈ: "ਮੈ ਕੀਮਤੀ ਲਿਬਾਸ ਦੀ ਥਾਂ ਲੀਰਾਂ ਦੀ ਬਣੀ ਕੰਬਲੀ ਪਾਈ ਫਿਰਦਾ ਹਾਂ। ਜਿਸ ਲਿਬਾਸ ਨਾਲ ਮੇਰਾ ਮਾਲਕ ਪ੍ਰਭੂ ਖੁਸ਼ ਹੁੰਦਾ ਹੈ, ਮੈਂ ਉਹੀ ਧਾਰਨ ਕਰਦਾ ਹਾਂ।"
134. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੯੪ ਉਪਰ ਦਰਜ ਇਸ ਸਲੋਕ ਦਾ ਭਾਵ ਹੈ: "ਜੇ ਪਤਨੀ ਦਾ ਪਤੀ ਪ੍ਰਦੇਸ ਵਿਚ ਹੋਵੇ ਤਾਂ ਉਹ ਉਸਨੂੰ ਯਾਦ ਕਰਕੇ ਸੁਕਦੀ ਜਾਂਦੀ ਹੈ। ਜੇ ਪਤਨੀ ਆਪਣੇ ਮਨ ਦਾ ਦਵੈਤ ਭਾਵ ਖ਼ਤਮ ਕਰ ਲਵੇ ਤਾਂ ਉਸਨੂੰ ਆਪਣੇ ਪਤੀ ਨਾਲ ਮਿਲਦਿਆਂ ਚਿਰ ਨਹੀਂ ਲਗਦਾ।"
135. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੮੦ ਉਪਰ ਦਰਜ ਇਸ ਸਲੋਕ ਦਾ ਭਾਵ ਹੈ: "ਜਦੋਂ ਇਸਤਰੀ ਜੁਆਨ ਹੁੰਦੀ ਹੈ ਤਾ ਉਹ ਆਪਣੇ ਖਸਮ ਨੂੰ ਮਾਣਦੀ ਨਹੀਂ ਅਤੇ ਜਦ ਉਹ ਬਿਰਧ ਹੋ ਜਾਂਦੀ ਹੈ ਤਾਂ ਮਰਨ ਉਪਰੰਤ ਕਬਰ ਵਿਚ ਪਈ ਆਪਣੇ ਪਤੀ ਨੂੰ ਮਿਲਣ ਲਈ ਪੁਕਾਰਦੀ ਹੈ।

ਤਾਂ, ਗੁਰੂ-ਬਾਬਾ ਜੀ ਨੇ ਉਚਾਰਣ ਕੀਤਾ[136]:

ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥

ਸ਼ੇਖ਼ ਜੀ ਨੇ ਕਿਹਾ ਕਿ, "ਮੈਨੂੰ ਇਕ ਛੁਰੀ ਦੀ ਲੋੜ ਹੈ ਜਿਸ ਨਾਲ ਮੈਂ ਆਪਣੇ ਮਨ ਨੂੰ ਮਾਰ ਲਵਾਂ।" ਇਸਦੇ ਉੱਤਰ ਵਿਚ ਗੁਰੂ ਜੀ ਨੇ ਸਮਝਾਇਆ[137]:

ਸਚ ਕੀ ਕਾਤੀ ਸਚੁ ਲਾਇ॥ ਘਾੜਤ ਤਿਸਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥
ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥
ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥

ਗੁਰੂ ਜੀ ਕੁਝ ਦਿਨ ਸ਼ੇਖ਼ ਇਬਰਾਹੀਮ ਕੋਲ ਠਹਿਰੇ। ਸ਼ੇਖ਼ ਜੀ ਨੇ ਬਾਬਾ ਫ਼ਰੀਦ ਜੀ ਦੀ ਬਾਣੀ ਦੀ ਪੋਥੀ ਗੁਰੂ ਜੀ ਨੂੰ ਭੇਂਟ ਕੀਤੀ ਅਤੇ ਰਵਾਇਤ ਇਹ ਹੈ ਕਿ "ਆਸਾ ਕੀ ਵਾਰ"[138] ਦੀਆਂ ਪਹਿਲੀਆਂ ਨੌਂ ਪਉੜੀਆਂ ਵੀ ਗੁਰੂ ਜੀ ਨੇ ਇਥੇ ਹੀ ਉਚਾਰਣ ਕੀਤੀਆਂ ਸਨ। ਇਥੋਂ ਗੁਰੂ ਜੀ ਮੁਲਤਾਨ ਨੂੰ ਚੱਲ ਪਏ।

## ਮੁਲਤਾਨ-ਰੱਬ ਹਰ ਥਾਂ ਹੈ

ਮੁਲਤਾਨ ਫ਼ਕੀਰਾ ਦੀ ਨਗਰੀ ਮੰਨੀ ਜਾਂਦੀ ਸੀ। ਇਹ ਇਕ ਪ੍ਰਾਚੀਨ ਨਗਰ ਹੈ। ਗੁਰੂ ਨਾਨਕ ਜੀ ਦੇ ਸਮੇਂ ਇਸਲਾਮ ਦਾ ਵੱਡਾ ਕੇਂਦਰ ਬਣ ਚੁੱਕਾ ਸੀ। ਗੁਰੂ ਜੀ ਅਤੇ ਭਾਈ ਮਰਦਾਨਾ ਇਸ ਆਸ ਨਾਲ ਨਗਰ ਦੇ ਬਾਹਰ ਬੈਠ ਗਏ ਕਿ ਉਥੋਂ ਦੇ ਫ਼ਕੀਰ ਗੁਰੂ ਜੀ ਨੂੰ ਨਗਰ ਵਿਚ ਆਉਣ ਦਾ ਸੱਦਾ ਦੇਣਗੇ। ਪਰ ਕੁਝ ਦੇਰ ਬਾਅਦ ਫ਼ਕੀਰਾਂ ਨੇ ਆਪਣੇ ਇਕ ਸੇਵਾਦਾਰ ਦੇ ਹੱਥ ਇਕ ਦੁੱਧ ਦਾ ਨੱਕੋ-ਨੱਕ ਭਰਿਆ ਕਟੋਰਾ ਭੇਜਿਆ। ਇਸਦਾ ਭਾਵ ਇਹ ਸੀ ਕਿ ਮੁਲਤਾਨ ਵਿਚ ਪਹਿਲਾਂ ਹੀ ਬਹੁਤ ਫ਼ਕੀਰ ਹਨ, ਉਥੇ ਹੋਰ ਕਿਸੇ ਫ਼ਕੀਰ ਦੀ ਲੋੜ ਨਹੀਂ। ਗੁਰੂ ਨਾਨਕ ਸਾਹਿਬ ਨੇ ਚਮੇਲੀ ਦਾ ਇਕ ਫੁੱਲ ਦੁੱਧ ਉਪਰ ਰੱਖ ਕੇ ਉਸ ਸੇਵਾਦਾਰ ਨੂੰ ਕਿਹਾ ਕਿ ਦੁੱਧ ਦਾ ਕਟੋਰਾ ਵਾਪਸ ਉਨ੍ਹਾਂ ਫ਼ਕੀਰਾਂ ਕੋਲ ਲੈ ਜਾਵੇ। ਚਮੇਲੀ ਦਾ ਫੁੱਲ ਰੱਖ ਕੇ ਗੁਰੂ ਜੀ ਨੇ ਉਨ੍ਹਾਂ ਫ਼ਕੀਰਾਂ ਨੂੰ ਉਤਰ ਦਿੱਤਾ ਸੀ ਕਿ ਉਹ ਮੁਲਤਾਨ

---

136. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦੮੯ ਉਪਰ ਦਰਜ ਇਸ ਸਲੋਕ ਦਾ ਭਾਵ ਹੈ: "ਬੇਸਮਝ ਜੀਵ ਰੂਪੀ ਇਸਤਰੀ ਆਪਣੀ ਦੇਹ ਅੰਦਰ ਖ਼ਚਿਤ ਹੋਈ ਹੋਈ ਹੈ ਅਤੇ ਉਸਦਾ ਮਨ ਮੈਲਾ ਹੈ। ਜੇ ਉਸ ਵਿਚ ਗੁਣ ਹੋਣ ਤਾਂ ਹੀ ਪ੍ਰਭੂ-ਪਤੀ ਪ੍ਰਸੰਨ ਹੋ ਸਕਦਾ ਹੈ ਜਦੋਂ ਕਿ ਇਸਤਰੀ ਤਾਂ ਅਵਗੁਣਾਂ ਨਾਲ ਭਰਪੂਰ ਹੈ।"

137. ਉਪਰੋਕਤ ਪੰਕਤੀਆਂ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੫੬ ਉੱਪਰ ਦਰਜ ਹਨ ਜਿਨ੍ਹਾਂ ਦਾ ਭਾਵ ਹੈ: "ਸੱਚ ਰੂਪੀ ਲੋਹੇ ਦਾ ਸੱਚ ਰੂਪੀ ਚਾਕੂ ਹੈ ਜਿਸਦੀ ਧਾਰ ਗੁਰੂ ਦੇ ਉਪਦੇਸ਼ ਰੂਪੀ ਪੱਥਰ ਉੱਪਰ ਬਣਾਈ ਹੈ। ਜਦੋਂ ਇਹ ਚਾਕੂ ਕਿਸੇ ਨੂੰ ਲਗਦਾ ਹੈ ਤਾਂ ਉਸ ਵਿਚੋਂ ਲੋਭ ਰੂਪੀ ਖ਼ੂਨ ਵਗਦਾ ਹੈ ਅਤੇ ਮਨੁੱਖ ਪਵਿੱਤਰ ਹੋ ਜਾਂਦਾ ਹੈ।"

138. ਗੁਰੂ ਨਾਨਕ ਸਾਹਿਬ ਦੀ ਇਕ ਬਾਣੀ ਦਾ ਨਾਂ ਹੈ। ਇਸ ਬਾਰੇ ਹੋਰ ਜਾਣਕਾਰੀ ਅਗਲੇ ਅਧਿਆਇ ਵਿਚ ਦਿੱਤੀ ਜਾ ਰਹੀ ਹੈ।

ਵਿਚ ਕਿਸੇ ਫ਼ਕੀਰ ਦਾ ਸਥਾਨ ਖੋਹਣ ਨਹੀਂ ਆਏ ਬਲਕਿ ਉਹ ਮੁਲਤਾਨ ਵਿਚ ਪਿਆਰ ਦਾ ਸੰਦੇਸ਼ ਦੇਣ ਆਏ ਹਨ। ਗੁਰੂ ਜੀ ਕੋਲ ਮੁਲਤਾਨ ਦੇ ਲੋਕਾਂ ਨੂੰ ਸਮਝਾਉਣ ਲਈ ਕਾਫ਼ੀ ਕੁਝ ਸੀ[139]। ਇਥੇ ਇਕ ਫ਼ਕੀਰ ਸ਼ੇਖ਼ ਬਹਾਉਦੀਨ ਰਹਿੰਦਾ ਸੀ। ਇਹ ਫ਼ਕੀਰ ਗੁਰੂ ਜੀ ਨੂੰ ਬੜੇ ਆਦਰ ਨਾਲ ਮਿਲਿਆ। ਗੁਰੂ ਜੀ ਵੀ ਉਸਨੂੰ ਮਿਲ ਕੇ ਖ਼ੁਸ਼ ਹੋਏ। ਫ਼ਕੀਰ ਬਹਾਉਦੀਨ ਨੇ ਪੁੱਛਿਆ ਕਿ ਰੱਬ ਹਿੰਦੂ ਵਿਚ ਹੈ ਜਾਂ ਮੁਸਲਮਾਨ ਵਿਚ? ਗੁਰੂ-ਬਾਬਾ ਜੀ ਨੇ ਜੁਆਬ ਦਿੱਤਾ ਕਿ ਰੱਬ ਹਰ ਥਾਂ ਵਿਆਪਕ ਹੈ ਤੇ ਸਭ ਜੀਵਾਂ ਵਿਚ ਉਸਦਾ ਵਾਸ ਹੈ। ਗੁਰੂ ਜੀ ਨੇ ਸਿਰੀ ਰਾਗ ਵਿਚ ਸ਼ਬਦ ਉਚਾਰਣ ਕੀਤਾ[140]:

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥੧॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥੧॥ ਰਹਾਉ॥
ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥
ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥੨॥
ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥
ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥੩॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥੪॥

ਗੁਰੂ ਜੀ ਨੇ ਵੱਖ-ਵੱਖ ਫ਼ਕੀਰਾਂ ਨੂੰ ਮਿਲਕੇ ਵੇਖਿਆ ਕਿ ਫ਼ਕੀਰ ਅਹੰਕਾਰ ਨਾਲ ਭਰੇ ਹੋਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਸ਼ਾਂਤ ਕੀਤਾ। ਦਰਅਸਲ, ਫ਼ਕੀਰ ਵੀ ਇਕ-ਦੂਜੇ ਨਾਲ ਈਰਖਾ ਤੇ ਨਫ਼ਰਤ ਕਰਦੇ ਹਨ। ਗੁਰੂ ਜੀ ਨੇ ਉਨ੍ਹਾਂ ਨੂੰ ਨਿਮਰਤਾ ਤੇ ਪ੍ਰੇਮ ਦੇ ਸਦਗੁਣ ਧਾਰਨ ਦਾ ਉਪਦੇਸ਼ ਦਿੱਤਾ। ਇਥੇ ਕੁਝ ਦਿਨ ਫ਼ਕੀਰਾਂ ਨਾਲ ਅਧਿਆਤਮਕ ਗਿਆਨ ਦੀਆਂ ਗੱਲਾਂ ਕਰਕੇ ਗੁਰੂ ਜੀ ਆਪਣੇ ਪੁਰਾਣੇ ਸੇਵਕ ਸੱਜਣ ਕੋਲ ਤੁਲੰਬੇ ਆਏ। ਤੁਲੰਬੇ ਵਿਚ ਸ਼ੇਖ਼ ਸੱਜਣ ਨੇ ਸਿੱਖੀ ਦਾ ਚੰਗਾ ਪ੍ਰਚਾਰ ਕਰਕੇ ਮਜ਼ਬੂਤ ਸੰਗਤ ਦੀ ਸਥਾਪਤੀ ਕੀਤੀ ਸੀ। ਕੁਝ ਦਿਨ ਤੁਲੰਬੇ ਵਿਖੇ ਗੁਰੂ ਜੀ ਨੇ ਉਪਦੇਸ਼ ਦਿੱਤਾ। ਇਸਤੋਂ ਉਪਰੰਤ ਉਨ੍ਹਾਂ ਦੀ ਉਦਾਸੀ ਦਾ ਦੂਜਾ ਪੜ੍ਹਾਅ ਆਰੰਭ ਹੋਇਆ। ਇਸ ਯਾਤਰਾ ਦੌਰਾਨ ਉਨ੍ਹਾਂ ਦੇ ਨਾਲ ਹੱਸੂ

---

139. Sarjit Singh Bal, *op.cit.*, p. 82.

140. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੩ ਉਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਪ੍ਰਭੂ ਆਪ ਸੁਆਦ ਹੈ ਤੇ ਆਪ ਹੀ ਸੁਆਦ ਲੈਣ ਵਾਲਾ ਹੈ। ਉਹ ਆਪ ਹੀ ਪਤਨੀ ਅਤੇ ਆਪ ਹੀ ਪਲੰਘ ਤੇ ਆਪ ਹੀ ਪਤੀ ਹੈ। ਮੇਰਾ ਪ੍ਰਭੂ ਪ੍ਰੇਮ ਨਾਲ ਰੰਗਿਆ ਹਰ ਥਾਂ ਵਿਆਪਕ ਹੈ। ਉਹ ਆਪੇ ਮੱਛੀ, ਆਪੇ ਜਾਲ ਤੇ ਫੰਧਾ ਅਤੇ ਆਪ ਹੀ ਮੱਛੀ ਫੜਨ ਵਾਲਾ ਹੈ। ਮੇਰਾ ਪ੍ਰੀਤਮ ਹਰ ਤਰ੍ਹਾਂ ਖ਼ੁਸ਼ ਹੈ। ਉਹ ਨਿੱਤ ਪਵਿੱਤਰ ਪਤਨੀ ਨੂੰ ਮਾਣਦਾ ਹੈ ਪਰ ਮੈਂ ਹੀ ਉਸ ਤੋਂ ਦੂਰ ਹਾਂ। ਮੈਂ ਉਸ ਅੱਗੇ ਬੇਨਤੀ ਕਰਦਾ ਹਾਂ ਉਹੀ ਤਲਾਅ ਹੈ ਅਤੇ ਉਹੀ ਉਸ ਵਿਚ ਹੰਸ ਤੇ ਕੰਵਲ ਹੈ।"

ਲੁਹਾਰ ਤੇ ਸ਼ੀਹਾਂ ਛੀਂਬਾ ਵੀ ਸਾਥ ਦੇ ਰਹੇ ਸਨ। ਇਹ ਦੋਵੇਂ ਲਿਖਾਰੀ ਸਨ। ਇਨ੍ਹਾਂ ਦੀ ਲੋੜ ਇਸ ਕਰਕੇ ਪਈ ਕਿ ਇਹ ਗੁਰੂ ਨਾਨਕ ਜੀ ਦੀ ਬਾਣੀ ਦੀਆਂ ਪੋਥੀਆਂ ਤਿਆਰ ਕਰ ਕਰ ਕੇ ਪ੍ਰਚਾਰ ਲਈ ਸੰਗਤਾਂ ਨੂੰ ਦੇਣ। ਗੁਰੂ ਜੀ ਲਾਹੌਰ ਵਾਲੇ ਪਾਸਿਓਂ ਵੈਰੋਵਾਲ ਤੇ ਗੋਇੰਦਵਾਲ ਹੁੰਦੇ ਹੋਏ ਕੁਝ ਦਿਨ ਸੁਤਲਤਾਨਪੁਰ ਲੋਧੀ ਦੀ ਸੰਗਤ ਨੂੰ ਦਰਸ਼ਨ ਦੇ ਕੇ, ਨਿਹਾਲ ਕਰਦੇ ਰਹੇ। ਉਥੇ ਇਹ ਵਿਚਾਰ-ਵਟਾਂਦਰਾ ਵੀ ਕਰਦੇ ਰਹੇ ਕਿ ਸਿਖੀ ਦੇ ਇਕ ਵੱਡੇ ਕੇਂਦਰ ਦੀ ਸਥਾਪਤੀ ਕਰਨ ਦੀ ਜ਼ਰੂਰਤ ਹੈ। ਸੁਲਤਾਨਪੁਰ ਦੀ ਸੰਗਤ ਨੇ ਗੁਰੂ ਜੀ ਨੂੰ ਨਵੇਂ ਕੇਂਦਰ ਦੀ ਸਥਾਪਤੀ ਲਈ ਤਨ, ਮਨ ਤੇ ਧਨ ਹਰ ਤਰ੍ਹਾਂ ਨਾਲ ਸਹਿਯੋਗ ਦੇਣ ਦਾ ਵਾਅਦਾ ਕੀਤਾ। ਇਥੋਂ ਚਲਦਿਆਂ ਸਤਲੁਜ ਲੰਘ ਕੇ ਨੈਣਾ ਦੇਵੀ ਦੇ ਅਸਥਾਨ ਵੱਲ ਵਧੇ। ਇਥੋਂ ਕੁਝ ਮੀਲ ਤੇ ਉਹ ਬੁੱਢਣਸ਼ਾਹ ਨਾਮ ਦੇ ਮੁਸਲਿਮ ਫ਼ਕੀਰ ਕੋਲ ਵੀ ਕੁਝ ਦਿਨ ਰਹੇ। ਇਥੋਂ ਮੰਡੀ ਨਗਰ ਵੱਲ ਦੀ ਜਵਾਲਾ ਜੀ ਦੇ ਪ੍ਰਸਿੱਧ ਮੰਦਰ ਪਹੁੰਚੇ ਜਿਥੇ ਕੁਦਰਤੀ ਤੌਰ 'ਤੇ ਪਹਾੜ ਦੀ ਚੋਟੀ ਉਪਰ ਲਾਟ ਨਿਕਲਦੀ ਹੈ। ਲੋਕ ਇਸਨੂੰ ਦੇਵੀ ਦੇ ਇਥੇ ਪ੍ਰਗਟ ਹੋਣ ਦਾ ਚਿੰਨ੍ਹ ਮੰਨਦੇ ਹਨ। ਗੁਰੂ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਇਹ ਕੁਦਰਤ ਦਾ ਆਮ ਵਰਤਾਰਾ ਹੈ। ਇਸਦੀ ਪੂਜਾ ਕਰਨ ਨਾਲੋਂ ਆਪਣੇ ਜੀਵਨ ਪਵਿੱਤਰ ਬਣਾ ਕੇ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ।

ਇਸਤੋਂ ਬਾਅਦ ਪਹਾੜੀ ਲੋਕਾਂ ਨੂੰ ਸੱਚੇ ਧਰਮ ਦਾ ਉਪੇਦਸ਼ ਦਿੰਦਿਆਂ ਬੈਜਨਾਥ ਤੋਂ ਕੈਲਾਸ਼ ਪਰਬਤ ਪੁੱਜ ਗਏ। ਇਹ ਬਹੁਤ ਹੀ ਦੁਰਗਮ ਰਸਤਾ ਸੀ। ਜਨਮਸਾਖੀਆਂ ਵਿਚ ਇਸ ਪਰਬਤ ਨੂੰ ਸੁਮੇਰ ਪਰਬਤ ਲਿਖਿਆ ਹੈ[141]।

## ਸੁਮੇਰ-ਸਿੱਧਾਂ ਨਾਲ ਗੋਸ਼ਟ

ਸਿੱਧ ਅਜਿਹੇ ਯੋਗੀ ਸਨ ਜਿਨ੍ਹਾਂ ਉਪਰ ਬੋਧੀਆਂ ਦੀ ਮਹਾਯਾਨ ਸ਼ਾਖਾ ਦਾ ਪ੍ਰਭਾਵ ਵਧੇਰੇ ਸੀ[142]। ਇਹ ਸਿੱਧ ਯੋਗੀ ਕੈਲਾਸ਼ ਪਰਬਤ ਤੇ ਤਿੱਬਤ ਦੇ ਇਲਾਕੇ ਵਿਚ ਸਾਧਨਾ ਕਰਦੇ ਸਨ। ਸਿੱਧ ਗੁਰੂ ਜੀ ਤੇ ਹੋਰਨਾਂ ਨੂੰ ਵੇਖਕੇ ਬੜੇ ਹੈਰਾਨ ਹੋਏ ਕਿ ਉਹ ਇਤਨੇ ਬਿਖੜੇ ਪੈਂਡੇ ਨੂੰ ਤੈਅ ਕਰਕੇ ਇਥੇ ਕਿਵੇਂ ਪੁੱਜ ਗਏ ਹਨ। ਗੁਰੂ ਜੀ ਨੇ ਦਸਿਆ ਕਿ ਅਕਾਲਪੁਰਖ ਦੀ ਬਖਸ਼ਿਸ਼ ਸਦਕਾ ਉਹ ਇਸ ਅਸਥਾਨ ਉਪਰ ਪਹੁੰਚੇ ਹਨ। ਸਿੱਧਾਂ ਵਿਚੋਂ ਇਕ ਨੇ ਬੜੀ ਉਤਸੁਕਤਾ ਨਾਲ ਪੁੱਛਿਆ ਕਿ ਪਹਾੜਾਂ ਤੋਂ ਥੱਲੇ ਰਹਿੰਦੇ ਲੋਕਾਂ ਦਾ ਕੀ ਹਾਲ ਹੈ ਤਾਂ ਗੁਰੂ ਜੀ ਬਹੁਤ ਗੰਭੀਰ ਹੋ ਗਏ। ਗੁਰੂ ਜੀ ਜਾਣਦੇ ਸਨ ਕਿ ਜੀਵਨ ਦੀਆਂ ਸਖ਼ਤੀਆਂ ਤੋਂ ਘਬਰਾ ਕੇ ਸਿੱਧ-ਯੋਗੀ ਸੰਸਾਰ ਤੋਂ ਉਪਰਾਮ ਹੋ ਕੇ ਅਧਿਆਤਮਵਾਦ ਦੇ ਓਹਲੇ ਵਿਚ ਆਪਣੇ ਡਰ ਨੂੰ ਛਿਪਾ ਰਹੇ ਸਨ। ਇਹ ਭਾਂਜਵਾਦ ਹੈ ਅਤੇ ਸਮੱਸਿਆਵਾਂ ਤੋਂ ਮੂੰਹ ਮੋੜਨਾ

---

141. ਜਨਮਸਾਖੀ ਪਰੰਪਰਾ, ਪੰਨਾ 106.
142. ਸਿਧਾਂ ਬਾਰੇ ਹੋਰ ਜਾਣਕਾਰੀ ਲਈ Dr. L.M. Joshi ਦਾ ਪੇਪਰ 'The Sidha Tradition of India Before Guru Nanak' in *Papers on Guru Nanak* (Eds. Fauja Singh & A.C. Arora), pp. 16-46. ਵੇਖੋ।

ਹੀ ਤਾਂ ਹੈ। ਮੁਸਲਿਮ ਹਾਕਮਾਂ ਦੇ ਹਿੰਦੂਆਂ ਨਾਲ ਕੀਤੇ ਵਿਤਕਰਿਆਂ ਕਾਰਨ ਪੈਦਾ ਹੋਈ ਨਿਰਾਸ਼ਤਾ ਕਾਰਨ ਨੌਜਵਾਨ ਹਿੰਦੂ ਜੋਗੀ ਬਣ ਕੇ ਜੰਗਲਾਂ-ਪਹਾੜਾਂ ਵਿਚ ਦਿਨ-ਕਟੀ ਕਰਨ ਨੂੰ ਮਜ਼ਬੂਰ ਸਨ। ਗੁਰੂ ਜੀ ਇਨ੍ਹਾਂ ਯੋਗੀਆਂ ਨੂੰ ਟੁੰਬਣ ਲਈ ਹੀ ਇਤਨਾ ਮੁਸ਼ਕਲ ਪੈਂਡਾ ਕਰ ਕੇ ਆਏ ਸਨ। ਉਸ ਸਿੱਧ ਦੇ ਪ੍ਰਸ਼ਨ ਦਾ ਜੁਆਬ ਗੁਰੂ ਜੀ ਨੇ ਦਿੱਤਾ ਕਿ, "ਦੇਸ਼ ਵਿਚ ਬਹੁਤ ਬੁਰੇ ਹਾਲਾਤ ਹਨ। ਰਾਜੇ ਪਰਜਾ ਦੇ ਰੱਖਿਅਕ ਬਣਨ ਦੀ ਥਾਂ ਜਾਲਮ ਭੱਖਿਅਕ ਬਣ ਚੁੱਕੇ ਹਨ। ਆਮ ਲੋਕ ਅਗਿਆਨਤਾ ਕਾਰਨ ਪਾਖੰਡੀ ਤੇ ਅੰਧਵਿਸ਼ਵਾਸੀ ਬਣ ਗਏ ਹਨ। ਰਿਸ਼ਵਤ ਦਾ ਬੋਲਬਾਲਾ ਹੈ।... ਪਰ ਤੁਸੀਂ ਹੋ ਕਿ ਆਮ ਲੋਕਾਂ ਤੇ ਸਮਾਜ ਤੋਂ ਮੂੰਹ ਮੋੜਕੇ ਅੰਤਰਮੁਖੀ ਸਾਧਨਾ ਵਿਚ ਲੀਨ ਹੋ। ਉਨ੍ਹਾਂ ਨੂੰ ਰਾਹ ਕੌਣ ਦਿਖਾਏਗਾ ? ਲੋੜ ਇਹ ਹੈ ਕਿ ਉਨ੍ਹਾਂ ਲੋਕਾਂ ਲਈ ਕੁਝ ਕੀਤਾ ਜਾਵੇ।" ਸਿੱਧਾਂ ਨੂੰ ਆਪਣੀ ਕਮਜ਼ੋਰੀ ਦਾ ਅਹਿਸਾਸ ਹੋ ਚੁੱਕਾ ਸੀ ਤੇ ਉਹ ਮਨ ਹੀ ਮਨ ਸ਼ਰਮਿੰਦੇ ਹੋ ਰਹੇ ਸਨ। ਉਹ ਜਾਣਦੇ ਸਨ ਕਿ ਗੁਰੂ-ਬਾਬਾ ਲੋਕਾਂ ਦੀ ਮਾਨਸਿਕ-ਦਸ਼ਾ ਬਦਲਣ ਲਈ ਜ਼ਬਰਦਸਤ ਅੰਦੋਲਨ ਦੇਸ਼ ਭਰ ਵਿਚ ਚਲਾ ਰਿਹਾ ਹੈ। ਗੁਰੂ-ਬਾਬੇ ਦੇ ਹਜ਼ਾਰਾਂ ਨਹੀਂ ਲੱਖਾਂ ਸਹਿਯੋਗੀ ਬਣ ਚੁੱਕੇ ਸਨ। ਕਿਸੇ ਸਿੱਧ ਨੇ ਪੁੱਛਿਆ ਕਿ, "ਬਾਬਾ ਜੀ! ਤੁਹਾਨੂੰ ਇਤਨੀ ਵੱਡੀ ਸਫਲਤਾ ਕਿਵੇਂ ਮਿਲੀ ਹੈ?" ਸਿੱਧ ਸਮਝਦੇ ਸਨ ਕਿ ਗੁਰੂ-ਬਾਬੇ ਨੇ ਜੰਤਰਾਂ-ਮੰਤਰਾਂ ਦੀ ਸਿੱਧੀ ਨਾਲ ਲੋਕਾਂ ਨੂੰ ਆਪਣੇ ਪਿੱਛੇ ਲਾਇਆ ਹੈ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ, "ਮੇਰੇ ਕੋਲ ਕੋਈ ਚਮਤਕਾਰੀ ਸ਼ਕਤੀ ਨਹੀਂ। ਪਰੰਤੂ ਮੇਰੇ ਕੋਲ ਸੰਗਤ ਤੇ ਬਾਣੀ ਦੋ ਵੱਡੀਆਂ ਸ਼ਕਤੀਆਂ ਹਨ ਜਿਨ੍ਹਾਂ ਨਾਲ ਮੈਂ ਦੁਨੀਆਂ ਵਿਚ ਪਰਿਵਰਤਨ ਲਿਆ ਰਿਹਾ ਹਾਂ।" ਹਰ ਅੰਦੋਲਨ ਦਾ ਅਧਾਰ ਜਥੇਬੰਦੀ (ਸੰਗਤ) ਅਤੇ ਵਿਚਾਰਧਾਰਾ (ਬਾਣੀ) ਹੁੰਦੀ ਹੈ। ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਨੇ ਆਪਣੇ ਅੰਦੋਲਨ ਦਾ ਆਧਾਰ ਬਣਾਇਆ। ਗੁਰੂ ਜੀ ਨੇ ਸਿੱਧਾਂ ਨੂੰ ਹੋਰ ਸਮਝਾਇਆ ਕਿ ਅੱਖਾਂ ਮੀਟ ਕੇ ਸਮਾਧੀਆਂ ਲਾ ਕੇ ਪ੍ਰਭੂ ਦੀ ਭਾਲ ਕਰਨ ਨਾਲੋਂ ਸਮਾਜ ਦੀਆਂ ਸੱਮਸਿਆਵਾਂ ਦੇ ਹੱਲ ਲਈ ਦੁੱਖ ਸਹਿਣੇ ਤੇ ਕੁਰਬਾਨੀ ਦੇਣਾ ਚੰਗਾ ਕਾਰਜ ਹੈ। ਭਾਰਤੀ ਲੋਕਾਂ ਦੀ ਦੁਰਦਸ਼ਾ ਦੂਰ ਕਰਨ ਲਈ ਕੁਰਬਾਨੀਆਂ ਦੇਣ ਤੋਂ ਬਿਨਾਂ ਦੂਜਾ ਰਾਹ ਨਹੀਂ ਹੈ। ਗੁਰੂ ਜੀ ਦੇ ਇਨ੍ਹਾਂ ਵਿਚਾਰਾਂ ਕਾਰਨ ਕਈ ਨੌਜਵਾਨ ਸਿੱਧਾਂ ਦੇ ਮਨ ਵਿਚ ਦੇਸ਼ ਦੀ ਅਸਲ ਸੇਵਾ ਤੇ ਗੁਰੂ ਨਾਨਕ ਸਾਹਿਬ ਦੁਆਰਾ ਦੱਸੇ ਸੱਚੇ ਧਰਮ ਨੂੰ ਅਪਨਾਉਣ ਦਾ ਚਾਅ ਪੈਦਾ ਹੋ ਗਿਆ।

**ਬੋਧੀ ਦਾ ਸਿੱਖ ਤੇ ਸ਼ਹੀਦ ਹੋਣਾ**

ਇਨ੍ਹਾਂ ਵਿਚੋਂ ਇਕ ਸਿੱਧ ਦਾ ਨਾਂ 'ਬੋਧਨ' ਸੀ। ਉਹ ਤਿੱਬਤ ਦਾ ਰਹਿਣ ਵਾਲਾ ਸੀ। ਤਿੱਬਤ ਬੋਧ ਕੇਂਦਰ ਵੱਜੋਂ ਪ੍ਰਸਿੱਧ ਰਿਹਾ ਹੈ। ਸੱਤਵੀਂ ਸਦੀ ਤੋਂ ਵੱਜਰਯਾਨੀ-ਮਹਾਯਾਨੀ ਬੋਧ ਫ਼ਿਰਕਾ ਇਥੇ ਵਿਕਸਤ ਹੋਇਆ। ਇਸ ਫ਼ਰਕੇ ਦੇ ਮੁਖੀ ਨੂੰ ਦਲਾਈਲਾਮਾ ਕਿਹਾ ਜਾਂਦਾ ਹੈ। ਦਲਾਈਲਾਮੇ ਦੇ ਮਤ ਨੂੰ ਗੇਲੂਕਪਾ ਕਿਹਾ ਜਾਂਦਾ ਹੈ[143]। ਇਸ ਮਤ ਦੇ ਧਾਰਨੀ ਪੀਲੀ ਟੋਪੀ ਪਹਿਨਦੇ ਹਨ ਅਤੇ

143. *Britannica Ready Referance Encyclopedia*, Vol. 3, p. 146.

ਸੰਨਿਆਸ ਵਾਲੀ ਜਿੰਦਗੀ ਬਤੀਤ ਕਰਦੇ ਹਨ। ਇਸ ਮਤ ਦਾ ਮੋਢੀ ਸਾਂਗ-ਖਾ-ਪਾ (1357-1419 ਈ.) ਸੀ। ਇਸ ਮਤ ਵਿਚ ਜਾਦੂ-ਟੂਣੇ ਦਾ ਬੋਲਬਾਲਾ ਹੋ ਗਿਆ ਭਾਵ ਕਿ ਇਸ ਉਪਰ ਤਾਂਤਰਿਕ ਮਤ ਦਾ ਖ਼ਾਸਾ ਪ੍ਰਭਾਵ ਰਿਹਾ ਹੈ। ਬੋਧਨ ਗੁਰੂ ਜੀ ਦਾ ਸਿੱਖ ਬਣ ਗਿਆ ਅਤੇ ਉਹ ਗੁਰੂ ਜੀ ਨੂੰ ਤਿੱਬਤ ਲੈ ਗਿਆ। ਉਥੇ ਗੁਰੂ ਜੀ ਨੂੰ ਪਦਮਸੰਭਵ ਦਾ ਅਵਤਾਰ ਮੰਨ ਕੇ ਪੂਜੇ ਜਾਣ ਦੀ ਰਵਾਇਤ ਮੌਜੂਦ ਹੈ[144]। ਬੋਧਨ ਨੇ ਤਿੱਬਤ ਵਿਚ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ।

ਬੋਧਨ ਸਿੱਖੀ ਦਾ ਪ੍ਰਚਾਰ ਕਰਦਾ ਦਿੱਲੀ ਤਕ ਵੀ ਗਿਆ। **ਤਾਰੀਖ਼ੇ ਫ਼ਰਿਸ਼ਤਾ**[145] ਅਨੁਸਾਰ ਬੋਧਨ ਨੇ ਦਿੱਲੀ ਵਿਚ ਹਾਕਮਾਂ ਦੀ ਅਸਹਿਣਸ਼ੀਲਤਾ ਉਪਰ ਆਧਾਰਿਤ ਧਾਰਮਿਕ ਨੀਤੀ ਦਾ ਵਿਰੋਧ ਕੀਤਾ ਅਤੇ ਕਿਹਾ ਕਿ ਇਸਲਾਮ ਵਾਂਗ ਕੋਈ ਹੋਰ ਧਰਮ ਵੀ ਸੱਚਾ ਹੋ ਸਕਦਾ ਹੈ। ਉਨ੍ਹਾਂ ਦਿਨਾਂ ਵਿਚ ਇਸਲਾਮ ਨੂੰ ਹਿੰਦੂ ਮਤ ਦੇ ਬਰਾਬਰ ਮੰਨਣਾ ਵੱਡਾ ਅਪਰਾਧ ਸੀ। ਇਹ ਮਾਮਲਾ ਸਿਕੰਦਰ ਲੋਧੀ ਕੋਲ ਪੁੱਜਾ ਤਾਂ ਉਸਨੇ ਬੋਧਨ ਨੂੰ ਇਸਲਾਮ ਜਾਂ ਮੌਤ ਦੋਹਾਂ ਇਕ ਨੂੰ ਚੁਣਨ ਦਾ ਹੁਕਮ ਕੀਤਾ ਤਾਂ ਬੋਧਨ ਨੇ ਮੌਤ ਨੂੰ ਚੁਣਨਾ ਬਿਹਤਰ ਸਮਝਿਆ।

### ਲੱਦਾਖ-ਬ੍ਰਹਮਦਾਸ ਨਾਲ ਕਸ਼ਮੀਰ ਵਿਖੇ ਸੰਵਾਦ

ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀ ਤਿੱਬਤ ਤੋਂ ਪਹਾੜਾਂ ਵਿਚੋਂ ਹੁੰਦੇ ਹੋਏ ਲੱਦਾਖ ਆ ਗਏ। ਡਾ. ਕਿਰਪਾਲ ਸਿੰਘ ਸੂਚਿਤ ਕਰਦੇ ਹਨ ਕਿ ਲੱਦਾਖ ਦੇ ਕਈ ਪਿੰਡਾਂ ਦੇ ਲੋਕ ਗੁਰੂ ਨਾਨਕ ਨਾਮ ਲੇਵਾ ਹਨ ਅਤੇ ਹੋਰ ਕਿਸੇ ਦੇਵੀ-ਦੇਵਤੇ ਨੂੰ ਨਹੀਂ ਮੰਨਦੇ[146]। ਇਹ ਪਰਿਵਰਤਨ ਗੁਰੂ ਸਾਹਿਬ ਦੀ ਕ੍ਰਿਸ਼ਮਈ ਸ਼ਖ਼ਸੀਅਤ ਅਤੇ ਕਲਿਆਣਕਾਰੀ ਉਪਦੇਸ਼ ਦੇ ਨਤੀਜੇ ਕਾਰਨ ਆਇਆ ਸੀ। ਇਥੋਂ ਗੁਰੂ ਜੀ ਕਸ਼ਮੀਰ ਦੇ ਬੀਜ ਬਿਹਾੜੇ ਆ ਗਏ। ਬੀਜ ਬਿਹਾੜੇ ਵਿਚ ਬ੍ਰਹਮਦਾਸ ਨਾਂ ਦਾ ਇਕ ਵਿਦਵਾਨ ਬ੍ਰਾਹਮਣ ਸੀ ਜਿਸ ਕੋਲ ਅਨੇਕਾਂ ਗ੍ਰੰਥ ਸਨ ਤੇ ਉਹ ਹਰ ਵੇਲੇ ਕਿਸੇ ਨਾ ਕਿਸੇ ਨਾਲ ਬਹਿਸ-ਮੁਬਾਹਿਸਾ ਕਰਦਾ ਰਹਿੰਦਾ ਸੀ। ਬ੍ਰਹਮਦਾਸ ਨੂੰ ਜਦੋਂ ਗੁਰੂ ਨਾਨਕ ਜੀ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਉਨ੍ਹਾਂ ਕੋਲ ਪਹੁੰਚ ਕੇ ਸੁਆਲ ਕਰਨ ਲੱਗਾ ਕਿ ਉਨ੍ਹਾਂ ਨੇ ਆਪਣੇ ਪੁਰਖਿਆਂ ਦੀ ਮਰਯਾਦਾ ਕਿਉਂ ਛੱਡ ਦਿੱਤੀ ਹੈ ? ਉਸਨੇ ਦੇਖਿਆ ਕਿ ਗੁਰੂ ਨਾਨਕ ਜੀ ਦਾ ਜਨਮ ਭਾਵੇਂ ਹਿੰਦੂ ਪਰਿਵਾਰ ਵਿਚ ਹੋਇਆ ਸੀ, ਪਰ ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖ ਹਿੰਦੂ ਮਾਨਤਾਵਾਂ ਤੇ ਸਥਾਪਨਾਵਾਂ ਵਿਚੋਂ ਕਈਆਂ ਨੂੰ ਪ੍ਰਵਾਨ ਨਹੀਂ ਕਰਦੇ ਸਨ। ਬ੍ਰਹਮਦਾਸ ਨੇ ਵੇਖਿਆ

---

144. ਡਾ. ਕਿਰਪਾਲ ਸਿੰਘ ਨੇ ਜਨਮਸਾਖੀ ਪਰੰਪਰਾ ਦੇ ਪੰਨਾ 106 ਉਪਰ ਇਹ ਜਾਣਕਾਰੀ ਦਿੱਤੀ ਹੈ ਕਿ ਪਦਮਸੰਭਵ ਅੱਠਵੀਂ ਸਦੀ ਵਿਚ ਪੰਜਾਬ ਵਿਚ ਬੁੱਧ ਧਰਮ ਦਾ ਪ੍ਰਚਾਰ ਕਰ ਰਿਹਾ ਸੀ ਅਤੇ ਉਸਨੂੰ ਤਿੱਬਤ ਦੇ ਰਾਜੇ ਨੇ ਬੁੱਧ ਧਰਮ ਦੇ ਪ੍ਰਚਾਰ ਲਈ ਤਿੱਬਤ ਬੁਲਾਇਆ ਸੀ। ਡਾ. ਕਿਰਪਾਲ ਸਿੰਘ ਅਨੁਸਾਰ ਕੈਲਾਸ਼ ਪਰਬਤ ਦੇ ਮਾਨਸਰੋਵਰ ਦੇ ਕੰਢੇ ਚਾਰ ਬੋਧੀ ਮੰਦਰਾਂ ਵਿਚ ਗੁਰੂ ਨਾਨਕ ਜੀ ਦੀ ਮੂਰਤੀ ਵੀ ਰਖੀ ਹੈ।
145. ਭਗਤ ਸਿੰਘ, **ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ**, ਪੰਨਾ 167.
146. **ਜਨਮਸਾਖੀ ਪਰੰਪਰਾ**, ਪੰਨਾ 107.

ਕਿ ਗੁਰੂ ਜੀ ਨੇ ਬੀਜ ਬਿਹਾੜੇ ਵਿਖੇ ਕੋਈ ਇਸ਼ਨਾਨ ਨਹੀਂ ਕੀਤਾ ਸੀ। ਬੀਜ ਬਿਹਾੜਾ ਵੀ ਹਿੰਦੂ ਤੀਰਥ ਵਜੋਂ ਪ੍ਰਵਾਨ ਸੀ ਤੇ ਹਿੰਦੂ ਇਥੇ ਆ ਕੇ ਇਸ਼ਨਾਨ ਕਰਨਾ ਪੁੰਨ ਦਾ ਕੰਮ ਸਮਝਦੇ ਸਨ। ਗੁਰੂ ਜੀ ਨੇ ਬ੍ਰਹਮਦਾਸ ਨੂੰ ਸੰਤੁਸ਼ਟ ਕਰਦਿਆਂ ਪਉੜੀ ਉਚਾਰੀ[147]:

ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥
ਕੀਏ ਰਾਤਿ ਦਿਨ ਤੁ ਚੋਜ ਵਿਡਾਣਿਆ ॥
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥

ਭਾਵ ਸੀ ਕਿ ਪਰਮਾਤਮਾ ਨਾਲ ਪ੍ਰੇਮ ਕਰਨ ਲਈ ਕਿਸੇ ਕਰਮਕਾਂਡ ਦੀ ਲੋੜ ਨਹੀਂ ਪੈਂਦੀ। ਉਨ੍ਹਾਂ ਹੋਰ ਫੁਰਮਾਇਆ[148]:

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

---

147. 'ਮਲਾਰ ਦੀ ਵਾਰ' ਦੀ ਇਹ ਪਉੜੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੭੯ ਉਪਰ ਦਰਜ ਹੈ। ਇਸਦਾ ਭਾਵ ਇਉਂ ਹੈ :
"ਸਾਰਾ ਜਗਤ ਪ੍ਰਭੂ ਨੇ ਬਣਾਇਆ ਹੈ ਤੇ ਉਹ ਆਪ ਹੀ ਖ਼ੁਦ ਨੂੰ ਜਾਣਦਾ ਹੈ। ਉਸਨੇ ਧਰਤੀ ਉਪਰ ਅਕਾਸ਼ ਰੂਪੀ ਚਾਨਣੀ ਤਾਣ ਦਿੱਤੀ ਹੈ। ਉਸ ਸਰਬਸ਼ਕਤੀਮਾਨ ਨੇ ਬਿਨਾ ਕਿਸੇ ਆਸਰੇ ਦੇ ਆਸਮਾਨ ਨੂੰ ਟਿਕਾਅ ਲਿਆ ਹੈ। ਸੂਰਜ ਤੇ ਚੰਦ ਨੂੰ ਬਣਾ ਕੇ ਉਨ੍ਹਾਂ ਵਿਚ ਰੌਸ਼ਨੀ ਭਰ ਦਿੱਤੀ ਹੈ। ਰਾਤ-ਦਿਨ ਦੇ ਰੂਪ ਵਿਚ ਅਸਚਰਜ ਖੇਡ ਬਣਾ ਦਿੱਤੀ ਹੈ। ਲੋਕ ਚੰਗੇ-ਮੰਦੇ ਦੀ ਵਿਚਾਰ ਕਰਕੇ ਤੀਰਥਾਂ ਉਪਰ ਇਸ਼ਨਾਨ ਕਰਦੇ ਹਨ। ਪਰ ਪ੍ਰਭੂ ਦੇ ਬਰਾਬਰ ਕੋਈ ਹੋਰ ਨਹੀਂ। ਉਹ ਆਪਣੇ ਸਿੰਘਾਸਣ ਉਪਰ ਅਡੋਲ ਬਿਰਾਜਮਾਨ ਹੈ ਬਾਕੀ ਸਭ ਨਾਸ਼ਵਾਨ ਹੈ।"

148. 'ਜਪੁਜੀ' ਦੀ ਇਹ ਪਉੜੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 2 ਉਪਰ ਦਰਜ ਹੈ। ਇਸਦਾ ਭਾਵ ਹੈ: "ਉਹ ਪ੍ਰਭੂ ਸੱਚਾ ਹੈ ਅਤੇ ਉਸਦਾ ਵਰਣਨ ਪ੍ਰੇਮ-ਭਾਵ ਦੁਆਰਾ ਹੀ ਕੀਤਾ ਜਾ ਸਕਦਾ ਹੈ। ਅਸੀਂ ਹਰ ਵੇਲੇ ਉਸਤੋਂ ਮੰਗਦੇ ਹਾਂ ਤੇ ਉਹ ਹਮੇਸ਼ਾ ਸਾਨੂੰ ਦਿੰਦਾ ਰਹਿੰਦਾ ਹੈ। ਉਸ ਨੂੰ ਪ੍ਰਸੰਨ ਕਰਨ ਲਈ ਅਸੀਂ ਕੀ ਭੇਟ ਕਰੀਏ? ਕੇਵਲ ਪ੍ਰੇਮ ਭਰੇ ਬੋਲ ਹੀ ਸੁਣ ਕੇ ਉਹ ਸਾਡੇ ਨਾਲ ਖ਼ੁਸ਼ ਹੁੰਦਾ ਹੈ। ਅੰਮ੍ਰਿਤ ਵੇਲੇ ਜੇ ਉਸ ਦੇ ਗੁਣਾਂ ਦੀ ਵਿਚਾਰ ਕਰੀਏ ਤਾਂ ਉਸਦੀ ਬਖਸ਼ਿਸ਼ ਦੇ ਅਸੀਂ ਪਾਤਰ ਬਣ ਸਕਦੇ ਹਾਂ-ਇਹੀ ਮੁਕਤੀ ਹੈ। ਇਸ ਅਵਸਥਾ ਵਿਚ ਜਾਪਦਾ ਹੈ ਕਿ ਸਭ ਕੁਝ ਉਹ ਪ੍ਰਭੂ ਆਪ ਹੀ ਹੈ।"

ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਬਚਨਾਂ ਨੂੰ ਸੁਣ ਕੇ ਬ੍ਰਹਮਦਾਸ ਉਨ੍ਹਾਂ ਦਾ ਸਿੱਖ ਹੋ ਗਿਆ ਅਤੇ ਗੁਰੂ ਜੀ ਨੇ ਉਸਨੂੰ ਉਥੇ ਆਪਣਾ ਪ੍ਰਚਾਰਕ ਥਾਪ ਦਿੱਤਾ।

ਗੁਰੂ ਜੀ ਇਥੋਂ ਅਮਰਨਾਥ ਦੀ ਗੁਫ਼ਾ ਵਿਚ ਵੀ ਗਏ। ਇਥੇ ਬਰਫ਼ ਦਾ ਕੁਦਰਤੀ ਸ਼ਿਵਲਿੰਗ ਬਣਦਾ ਹੈ। ਸ਼ਰਧਾਲੂ ਮੰਨਦੇ ਹਨ ਕਿ ਇਹ ਸ਼ਿਵਲਿੰਗ ਸ਼ਿਵ ਦੀ ਚਮਤਕਾਰੀ ਸ਼ਕਤੀ ਨਾਲ ਬਣਦਾ ਹੈ ਜਦੋਂ ਕਿ ਇਸਦੀ ਵਿਗਿਆਨਕ ਵਿਆਖਿਆ ਹੋ ਚੁੱਕੀ ਹੈ ਅਤੇ ਇਸ ਵਿਚ ਕੁਝ ਵੀ ਅਸਾਧਾਰਨ ਗੱਲ ਨਹੀਂ। ਗੁਰੂ ਜੀ ਨੇ ਇਥੇ ਲੋਕਾਂ ਨੂੰ ਕੇਵਲ ਇਕ ਨਿਰਾਕਾਰ ਨੂੰ ਮੰਨਣ ਦਾ ਉਪਦੇਸ਼ ਦਿੱਤਾ।

## ਹਸਨ ਅਬਦਾਲ-ਵਲੀ ਕੰਧਾਰੀ ਨੂੰ ਸਿੱਖਿਆ

ਭਾਵੇਂ ਕਿ ਕਦੇ ਇਹ ਇਕ ਬੋਧ ਕੇਂਦਰ ਸੀ, ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਹ ਇਕ ਮੁਸਲਿਮ ਕੇਂਦਰ ਬਣ ਚੁੱਕਾ ਸੀ। ਇਕ ਰਵਾਇਤ ਅਨੁਸਾਰ ਜਿਸ ਹਸਨ ਦੇ ਨਾਂ ਉਪਰ ਇਹ ਨਗਰ ਵਸਿਆ ਸੀ ਉਸਨੂੰ ਗੁਰੂ ਨਾਨਕ ਤੇ ਭਾਈ ਮਰਦਾਨਾ ਮਿਲ ਚੁੱਕੇ ਸਨ ਅਤੇ ਉਸਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ ਸੀ। ਇਸੇ ਨਗਰ ਵਿਚ ਇਕ ਕਟੱੜ ਤੇ ਗੁਸੈਲਾ ਪੀਰ ਰਹਿੰਦਾ ਸੀ, ਜਿਸਦਾ ਨਾਂ ਵਲੀ ਕੰਧਾਰੀ ਸੀ[149]। ਇਹ ਪੀਰ ਪਹਾੜੀ ਦੇ ਉਪਰ ਰਹਿੰਦਾ ਸੀ ਤੇ ਗੈਰ-ਮੁਸਲਮਾਨਾਂ ਨੂੰ ਬੜੀ ਨਫ਼ਰਤ ਕਰਦਾ ਸੀ। ਜਦੋਂ ਗੁਰੂ ਜੀ ਇਸ ਕੋਲ ਗਏ ਤਾਂ ਇਹ ਉਨ੍ਹਾਂ ਨੂੰ ਮੰਦਾ-ਚੰਗਾ ਬੋਲਣ ਲਗ ਪਿਆ। ਗੁਰੂ ਜੀ ਸ਼ਾਂਤ ਰਹੇ ਅਤੇ ਪਹਾੜੀ ਦੇ ਹੇਠਾਂ ਵਗਦੇ ਚਸ਼ਮੇ ਕੋਲ ਆ ਬੈਠੇ। ਗੁਰੂ ਜੀ ਤੇ ਭਾਈ ਮਰਦਾਨਾ ਪ੍ਰਭੂ ਦੀ ਬੰਦਗੀ ਵਿਚ ਕੀਰਤਨ ਕਰਨ ਲੱਗੇ ਤਾਂ ਵਲੀ ਕੰਧਾਰੀ ਹੋਰ ਗੁੱਸੇ ਵਿਚ ਆ ਗਿਆ ਅਤੇ ਉਸਨੇ ਪਹਾੜੀ ਦੇ ਉਪਰੋਂ ਇਕ ਪੱਥਰ ਗੁਰੂ ਜੀ ਨੂੰ ਖ਼ਤਮ ਕਰਨ ਦੇ ਮਨੋਰਥ ਨਾਲ ਮਾਰਿਆ। ਗੁਰੂ ਜੀ ਅਡੋਲ ਰਹੇ ਤੇ ਪੱਥਰ ਰਾਹ ਵਿਚ ਹੀ ਰੁਕ ਗਿਆ। ਅਖ਼ੀਰ ਵਲੀ ਕੰਧਾਰੀ ਹੇਠਾਂ ਉਤਰਿਆ ਤੇ ਪਛਤਾਵਾ ਕੀਤਾ। ਗੁਰੂ ਜੀ ਨੇ ਉਸਨੂੰ ਸਮਝਾਇਆ ਕਿ ਧਰਮ ਜਾਂ ਮਜ਼ਹਬ ਦੇ ਨਾਂ ਉਪਰ ਫੈਲੀ ਨਫ਼ਰਤ ਦਾ ਧਰਮ ਨਾਲ ਕੋਈ ਸਰੋਕਾਰ ਨਹੀਂ। ਹਿੰਦੂ-ਮੁਸਲਮਾਨ ਤੇ ਸ਼ੀਆ-ਸੁੰਨੀ ਦੇ ਝਗੜੇ ਵਿਅਰਥ ਹਨ।[150]

ਇਥੋਂ ਪੂਰਬ ਦੱਖਣ ਵੱਲ ਟਿੱਲਾ ਬਾਲ ਗੁਦਾਈ ਹੋ ਕੇ ਸਿਆਲਕੋਟ ਪੁੱਜੇ।

## ਸਿਆਲਕੋਟ-ਸੱਚ ਤੇ ਝੂਠ ਦੀ ਸਮਝ

ਸਿਆਲਕੋਟ ਕਿਸੇ ਸਮੇਂ ਪੰਜਾਬ ਦੀ ਰਾਜਧਾਨੀ ਰਿਹਾ ਸੀ। ਇਥੇ ਇਕ ਬੇਰ ਦੇ ਦਰਖ਼ਤ ਹੇਠਾਂ ਗੁਰੂ ਜੀ ਨੇ ਵਿਸ਼ਰਾਮ ਕੀਤਾ। ਕੁਝ ਦੇਰ ਬਾਅਦ ਭਾਈ ਮਰਦਾਨੇ

---

149. ਇਸ ਦੇ ਪੂਰੇ ਨਾਂ ਬਾਰੇ ਪਤਾ ਨਹੀਂ ਚੱਲਦਾ। ਡਾ. ਕਿਰਪਾਲ ਸਿੰਘ ਨੇ ਜਨਮਸਾਖੀ ਪਰੰਪਰਾ ਦੇ ਪੰਨਾ 111 ਉਪਰ ਉਸਨੂੰ ਸ਼ੀਆ ਫ਼ਿਰਕੇ ਦੇ ਰਾਫ਼ਜ਼ੀ ਪੰਥ ਦਾ ਪੀਰ ਦੱਸਿਆ ਹੈ।

150. ਅੱਜ ਕਲ ਇਸ ਅਸਥਾਨ ਨੂੰ 'ਪੰਜਾ ਸਾਹਿਬ' ਕਿਹਾ ਜਾਂਦਾ ਹੈ ਅਤੇ ਇਕ ਪੱਥਰ ਉਪਰ ਇਕ ਪੰਜਾ ਉਕਰਿਆ ਹੋਇਆ ਹੈ। ਜਿਹੜੀ ਸਾਖੀ ਮਸ਼ਹੂਰ ਹੈ ਉਹ ਕਿਸੇ ਜਨਮਸਾਖੀ ਵਿਚ ਨਹੀਂ ਮਿਲਦੀ। ਡਾ. ਕਿਰਪਾਲ ਸਿੰਘ ਹੁਰਾਂ ਨੇ ਲਿਖਿਆ ਹੈ ਕਿ 27 ਦਸੰਬਰ, 1835 ਈ. ਤਕ ਇਹ ਪੰਜੇ ਵਾਲਾ ਪੱਥਰ ਚਸ਼ਮੇ ਕੋਲ ਨਹੀਂ ਸਗੋਂ ਗੁਰੂ ਗ੍ਰੰਥ ਸਾਹਿਬ ਕੋਲ ਪਿਆ ਸੀ।

ਨੂੰ ਕਹਿਣ ਲੱਗੇ ਕਿ ਬਜ਼ਾਰ ਜਾ ਕੇ ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਖਰੀਦ ਲਿਆਵੇ। ਬਜ਼ਾਰ ਵਿਚ ਭਾਈ ਮਰਦਾਨਾ ਘੁੰਮਦਾ ਰਿਹਾ ਪਰ ਇਹ ਚੀਜ਼ਾਂ ਤਾ ਮਿਲੀਆਂ ਨਹੀਂ, ਸਗੋਂ ਲੋਕਾਂ ਨੇ ਭਾਈ ਮਰਦਾਨੇ ਦਾ ਮਜ਼ਾਕ ਬਣਾਇਆ। ਭਾਈ ਮਰਦਾਨਾ ਜਾਣਦਾ ਸੀ ਕਿ ਜੇ ਗੁਰੂ-ਬਾਬੇ ਨੇ ਉਸਨੂੰ ਬਜ਼ਾਰ ਵਿਚ ਭੇਜਿਆ ਹੈ ਤਾਂ ਇਸ ਵਿਚ ਕੁਝ ਭੇਦ ਜ਼ਰੂਰ ਹੋਵੇਗਾ। ਭਾਈ ਮਰਦਾਨਾ ਇਕ ਦੁਕਾਨ ਉਪਰ ਗਿਆ ਅਤੇ ਉਸਨੇ ਦੁਕਾਨਦਾਰ ਨੂੰ ਕਿਹਾ ਕਿ ਉਸਨੇ ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਖਰੀਦਣਾ ਹੈ। ਦੁਕਾਨਦਾਰ ਦਾ ਨਾਂ ਭਾਈ ਮੂਲਾ ਸੀ। ਉਸਨੇ ਕਾਗਜ਼ ਦੇ ਇਕ ਟੁਕੜੇ ਉੱਪਰ 'ਮਰਨਾ ਸੱਚ-ਜਿਊਣਾ ਝੂਠ' ਲਿਖ ਦਿੱਤਾ। ਉਹ ਕਾਗਜ਼ ਲੈ ਕੇ ਭਾਈ ਮਰਦਾਨਾ ਗੁਰੂ-ਬਾਬੇ ਕੋਲ ਆ ਗਿਆ। ਗੁਰੂ ਜੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਭਾਈ ਮੂਲੇ ਨੂੰ ਜਾ ਮਿਲੇ। ਗੁਰੂ ਜੀ ਨੂੰ ਪਤਾ ਲਗ ਗਿਆ ਸੀ ਕਿ ਭਾਈ ਮੂਲਾ ਗਿਆਨੀ ਹੈ। ਭਾਈ ਮੂਲਾ ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ ਤੇ ਜਗਿਆਸਾ ਪ੍ਰਗਟ ਕੀਤੀ ਕਿ ਸੱਚ ਦੀ ਸਮਝ ਪ੍ਰਾਪਤ ਹੋਵੇ। ਗੁਰੂ ਜੀ ਨੇ ਉਸਨੂੰ ਸੱਚ ਦੀ ਮਹਿਮਾ ਸੁਣਾਈ ਅਤੇ ਸਮਝਾਇਆ ਕਿ ਪ੍ਰਭੂ ਸੱਚ ਰੂਪ ਹੀ ਹੈ ਤੇ ਇਸ ਪ੍ਰਕਾਰ ਸੱਚ ਹੀ ਪ੍ਰਭੂ ਹੈ। ਇਹ ਫਲਸਫ਼ਾ ਸੁਣ ਕੇ ਭਾਈ ਮੂਲਾ ਗੁਰੂ ਜੀ ਨੂੰ ਸਮਰਪਿਤ ਹੋ ਗਿਆ ਤੇ ਗੁਰੂ ਜੀ ਦੇ ਨਾਲ ਹੀ ਟੁਰ ਪਿਆ।

## ਕੋਟਲਾ ਮੀਆਂ ਮਿਠਾ-ਗਿਆਨ ਚਰਚਾ

ਸਿਆਲਕੋਟ ਤੋਂ ਤਲਵੰਡੀ ਜਾਂਦਿਆਂ ਪਸਰੂਰ ਦੇ ਕੋਲ ਕੋਟਲਾ ਮੀਆਂ ਮਿਠੇ ਗੁਰੂ ਜੀ ਆਪਣੇ ਸਿੱਖਾਂ ਸਮੇਤ ਰੁਕੇ। ਉਥੇ ਇਕ ਅੱਲਾਹ ਦਾ ਨੇਕ ਫ਼ਕੀਰ ਮੀਆਂ ਮਿਠਾ ਰਹਿੰਦਾ ਸੀ। ਇਹ ਫ਼ਕੀਰ ਬੜਾ ਮਿਠ ਬੋਲੜਾ ਤੇ ਨਿਮਰ ਸੁਭਾਅ ਵਾਲਾ ਸੀ। ਗੁਰੂ ਜੀ ਦਾ ਇਲਾਹੀ ਕੀਰਤਨ ਸੁਣ ਕੇ ਮੀਆਂ ਮਿਠਾ ਗੁਰੂ ਜੀ ਨੂੰ ਸੱਜਦਾ ਕਰਕੇ ਕੋਲ ਆ ਬੈਠਾ। ਗੁਰੂ ਜੀ ਉਸਨੂੰ ਪ੍ਰੇਮ ਨਾਲ ਮਿਲੇ।

ਮੀਆਂ ਮਿਠਾ ਕਹਿਣ ਲੱਗਾ:

ਅਵਲ ਨਾਉ ਖੁਦਾਇ ਕਾ ਦੂਜਾ ਨਬੀ ਰਸੂਲ॥
ਨਾਨਕ ਕਲਮਾ ਜੇ ਪੜਹਿ ਤਾ ਦਰਗਹਿ ਪਾਵੇ ਕਬੂਲ॥[151]

ਅੱਗੋਂ ਗੁਰੂ-ਬਾਬੇ ਫ਼ਰਮਾਇਆ:

ਅਵਲ ਨਾਉ ਖੁਦਾਇ ਕਾ ਦਰ ਦਰਵਾਨ ਰਸੂਲ॥
ਸੇਖਾ ਨੀਅਤ ਰਾਸਿ ਕਰ ਤਾ ਦਰਗਹ ਪਾਵਹਿ ਕਬੂਲ॥[152]

---

151. ਇਸ ਦਾ ਭਾਵ ਹੈ: "ਅੱਲਾਹ ਦਾ ਨਾਂ ਸਭ ਤੋਂ ਉੱਤਮ ਹੈ ਅਤੇ ਉਸਦੇ ਨਬੀ ਦਾ ਦੂਜਾ ਥਾਂ ਹੈ। ਹੇ ਨਾਨਕ! ਜੇ ਇਸਲਾਮ ਉਪਰ ਵਿਸ਼ਵਾਸ ਕਰੀਏ ਤਾਂ ਹੀ ਅੱਲਾਹ ਦੇ ਦਰਬਾਰ ਵਿਚ ਪ੍ਰਵਾਨ ਹੋ ਸਕੀਦਾ ਹੈ।"
152. ਮੀਆਂ ਮਿਠਾ ਦੇ ਜੁਆਬ ਵਿਚ ਕਿਹਾ ਹੈ:
"ਕੋਈ ਸ਼ੱਕ ਨਹੀਂ ਕਿ ਅੱਲਾਹ ਸਭ ਤੋਂ ਉਪਰ ਹੈ ਅਤੇ ਪਰੰਤੂ ਰਸੂਲ ਤਾਂ ਉਸਦਾ ਸੇਵਕ ਹੈ। ਹੇ ਸ਼ੇਖ! ਜੇ ਕਿਸੇ ਦੀ ਨੀਅੱਤ ਨੇਕ ਹੋਵੇ ਤਾਂ ਹੀ ਪ੍ਰਭੂ ਦੇ ਦਰ ਪ੍ਰਵਾਨ ਹੁੰਦਾ ਹੈ।"

ਮੀਆਂ ਮਿੱਠੇ ਨੇ ਕਿਹਾ ਕਿ ਜਿਵੇਂ ਤੇਲ ਤੋਂ ਬਿਨ੍ਹਾਂ ਦੀਵਾ ਨਹੀਂ ਬਲ ਸਕਦਾ, ਉਸੇ ਤਰਾਂ ਰਸੂਲ ਤੋਂ ਬਿਨਾਂ ਅੱਲਾਹ ਤਕ ਪਹੁੰਚ ਨਹੀਂ ਹੋ ਸਕਦੀ। ਇਸ ਵਿਚਾਰ ਦੇ ਜੁਆਬ ਵਿਚ ਗੁਰੂ-ਬਾਬੇ ਨੇ ਸਿਰੀ ਰਾਗ[153] ਵਿਚ ਸ਼ਬਦ ਉਚਾਰਿਆ:

ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ॥
ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥
ਸਭ ਦੁਨੀਆ ਆਵਣ ਜਾਣੀਆ॥੩॥
ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥੪॥

ਫਿਰ ਮੀਆਂ ਮਿੱਠਾ ਪੁੱਛਣ ਲੱਗਾ ਕਿ ਕੀ ਕੁਰਾਨ, ਰੋਜ਼ੇ, ਨਮਾਜ਼ ਆਦਿ ਦੀ ਕੋਈ ਅਹਿਮੀਅਤ ਨਹੀਂ? ਤਾਂ ਗੁਰੂ ਜੀ ਨੇ ਇਕ ਸਲੋਕ ਗਾਇਆ[154]

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥

ਮੀਆਂ ਮਿੱਠਾ ਨੂੰ ਅਸਲ ਇਸਲਾਮ ਦੀ ਵਡਿਆਈ ਸਮਝ ਆ ਗਈ। ਉਸਨੇ ਗੁਰੂ ਜੀ ਨੂੰ ਕੁਝ ਦਿਨ ਹੋਰ ਆਪਣੇ ਕੋਲ ਰੱਖ ਕੇ ਆਪਣੇ ਮਨ ਦੀਆਂ ਕਈ ਸ਼ੰਕਾਵਾਂ ਨੂੰ ਦੂਰ ਕੀਤਾ ਅਤੇ ਬਾਕੀ ਜ਼ਿੰਦਗੀ ਸਦਾਚਾਰੀ ਜੀਵਨ ਜਿਉਂਦਿਆਂ ਖ਼ਾਲਕ ਦੀ ਖ਼ਲਕਤ ਦੀ ਖ਼ਿਦਮਤ ਕਰਨ ਦਾ ਪ੍ਰਣ ਕੀਤਾ।

## ਤਲਵੰਡੀ ਵਾਪਸੀ-ਕਰਤਾਪੁਰ ਦੀ ਸਥਾਪਨਾ

ਲਗਪਗ ਦੋ ਸਾਲ ਬਾਅਦ ਗੁਰੂ ਜੀ ਭਾਈ ਮਰਦਾਨਾ, ਭਾਈ ਮੂਲਾ, ਹੱਸੂ ਲੁਹਾਰ ਅਤੇ ਸੀਹੋ ਛੀਂਬਾ ਦੂਜੀ ਉਦਾਸੀ ਪੂਰੀ ਕਰਕੇ 1514 ਈ. ਨੂੰ ਤਲਵੰਡੀ ਪਰਤੇ। ਇਥੇ ਸਭ ਪਰਿਵਾਰ ਵਾਲੇ ਖੁਸ਼ ਸਨ ਤੇ ਰੋਜ਼ ਗੁਰਬਾਣੀ ਦਾ ਕੀਰਤਨ ਤੇ ਵਖਿਆਨ ਹੁੰਦਾ। ਸਾਰੇ ਨਗਰ ਵਿਚ ਜਿਵੇਂ ਅਨੰਦ ਦੀ ਵਰਖਾ ਹੋ ਰਹੀ ਸੀ। ਰਾਇ ਬੁਲਾਰ ਕਾਫ਼ੀ ਬੁੱਢਾ ਹੋ ਚੁੱਕਾ ਸੀ ਅਤੇ ਉਸਦੀਆਂ ਬੁੱਢੀਆਂ ਅੱਖਾਂ ਵਿਚ

---

153. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੫ ਉਪਰ ਅੰਕਿਤ ਇਸ ਸ਼ਬਦ ਦੇ ਅਰਥ ਹਨ: "ਇਸ ਦੇਹ ਰੂਪੀ ਦੀਵੇ ਵਿਚ ਧਰਮ ਗ੍ਰੰਥਾਂ ਦੇ ਪਾਠ ਦੇ ਅਭਿਆਸ ਦਾ ਤੇਲ ਤੇ ਪ੍ਰਭੂ-ਡਰ ਦੀ ਬੱਤੀ ਪਾ ਕੇ ਸੱਚ ਦੇ ਗਿਆਨ ਦੀ ਅੱਗ ਨਾਲ ਦੀਵੇ ਨੂੰ ਬਾਲ। ਅਜਿਹੇ ਚਾਨਣ ਨਾਲ ਹੀ ਪ੍ਰਭੂ ਮਿਲੇਗਾ। ਜਦ ਗੁਰੂ ਦਾ ਉਪਦੇਸ਼ ਦੇਹ ਨੂੰ ਮੋਮ (ਨਰਮ) ਕਰ ਦਿੰਦਾ ਹੈ ਤਾਂ ਸੁਖ ਪ੍ਰਾਪਤ ਹੁੰਦਾ ਹੈ। ਜੋ ਜਗਤ ਵਿਚ ਭਲੇ ਕੰਮ ਕਰਦਾ ਹੈ ਉਸੇ ਨੂੰ ਪਰਮਾਤਮਾ ਦੇ ਘਰ ਮਾਣ ਮਿਲਦਾ ਹੈ।"

154. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੦ ਉਪਰ ਦਰਜ ਇਸ ਸਲੋਕ ਦਾ ਭਾਵ ਹੈ: "ਰਹਿਮ ਨੂੰ ਆਪਣੀ ਮਸੀਤ, ਭਰੋਸੇ ਨੂੰ ਨਿਮਾਜ਼, ਕੁਰਾਨ ਨੂੰ ਨੇਕੀ, ਸ਼ਰਮ ਨੂੰ ਸੁਨੰਤ ਅਤੇ ਸ਼ਰਾਫ਼ਤ ਨੂੰ ਵਰਤ ਬਣਾ ਤਾਂ ਤੂੰ ਸੱਚਾ ਮੁਸਲਮਾਨ ਹੈ।"

ਚਮਕ ਆ ਗਈ। ਗੁਰੂ-ਬਾਬੇ ਕੋਲੋਂ ਅਸੀਸਾਂ ਲੈਂਦਾ ਤੇ ਗੁਰੂ-ਬਾਬੇ ਨੂੰ ਇਕ ਟਕ ਨਿਹਾਰਦਾ ਰਹਿੰਦਾ ਅਤੇ ਗਦ-ਗਦ ਹੁੰਦਾ ਰਹਿੰਦਾ।

ਹੁਣ ਸਮਾਂ ਆ ਚੁੱਕਾ ਸੀ ਕਿ ਸਿੱਖੀ ਦਾ ਇਕ ਕੇਂਦਰ ਸਥਾਪਿਤ ਕੀਤਾ ਜਾਵੇ। ਦੂਰ-ਦੂਰ ਦੇ ਲੋਕ ਵੱਡੀ ਗਿਣਤੀ ਵਿਚ ਗੁਰੂ ਨਾਨਕ ਸਾਹਿਬ ਦੇ ਅਨੁਯਾਈ ਬਣ ਚੁੱਕੇ ਸਨ। ਹਾਰੇ, ਲਿਤਾੜੇ, ਦੱਬੇ ਤੇ ਸ਼ੋਸ਼ਿਤ ਵਰਗਾਂ ਨੂੰ ਆਪਣੀ ਮੁਕਤੀ ਦਾ ਰਾਹ ਗੁਰੂ ਨਾਨਕ ਦੇ ਰੂਪ ਵਿਚ ਨਜ਼ਰ ਆ ਰਿਹਾ ਸੀ। ਇਨ੍ਹਾਂ ਸਭ ਨੂੰ ਇਕ ਜਥੇਬੰਦੀ ਵਿਚ ਲਿਆਉਣ ਅਤੇ ਆਪਣੇ ਮਿਸ਼ਨ ਦੀ ਨਿਰੰਤਰਤਾ ਵਾਸਤੇ ਗੁਰੂ ਜੀ ਇਕ ਮਜ਼ਬੂਤ ਕੇਂਦਰ ਸਥਾਪਿਤ ਕਰਨਾ ਚਾਹੁੰਦੇ ਸਨ। ਇਸ ਬਾਰੇ ਗੁਰੂ ਜੀ ਨੇ ਆਪਣੇ ਨੇੜਲੇ ਸਹਿਯੋਗੀਆਂ ਨਾਲ ਲੰਬਾ ਮਸ਼ਵਰਾ ਕੀਤਾ। ਇਹ ਮਸ਼ਵਰਾ ਵੀ ਵਿਚਾਰਾਧੀਨ ਆਇਆ ਕਿ ਤਲਵੰਡੀ ਨੂੰ ਹੀ ਕੇਂਦਰ ਲਈ ਚੁਣ ਲਿਆ ਜਾਵੇ। ਅਖ਼ੀਰ ਦੋ ਕਾਰਨਾਂ ਕਰਕੇ ਇਸ ਤਜਵੀਜ ਨੂੰ ਰੱਦ ਕਰ ਦਿੱਤਾ ਗਿਆ। ਪਹਿਲਾ ਕਾਰਨ ਇਹ ਸੀ ਕਿ ਤਲਵੰਡੀ ਲਾਹੌਰ ਤੋਂ ਦੂਰ ਸੀ ਅਤੇ ਤਲਵੰਡੀ ਦਾ ਹੋਰ ਕੋਈ ਵਿਸ਼ੇਸ਼ ਮਹੱਤਵ ਨਹੀਂ ਸੀ; ਦੂਜਾ ਕਾਰਨ ਇਹ ਸੀ ਕਿ ਤਲਵੰਡੀ ਦੇ ਇਰਦ-ਗਿਰਦ ਮੁਸਲਮਾਨ ਭਾਰੀ ਗਿਣਤੀ ਵਿਚ ਰਹਿੰਦੇ ਸਨ। ਗੁਰੂ ਨਾਨਕ ਜੀ ਚਾਹੁੰਦੇ ਸਨ ਕਿ ਕੇਂਦਰ ਉਸ ਸਥਾਨ ਉਪਰ ਬਣਾਇਆ ਜਾਵੇ ਜਿੱਥੇ ਸਭ ਧਰਮਾਂ ਦੇ ਲੋਕ ਰਹਿੰਦੇ ਹੋਣ ਤੇ ਲਾਹੌਰ ਵਰਗੇ ਵੱਡੇ ਸ਼ਹਿਰ ਦੇ ਨੇੜੇ ਹੋਵੇ।

ਗੁਰੂ ਜੀ ਦਾ ਇਕ ਸਿੱਖ ਅਜਿੱਤਾ ਪੱਖੋਕੇ ਦਾ ਰਹਿਣ ਵਾਲਾ ਸੀ। ਪੱਖੋਕੇ ਪਿੰਡ ਤਲਵੰਡੀ ਤੋਂ 110 ਮੀਲ ਦੂਰੀ 'ਤੇ ਸਥਿਤ ਸੀ। ਅਜਿੱਤਾ ਰੰਧਾਵਾ ਇਸ ਪਿੰਡ ਦਾ ਚੌਧਰੀ ਸੀ। ਅਜਿੱਤਾ ਰੰਧਾਵਾ ਨੇ ਪੱਖੋਕੇ ਵਿਖੇ ਇਹ ਕੇਂਦਰ ਬਣਾਉਣ ਦੀ ਤਜਵੀਜ ਰਖੀ, ਜਿਹੜੀ ਕਿ ਗੁਰੂ ਜੀ ਨੂੰ ਪਸੰਦ ਆ ਗਈ। ਅਜਿੱਤੇ ਰੰਧਾਵੇ ਨੇ ਨਵਾਂ ਕੇਂਦਰ ਸਥਾਪਿਤ ਕਰਨ ਲਈ ਹਰ ਤਰ੍ਹਾਂ ਦੇ ਸਹਿਯੋਗ ਦਾ ਵਾਅਦਾ ਵੀ ਕੀਤਾ। ਪੱਖੋਕੇ ਪਿੰਡ ਦੇ ਸਭ ਲੋਕਾਂ ਨੇ ਖੁਸ਼ੀ-ਖੁਸ਼ੀ ਇਸ ਨਵੇਂ ਕੇਂਦਰ ਦੇ ਲਈ ਜ਼ਮੀਨ ਦੇ ਕੇ ਖ਼ੁਦ ਨੂੰ ਵਡਭਾਗਾ ਸਮਝਿਆ। ਹਕੂਮਤ ਨੇ ਇਸ ਕੰਮ ਵਿਚ ਰੁਕਾਵਟ ਪਾਉਣ ਦਾ ਜਿੰਮਾ ਆਪਣੇ ਅਧਿਕਾਰੀ ਦੁਨੀ ਚੰਦ ਕਰੋੜੀਏ ਨੂੰ ਦਿੱਤਾ। ਹਾਕਮ ਅਜਿਹੇ ਕੇਂਦਰ ਦੀ ਸਥਾਪਨਾ ਨਾਲ ਡਰ ਮਹਿਸੂਸ ਕਰਦੇ ਸਨ। ਉਹ ਸਮਝਦੇ ਸਨ ਕਿ ਲੋਕ ਇੱਕਠੇ ਹੋ ਕੇ ਉਨ੍ਹਾਂ ਵਿਰੁੱਧ ਕੋਈ ਅੰਦੋਲਨ ਛੇੜ ਸਕਦੇ ਹਨ। ਦੁਨੀ ਚੰਦ ਗੁਰੂ-ਬਾਬੇ ਦਾ ਸ਼ਰਧਾਲੂ ਸੀ ਅਤੇ ਉਸਨੇ ਸੂਝ-ਬੂਝ ਨਾਲ ਸਰਕਾਰ ਦੀ ਰੁਕਾਵਟ ਦੂਰ ਕਰਵਾ ਲਈ। ਉਸਨੇ ਹੋਰ ਵੀ ਬਹੁਤ ਸਹਾਇਤਾ ਕੀਤੀ।[155]

ਅਖ਼ੀਰ 9 ਜਨਵਰੀ 1516[156] ਈ. ਨੂੰ ਇਸ ਅਸਥਾਨ ਉੱਪਰ ਕਰਤਾਪੁਰ ਨਾਂ ਦੇ ਨਗਰ ਦੀ ਸਥਾਪਨਾ ਕਰਦਿਆਂ ਮੋੜ੍ਹੀ ਗੱਡ ਦਿੱਤੀ ਗਈ ਅਤੇ ਗੁਰੂ-ਬਾਬੇ ਦਾ ਸਾਰਾ ਪਰਿਵਾਰ ਇਸ ਨਵੇਂ ਨਗਰ ਵਿਚ ਆ ਗਿਆ। ਭਾਈ ਮਰਦਾਨੇ ਦਾ ਸਾਰਾ ਪਰਿਵਾਰ ਵੀ ਇਥੇ ਆ ਗਿਆ ਸੀ। ਰਾਵੀ ਦਰਿਆ ਦੇ ਕੰਢੇ ਵਸੇ

155. Kirpal Singh : 'Guru Nanak-A Biography' in *History of the Sikhs and Their Religion* (Eds. Kirpal Singh & Kharak Singh), p. 45.
156. Prof. Sahib Singh, *Guru Nanak Dev and His Teachings*, p.108.

ਸ਼ਹਿਰ ਵਿਚ ਰੌਣਕ ਵਧਣ ਲਗ ਪਈ। ਗੁਰੂ ਜੀ ਦੇ ਅਨੇਕਾਂ ਪ੍ਰੇਮੀ ਇਥੇ ਇਸ ਤਰ੍ਹਾਂ ਆਉਂਦੇ ਜਿਵੇਂ ਇਹ ਕੋਈ ਤੀਰਥ ਸਥਾਨ ਹੋਵੇ। ਇਨ੍ਹਾਂ ਵਿਚੋਂ ਕਈ ਤਾਂ ਇਥੇ ਪੱਕੇ ਤੌਰ 'ਤੇ ਵੱਸਣ ਲਗ ਪਏ। ਸੱਚਮੁਚ ਇਸ ਨਵੇਂ ਨਗਰ ਦੇ ਨਾਂ ਦੇ ਮੁਤਾਬਿਕ ਇਉਂ ਲਗਦਾ ਸੀ ਜਿਵੇਂ ਸ੍ਰਿਸ਼ਟੀ-ਕਰਤਾ ਪ੍ਰਭੂ ਇਥੇ ਵੱਸ ਰਿਹਾ ਹੋਵੇ।

**ਅੱਚਲ-ਯੋਗੀਆਂ ਦੇ ਪਾਖੰਡ ਦਾ ਪਰਦਾਫਾਸ਼**

ਪ੍ਰੋ. ਸਾਹਿਬ ਸਿੰਘ ਦਾ ਮਤ ਹੈ ਕਿ ਗੁਰੂ ਨਾਨਕ ਜੀ ਇਥੋਂ ਹੀ ਬਟਾਲੇ ਤੋਂ ਤਿੰਨ ਮੀਲ ਦੀ ਦੂਰੀ 'ਤੇ ਸਥਿਤ ਅੱਚਲ ਵਿਖੇ 1518 ਈ. ਦੇ ਮਾਰਚ ਮਹੀਨੇ ਦੇ ਆਰੰਭ ਵਿਚ, ਸ਼ਿਵਰਾਤਰੀ ਦੇ ਮੇਲੇ ਉਪਰ ਆਪਣੇ ਧਰਮ ਦਾ ਪ੍ਰਚਾਰ ਕਰਨ ਗਏ ਸਨ।[157] ਅੱਚਲ ਪੰਜਾਬ ਦਾ ਪ੍ਰਾਚੀਨ ਸਮੇਂ ਯੋਗੀਆਂ-ਨਾਥਾਂ ਦਾ ਮਜ਼ਬੂਤ ਕੇਂਦਰ ਰਿਹਾ ਹੈ ਅਤੇ ਇਥੇ ਸ਼ਿਵਰਾਤਰੀ ਦਾ ਮੇਲਾ ਖ਼ੂਬ ਭਰਦਾ ਹੈ। ਗੁਰੂ ਨਾਨਕ ਸਾਹਿਬ ਦਾ ਇਹ ਸਫ਼ਲ ਢੰਗ ਸੀ ਕਿ ਉਹ ਅਜਿਹੇ ਮੇਲਿਆਂ ਵਿਚ ਜਾ ਕੇ ਇਕੱਠੇ ਹੋਏ ਲੋਕਾਂ ਨੂੰ ਸਿੱਖ ਮਤ ਦੇ ਉਪਦੇਸ਼ਾਂ ਦੀ ਜਾਣਕਾਰੀ ਦੇ ਦਿੰਦੇ ਸਨ। ਇਸ ਲਈ ਉਨ੍ਹਾਂ ਨੂੰ ਨਾ ਤਾਂ ਖ਼ਰਚਾ ਕਰਨ ਪੈਂਦਾ ਸੀ ਅਤੇ ਨਾ ਹੀ ਵਿਸ਼ੇਸ਼ ਮਿਹਨਤ ਕਰਨੀ ਪੈਂਦੀ ਸੀ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜਦੋਂ ਅੱਚਲ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਉਥੇ ਹਜ਼ਾਰਾਂ ਲੋਕ ਇਕੱਠੇ ਹੋ ਕੇ ਯੋਗੀਆ ਦੇ ਕਰਤੱਬ ਦੇਖ ਕੇ ਪ੍ਰਭਾਵਿਤ ਹੋ ਰਹੇ ਸਨ। ਕੋਈ ਯੋਗੀ ਧੂਣੀ ਧੁਖਾ ਕੇ ਬੈਠਾ ਸੀ, ਕੋਈ ਪਿੰਡੇ ਉਪਰ ਸੁਆਹ ਮੱਲ ਕੇ ਧਿਆਨ ਮੁਦਰਾ ਵਿਚ ਬੈਠਾ ਸੀ। ਇਸੇ ਤਰ੍ਹਾਂ ਕੋਈ ਹੱਠਯੋਗੀ ਇਕ ਲੱਤ ਦੇ ਭਾਰ ਖੜ੍ਹਾ ਸੀ ਅਤੇ ਕੋਈ ਯੋਗੀ ਸਿਰ ਭਾਰ ਸਿੱਧਾ ਖੜ੍ਹਾ ਸੀ। ਇਕ ਯੋਗੀ ਨੇ ਆਪਣਾ ਸਿਰ ਧਰਤੀ ਵਿਚ ਟੋਇਆ ਪੁੱਟ ਕੇ ਦੱਬਿਆ ਹੋਇਆ ਸੀ-ਉਸਦਾ ਦਾਅਵਾ ਸੀ ਕਿ ਉਹ ਯੋਗ-ਸਾਧਨਾ ਦੀ ਸਿੱਧੀ ਦੁਆਰਾ ਬਿਨਾ ਸਾਹ ਲਿਆਂ ਜੀ ਸਕਦਾ ਹੈ। ਕੋਈ ਦਾਅਵਾ ਕਰਦਾ ਸੀ ਕਿ ਉਹ ਯੋਗ-ਸ਼ਕਤੀ ਨਾਲ ਹਵਾ ਵਿਚ ਪੰਛੀਆਂ ਵਾਂਗ ਉੱਡ ਸਕਦਾ ਹੈ ਅਤੇ ਕੋਈ ਕਹਿ ਰਿਹਾ ਸੀ ਕਿ ਉਹ ਆਪਣੀ ਸ਼ਕਤੀ ਦੇ ਸਹਾਰੇ ਪਾਣੀ ਦੇ ਉਪਰ ਚੱਲ ਸਕਦਾ ਹੈ। ਭੋਲੇ-ਭਾਲੇ ਲੋਕ ਇਨ੍ਹਾਂ ਨੂੰ ਚੜ੍ਹਾਵੇ ਚੜ੍ਹਾਅ ਰਹੇ ਸਨ ਅਤੇ ਮੱਥਾ ਟੇਕ ਰਹੇ ਸਨ। ਆਮ ਵਿਅਕਤੀ ਇਸੇ ਨੂੰ ਧਰਮ ਸਮਝ ਲੈਂਦਾ ਹੈ, ਜਦੋਂ ਕਿ ਧਰਮ ਜੀਵਨ-ਕਲਾ ਹੈ। ਧਰਮ, ਮਦਾਰੀਪੁਣਾ ਤਾਂ ਬਿਲਕੁਲ ਨਹੀਂ। ਮੇਲਾ ਘੁੰਮਦਿਆਂ ਗੁਰੂ ਜੀ ਤੇ ਮਰਦਾਨਾ ਲੋਕਾਂ ਦੀ ਅਗਿਆਨਤਾ ਅਤੇ ਯੋਗੀਆਂ ਦੀ ਚਲਾਕੀ ਉਪਰ ਅਫ਼ਸੋਸ ਕਰ ਰਹੇ ਸਨ। ਮਰਦਾਨਾ ਕਹਿਣ ਲੱਗਾ, "ਬਾਬਾ! ਸਾਨੂੰ ਵੀਹ ਵਰ੍ਹੇ ਹੋ ਗਏ ਲੋਕਾਂ ਨੂੰ ਸੱਚ ਦਾ ਗਿਆਨ ਦਿੰਦਿਆਂ...ਪਰ ਲੋਕ ਤਾਂ ਹਟੇ ਨਹੀਂ। ਲੋਕ ਉਹੀ ਕੁਝ ਕਰਦੇ ਜਾ ਰਹੇ ਹਨ ਜਿਨ੍ਹਾਂ ਵਿਰੁੱਧ ਤੂੰ ਲੋਕਾਂ ਨੂੰ ਸੁਨੇਹਾ ਦਿੰਦਾ ਰਿਹਾ ਹੈਂ...ਕੀ ਫ਼ਾਇਦਾ ?" ਭਾਈ ਮਰਦਾਨਾ ਨਿਰਾਸ਼ ਹੋ ਗਿਆ। ਉਸਨੂੰ ਜਾਪਿਆ ਕਿ 18-

157. *Guru Nanak Dev and His Teachings*, p. 125.
ਕੁਝ ਵਿਦਵਾਨਾਂ ਨੇ ਗੁਰੂ ਜੀ ਦੇ ਅੱਚਲ ਜਾਣ ਦਾ ਸਮਾਂ 1538 ਈ. ਵੀ ਮੰਨਿਆ ਹੈ ਅਤੇ ਇਸ ਯਾਤਰਾ ਨੂੰ ਉਨ੍ਹਾਂ ਨੇ 'ਪੰਜਵੀਂ ਉਦਾਸੀ' ਵੀ ਕਿਹਾ ਹੈ। ਪਰ ਸਾਡੇ ਮੁਤਾਬਿਕ ਇਹ ਯਾਤਰਾ 1518 ਈ. ਨੂੰ ਹੋਈ ਸੀ ਅਤੇ ਅਸੀਂ ਕੁਲ ਤਿੰਨ ਉਦਾਸੀਆਂ ਹੀ ਮੰਨ ਰਹੇ ਹਾਂ।

20 ਸਾਲਾਂ ਦੀ ਮਿਹਨਤ ਦਾ ਕੋਈ ਲਾਭ ਨਹੀਂ ਹੋਇਆ। ਪਰਿਵਾਰਾਂ ਵਾਲੇ ਵੀ ਦੁਖੀ ਰਹੇ ਤੇ ਉਹ ਅਨੇਕਾਂ ਤਕਲੀਫਾਂ ਸਹਿੰਦੇ ਰਹੇ, ਪਰ ਲੋਕ ਸੁਧਰੇ ਨਹੀਂ...ਸ਼ਾਇਦ ਲੋਕ ਸੁਧਰਨਾ ਹੀ ਨਹੀਂ ਚਾਹੁੰਦੇ। ਗੁਰੂ ਨਾਨਕ ਸਾਹਿਬ ਭਾਈ ਮਰਦਾਨੇ ਦੇ ਨਿਰਾਸ਼ਤਾ ਭਰੇ ਬੋਲਾਂ ਨੂੰ ਸੁਣ ਕੇ ਮੁਸਕਰਾ ਪਏ। ਉਨ੍ਹਾਂ ਨੇ ਭਾਈ ਮਰਦਾਨੇ ਨੂੰ ਸਮਝਾਉਂਦਿਆਂ ਫੁਰਮਾਇਆ[158] :

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥

'ਸਤਯਮੇਵ ਜਯਤੇ' ਅੰਤ ਨੂੰ ਜਿੱਤ ਸੱਚ ਦੀ ਹੁੰਦੀ ਹੈ। ਕੋਈ ਸ਼ੱਕ ਨਹੀਂ ਕਿ ਬਹੁਤੀ ਵੇਰ 'ਕੂੜ' ਸ਼ਕਤੀਸ਼ਾਲੀ ਲਗਦਾ ਹੈ, ਪਰ ਅਖ਼ੀਰ ਨਿਬੇੜਾ ਸੱਚ ਦੇ ਆਧਾਰ ਉੱਪਰ ਹੁੰਦਾ ਹੈ। ਦੁਨੀਆ ਵਿਚ ਨਾਕਾਰਾਤਮਕ ਸ਼ਕਤੀਆਂ ਵਧੇਰੇ ਕ੍ਰਿਆਸ਼ੀਲ ਹਨ ਜਦੋਂ ਕਿ ਸੱਚ ਸਹਿਜ ਵਿਚ ਵਿਚਰਦਾ ਹੈ। ਸੱਚ ਤੋਂ ਉੱਪਰ ਜਗਤ ਵਿਚ ਕੁਝ ਨਹੀਂ। ਸੱਚ ਅਬਦਲ ਰਹਿੰਦਾ ਹੈ ਜਦੋਂ ਕਿ ਝੂਠ ਨੂੰ ਆਪਣੀ ਹੋਂਦ ਬਰਕਰਾਰ ਰੱਖਣ ਲਈ ਪਲ-ਪਲ ਬਦਲਣਾ ਪੈਂਦਾ ਹੈ। ਭਲੇ ਲੋਕ ਸੱਚ ਦਾ ਸਾਥ ਦਿੰਦੇ ਹਨ ਤੇ ਸੱਚ ਦੀ ਖ਼ਾਤਿਰ ਕੋਈ ਕੁਰਬਾਨੀ ਕਰ ਕੇ ਉਨ੍ਹਾਂ ਨੂੰ ਸੱਚਾ ਤੇ ਅੰਦਰੂਨੀ ਸੁੱਖ ਮਿਲਦਾ ਹੈ। ਕਈ ਵੇਰ ਸੱਚ ਦੇ ਰਾਹ ਤੁਰਨ ਵਾਲੇ ਦੇ ਨਾਲ ਕੋਈ ਨਹੀਂ ਤੁਰਦਾ, ਪਰ ਇਸ ਰਾਹ ਉੱਪਰ ਕੁਝ ਲੋਕ ਚੱਲਦੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਵੀ ਅਜਿਹੇ ਹੀ ਜੁਝਾਰੂ ਮਹਾਂਪੁਰਸ਼ ਸਨ, ਜੋ ਸੱਚ ਦੇ ਪੁਜਾਰੀ ਸਨ ਅਤੇ ਸੱਚ ਹੀ ਉਨ੍ਹਾਂ ਲਈ ਪ੍ਰਭੂ ਸੀ। ਗੁਰੂ ਜੀ ਤੇ ਭਾਈ ਮਰਦਾਨਾ ਨੇ ਦੇਖਿਆ ਕਿ ਇਕ ਯੋਗੀ ਦੇ ਦੁਆਲੇ ਬੜੀ ਭੀੜ ਇਕੱਠੀ ਹੋਈ ਸੀ। ਉਹ ਵੀ ਭੀੜ ਨੂੰ ਚੀਰ ਕੇ ਯੋਗੀ ਦੇ ਨੇੜੇ ਜਾ ਪੁੱਜੇ। ਯੋਗੀ ਅੱਖਾਂ ਮੀਟ ਕੇ ਦਾਅਵਾ ਕਰ ਰਿਹਾ ਸੀ ਉਹ ਤਿੰਨ ਲੋਕਾਂ[159] ਦੇ ਦੀਦਾਰ ਕਰ ਰਿਹਾ ਹੈ। ਲੋਕ ਉਸਨੂੰ ਦਛਣਾ ਦੇ ਰੂਪ ਵਿਚ ਕੁਝ ਪੈਸੇ ਦੇ ਕੇ ਪਰਲੋਕ ਵਿਚ ਆਪਣੇ ਪਿੱਤਰਾਂ ਦਾ ਹਾਲ ਪੁੱਛ ਰਹੇ ਸਨ। ਯੋਗੀ ਕੁਝ ਦੇਰ ਅੱਖਾਂ ਮੀਟ ਕੇ ਝੂਠ ਹੀ ਗੱਲਾਂ ਬਣਾ ਕੇ ਲੋਕਾਂ ਨੂੰ ਬੇਵਕੂਫ

158. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੫੩ ਉੱਪਰ ਦਰਜ ਇਸ ਸਲੋਕ ਦਾ ਭਾਵ ਹੈ: "(ਹੇ ਭਾਈ ਮਰਦਾਨਾ) ਮੈਂ ਤੈਨੂੰ ਸੱਚਾ ਉਪਦੇਸ਼ ਸੁਣਾਉਂਦਾ ਹਾਂ ਕਿ ਵਾਹਿਗੁਰੂ ਹਰ ਵਿਅਕਤੀ ਦੇ ਕੀਤੇ ਕਰਮਾਂ ਦਾ ਹਿਸਾਬ ਕਰਦਾ ਹੈ। ਖੋਟੇ ਕੰਮਾਂ ਵਾਲਿਆਂ ਨੂੰ ਮੌਤ ਦਾ ਫ਼ਰਿਸ਼ਤਾ ਸਜ਼ਾ ਦੇਵੇਗਾ ਅਤੇ ਉਥੇ ਕੋਈ ਜੀਵ ਆਪਣੀ ਜਾਨ ਬਚਾ ਨਹੀਂ ਸਕੇਗਾ। ਉਥੇ ਝੂਠੇ ਦਾ ਨਾਸ ਹੋਵੇਗਾ ਅਤੇ ਸੱਚਾ ਮਨੁੱਖ ਸਤਿਕਾਰਿਆ ਜਾਵੇਗਾ।"

159. ਤਿੰਨ ਲੋਕ ਭਾਵ ਬ੍ਰਹਿਮੰਡ ਦੇ ਤਿੰਨ ਭਾਗ ਇਹ ਹਨ: ਬ੍ਰਹਮ ਲੋਕ (ਦੇਵਤਿਆਂ ਦਾ ਸਥਾਨ), ਮਾਤ ਲੋਕ (ਮਨੁੱਖਾਂ ਦਾ ਸਥਾਨ) ਅਤੇ ਪਤਾਲ ਲੋਕ (ਰੂਹਾਂ ਤੇ ਸੱਪਾਂ ਆਦਿ ਦਾ ਸਥਾਨ)।

ਬਣਾ ਕੇ, ਉਨ੍ਹਾਂ ਤੋਂ ਪੈਸੇ ਬਟੋਰ ਰਿਹਾ ਸੀ। ਉਸ ਕੋਲ ਇਕ ਲੋਟਾ ਸੀ ਜਿਸ ਵਿਚ ਲੋਕ ਪੈਸੇ ਪਾ ਰਹੇ ਸਨ। ਇਹ ਲੋਟਾ ਯੋਗੀ ਨੇ ਆਪਣੇ ਸਾਹਮਣੇ ਰੱਖਿਆ ਹੋਇਆ ਸੀ। ਕੋਈ ਵਿਅਕਤੀ ਉਸਤੋਂ ਪੁੱਛਦਾ ਕਿ ਉਸਦੀ ਬੱਕਰੀ ਗੁੰਮ ਗਈ ਹੈ ਤੇ ਉਹ ਕਿੱਥੇ ਹੈ? ਤਾਂ ਯੋਗੀ ਬੜੀ ਹੁਸ਼ਿਆਰੀ ਨਾਲ ਦੱਸਦਾ ਕਿ ਤੇਰੀ ਬੱਕਰੀ ਤੇਰੇ ਘਰ ਤੋਂ ਵੀਹ ਕੋਹ ਦੂਰ ਘਾਹ ਚੁੱਗ ਰਹੀ ਹੈ...ਆਦਿ। ਸਭ ਲੋਕ ਸਮਝ ਰਹੇ ਸਨ ਕਿ ਯੋਗੀ ਜਾਣੀ-ਜਾਣ ਹੈ ਤੇ ਇਸਨੂੰ ਤ੍ਰਿੰਨਾਂ ਲੋਕਾਂ ਦੀ ਸੋਝੀ ਹੈ। ਕਿਸੇ ਨੇ ਪੁੱਛਿਆ ਕਿ ਮੇਰਾ ਬਲਦ ਚੋਰੀ ਹੋ ਗਿਆ ਹੈ ਤੇ ਉਹ ਇਸ ਵੇਲੇ ਕਿੱਥੇ ਹੈ? ਯੋਗੀ ਨੇ ਨਾਟਕ ਕਰਦਿਆਂ ਅੱਖਾਂ ਮੀਟੀਆਂ ਤਾਂ ਗੁਰੂ ਨਾਨਕ ਜੀ ਨੇ ਚੁੱਪ-ਚੁਪੀਤੇ ਉਸਦੇ ਪੈਸਿਆਂ ਵਾਲਾ ਲੋਟਾ ਉਸ ਅੱਗੋਂ ਚੁੱਕ ਕੇ ਉਸਦੀ ਪਿੱਠ ਪਿੱਛੇ ਰੱਖ ਦਿੱਤਾ। ਲੋਕ ਸਭ ਕੁਝ ਦੇਖ ਰਹੇ ਸਨ। ਜਦੋਂ ਕੁਝ ਦੇਰ ਬਾਅਦ ਯੋਗੀ ਨੇ ਅੱਖਾਂ ਖੋਲ੍ਹੀਆਂ ਤਾਂ ਉਹ ਪੈਸਿਆਂ ਨਾਲ ਭਰੇ ਲੋਟੇ ਨੂੰ ਸਾਹਮਣੇ ਨਾ ਵੇਖ ਕੇ, ਹੱਕਾ-ਬੱਕਾ ਰਹਿ ਗਿਆ। ਉਸਨੂੰ ਬਲਦ ਵਾਲੀ ਗੱਲ ਭੁੱਲ ਗਈ ਤੇ ਘਬਰਾ ਕੇ ਪੁੱਛਣ ਲੱਗਾ ਕਿ, "ਮੇਰਾ ਲੋਟਾ ਕਿੱਥੇ ਗਿਆ?" ਗੁਰੂ ਜੀ ਨੇ ਉਸਨੂੰ ਕਿਹਾ, "ਯੋਗੀ ਜੀ! ਤੁਸੀਂ ਅੱਖਾਂ ਮੀਟ ਕੇ ਵੇਖ ਲਉ ਕਿ ਤੁਹਾਡਾ ਲੋਟਾ ਕਿੱਥੇ ਹੈ?" ਯੋਗੀ ਸਮਝ ਗਿਆ ਕਿ ਉਸਦੇ ਪਾਖੰਡ ਦਾ ਪਾਜ ਉਘੜਨ ਵਾਲਾ ਹੈ ਤਾਂ ਉਹ ਅੱਬੜ-ਵਾਹੇ ਉਥੋਂ ਭੱਜਣ ਲੱਗਾ। ਲੋਕਾਂ ਨੂੰ ਆਪਣੀ ਬੇਵਕੂਫੀ ਤੇ ਯੋਗੀ ਦੀ ਹੁਸ਼ਿਆਰੀ ਦੀ ਸਮਝ ਆ ਗਈ। ਗੁਰੂ ਜੀ ਨੇ ਉਥੋਂ ਖਿਸਕ ਰਹੇ ਯੋਗੀ ਨੂੰ ਕਿਹਾ ਕਿ, "ਤੇਰਾ ਲੋਟਾ ਵੀਹ ਕੋਹ ਦੂਰ ਨਹੀਂ, ਸਗੋਂ ਤੇਰੇ ਪਿੱਛੇ ਹੀ ਪਿਆ ਸੀ।" ਉਹ ਯੋਗੀ ਗੁਰੂ ਜੀ ਦੇ ਪੈਰਾਂ ਉੱਪਰ ਲੇਟ ਗਿਆ ਅਤੇ ਸਭ ਲੋਕਾਂ ਤੋਂ ਮੁਆਫ਼ੀ ਮੰਗਣ ਲੱਗਾ। ਗੁਰੂ ਜੀ ਨੇ ਉਥੇ ਇੱਕਠੇ ਹੋਏ ਲੋਕਾਂ ਨੂੰ ਸੰਬੋਧਨ ਕਰਦਿਆਂ ਰਾਗ ਧਨਾਸਰੀ ਵਿਚ ਸ਼ਬਦ ਗਾਇਆ[160]:

160. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੬੨ ਉੱਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਸ਼ਰੀਰ ਜੇ ਕਾਗਜ਼ ਹੈ ਤਾਂ ਮਨ ਉਸ ਉਪਰ ਲਿਖਿਆ ਫੁਰਮਾਣ ਹੈ, ਪਰ ਮੂਰਖ ਬੰਦਾ ਇਸ ਨੂੰ ਪੜ੍ਹ ਨਹੀਂ ਸਕਦਾ। ਪ੍ਰਭੂ ਦੇ ਦਰਬਾਰ ਵਿਚ ਤ੍ਰਿੰਨ ਤਰ੍ਹਾਂ ਦੀ ਲਿਖਤ ਲਿਖੀ ਜਾਂਦੀ ਹੈ ਅਤੇ ਕੋਈ ਵੀ ਪਾਖੰਡ ਉਥੇ ਕੰਮ ਨਹੀਂ ਆਉਂਦਾ। ਜੇ ਕੋਈ ਨੇਕ ਹੋਵੇ ਤਾਂ ਸਭ ਉਸਦੀ ਨੇਕੀ ਦੀ ਗੱਲ ਕਰਦੇ ਹਨ। ਕਾਜ਼ੀ ਝੂਠ ਬੋਲਦਾ ਹੈ ਤਾਂ ਮੰਨੋ ਕਿ ਉਹ ਗੰਦ ਖਾਂਦਾ ਹੈ ਅਤੇ ਬ੍ਰਾਹਮਣ ਲੋਕਾਂ ਨਾਲ ਵਧੀਕੀਆਂ (ਦਾਨ-ਦਸ਼ਣਾ ਲਈ ਮਜ਼ਬੂਰ) ਕਰਦੇ ਹਨ ਤੇ ਦੂਜੇ ਪਾਸੇ ਖ਼ੁਦ ਨੂੰ ਧਰਮੀ ਸਦਾਉਂਦੇ ਹਨ। ਯੋਗੀ ਅਗਿਆਨੀ ਹੋਣ ਕਾਰਨ ਅੰਨ੍ਹਾ ਹੈ। ਇਸ ਤਰ੍ਹਾਂ ਇਹ ਤ੍ਰਿੰਨੇ ਪੁਜਾਰੀ ਲੋਕਾਂ ਦੀ ਬਰਬਾਦੀ ਦਾ ਕਾਰਨ ਬਣ ਰਹੇ ਹਨ। ਅਸਲ ਯੋਗੀ ਉਹ ਹੈ ਜੋ ਗੁਰੂ ਦੀ ਮਿਹਰ ਨਾਲ ਪਰਮਾਤਮਾ ਦੇ ਰਾਹ ਨੂੰ ਜਾਣ ਲੈਂਦਾ ਹੈ। ਇਸੇ ਤਰ੍ਹਾਂ ਸੱਚਾ ਕਾਜ਼ੀ ਉਹੀ ਹੈ ਜਿਹੜਾ ਗੁਰੂ ਦੀ ਰਹਿਮਤ ਸਦਕਾ ਦੁਨੀਆਂ ਵਲੋਂ ਉਪਰਾਮ ਹੋ ਜਾਂਦਾ ਹੈ ਅਤੇ, ਸਹੀ ਅਰਥਾਂ ਵਿਚ ਬ੍ਰਾਹਮਣ ਉਹੀ ਹੈ ਜਿਹੜਾ ਪ੍ਰਭੂ ਬਾਰੇ ਗਿਆਨ ਪ੍ਰਾਪਤ ਕਰ ਲਵੇ। ਅਜਿਹੇ ਪੁਰਸ਼ ਆਪਣਾ ਭਲਾ ਤਾਂ ਕਰਦੇ ਹੀ ਹਨ, ਦੂਜਿਆਂ ਦਾ ਵੀ ਭਲਾ ਕਰ ਜਾਂਦੇ ਹਨ। ਬੁੱਧੀਮਾਨ ਵਿਅਕਤੀ ਉਹੀ ਹੈ ਜਿਹੜਾ ਆਪਣੇ ਔਗੁਣਾਂ ਨੂੰ ਦੂਰ ਕਰਕੇ ਆਪਣੇ ਮੱਥੇ ਉਪਰ ਪ੍ਰਭੂ ਦੀ ਬਖ਼ਸ਼ਿਸ਼ ਰੂਪੀ ਤਿਲਕ ਲਵਾ ਲੈਂਦਾ ਹੈ।"

ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥
ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ॥੧॥
ਨਾਨਕ ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥੧॥ਰਹਾਉ॥
ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥
ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ॥
ਕਾਜੀ ਸੋ ਜੋ ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੩॥
ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥
ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥

ਹਜ਼ਾਰਾਂ ਲੋਕ ਗੁਰੂ ਜੀ ਦੇ ਕਰਾਂਤੀਕਾਰੀ ਵਿਚਾਰਾਂ ਨੂੰ ਹਿਰਦੇ ਵਿਚ ਵਸਾ ਰਹੇ ਸਨ। ਤਮਾਸ਼ਾ ਲਾ ਕੇ ਬੈਠੇ ਯੋਗੀਆਂ ਦੇ ਕੋਲ ਕੋਈ ਨਹੀਂ ਬੈਠਾ ਸੀ। ਉਨ੍ਹਾਂ ਯੋਗੀਆਂ ਵਿਚ ਖਲਬਲੀ ਮਚ ਗਈ ਕਿ ਬਾਬਾ ਨਾਨਕ ਨੇ ਇਥੇ ਆ ਕੇ ਉਨ੍ਹਾਂ ਦੇ ਹਲਵੇ-ਮੰਡੇ ਉੱਪਰ ਲੱਤ ਮਾਰੀ ਹੈ। ਹੌਲੀ-ਹੌਲੀ ਗੁਰੂ ਨਾਨਕ ਸਾਹਿਬ ਦੇ ਇਰਦ-ਗਿਰਦ ਹਜ਼ਾਰਾਂ ਲੋਕ ਜੁੜ ਗਏ ਅਤੇ ਬਹੁਤ ਸਾਰੇ ਯੋਗੀ ਤੇ ਨਾਥ ਵੀ ਉਥੇ ਆ ਗਏ, ਜਿਥੇ ਗੁਰੂ ਜੀ ਧਨਾਸਰੀ ਰਾਗ[161] ਵਿਚ ਸ਼ਬਦ ਦਾ ਗਾਇਣ ਕਰ ਰਹੇ ਸਨ:

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

161. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੬੨ ਉੱਪਰ ਦਰਜ ਇਸ ਕਰਾਂਤੀਕਾਰੀ ਸ਼ਬਦ ਦਾ ਭਾਵ ਹੈ: "ਇਸ ਬੁਰੇ ਦੌਰ ਵਿਚ ਲੋਕ ਸੱਚ ਤੇ (ਸੱਚੇ) ਯੋਗ ਨੂੰ ਨਹੀਂ ਸਮਝਦੇ। ਸੰਸਾਰ ਦੇ ਪਵਿੱਤਰ ਅਸਥਾਨ (ਪਾਖੰਡ ਕਾਰਨ) ਅਪਵਿੱਤਰ ਹੋ ਗਏ ਹਨ ਅਤੇ ਜਗਤ ਜਿਵੇਂ ਡੁੱਬਦਾ ਜਾ ਰਿਹਾ ਹੈ। ਹੁਣ ਤਾਂ ਕੇਵਲ ਪ੍ਰਭੂ ਦਾ ਨਾਮ ਹੀ ਸ਼੍ਰੇਸ਼ਟ ਹੈ। ਪਾਖੰਡੀ ਲੋਕ ਧੋਖਾ ਦੇਣ ਲਈ ਅੱਖਾਂ ਮੀਟ ਕੇ ਸਮਾਧੀਆਂ ਲਾਉਣ ਦਾ ਢੋਂਗ ਕਰਦੇ ਹਨ। ਆਪਣੇ ਅੰਗੂਠੇ ਤੇ ਦੋ ਉਂਗਲਾਂ ਨਾਲ ਨੱਕ ਨੂੰ ਫੜ ਕੇ ਲੋਕਾਂ ਨੂੰ ਦੱਸਦੇ ਹਨ "ਮੈਂ ਤਿੰਨਾਂ ਜਹਾਨਾਂ ਨੂੰ ਵੇਖ ਰਿਹਾ ਹਾਂ।" ਪਰ, ਇਨ੍ਹਾਂ ਨੂੰ ਆਪਣੇ ਪਿੱਛੇ ਪਈ ਵਸਤੂ ਤਾਂ ਦਿਸਦੀ ਨਹੀਂ। ਪਦਮ-ਆਸਨ ਲਾ ਕੇ ਲੋਕਾਂ ਨੂੰ ਪ੍ਰਭਾਵਿਤ ਕਰਦੇ ਹਨ। (ਦੇਖੋ ਲੋਕੋ!) ਖੱਤਰੀ ਆਪਣਾ ਧਰਮ ਛੱਡ ਗਏ ਹਨ ਅਤੇ ਉਹ ਮੁਸਲਮਾਨਾਂ ਦੀ ਸੰਸਕ੍ਰਿਤੀ ਨੂੰ ਧਾਰਨ ਕਰ ਚੁੱਕੇ ਹਨ। ਸਭ ਲੋਕ ਬੁਰਾਈ ਦੇ ਰਾਹ ਪੈ ਗਏ ਹਨ। ਕਈ ਲੋਕ ਪੁਰਾਣਾਂ ਅਤੇ ਵੇਦਾਂ ਨੂੰ ਪੜ੍ਹਦੇ-ਵਿਚਾਰਦੇ ਰਹਿੰਦੇ ਹਨ; ਪਰੰਤੂ ਪ੍ਰਭੂ ਦੇ ਨਾਮ ਤੋਂ ਬਿਨਾ ਕਿਸੇ ਦਾ ਕੁਝ ਸੰਵਰਦਾ ਨਹੀਂ।"

ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥
ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥

ਇਸ ਸ਼ਬਦ ਦੀ ਸਮਾਪਤੀ ਤੋਂ ਬਾਅਦ ਗੁਰੂ ਜੀ ਨੇ ਭਗਤ ਕਬੀਰ ਦਾ ਸ਼ਬਦ[162] ਵੀ ਗਾਇਆ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ੇ ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥੪॥

ਬਹੁਤ ਸਾਰੇ ਯੋਗੀ ਗੁਰੂ ਜੀ ਦੀ ਸ਼ਰਨ ਵਿਚ ਆ ਗਏ ਜਦੋਂ ਕਿ ਕੁਝ ਯੋਗੀ ਗੁਰੂ ਜੀ ਦੇ ਪ੍ਰਚਾਰ ਦੇ ਪ੍ਰਭਾਵ ਨੂੰ ਵੇਖਕੇ ਕ੍ਰੋਧ ਵਿਚ ਆ ਗਏ। ਉਨ੍ਹਾਂ ਵਿਚੋਂ ਇਕ ਯੋਗੀ ਦਾ ਨਾਂ ਭੰਗਰਨਾਥ ਸੀ। ਉਹ ਗੁੱਸੇ ਨਾਲ ਭਰਿਆ ਬੋਲਿਆ ਕਿ, "ਤੂੰ ਲੋਕਾਂ ਨੂੰ ਮਰਯਾਦਾ ਤੇ ਪਰੰਪਰਾ ਤੋਂ ਉਲਟ ਰਾਹ ਪਾ ਰਿਹੈਂ ਅਤੇ ਧਰਮ-ਗ੍ਰੰਥਾਂ ਵਿਰੁੱਧ ਭੜਕਾਅ ਰਿਹਾ ਹੈ। ਤੂੰ ਤਾਂ ਦੁੱਧ ਵਿਚ ਕਾਂਜੀ ਮਿਲਾਉਣ ਦਾ ਕੰਮ ਕਰ ਰਿਹੈਂ"। ਉਸਨੇ ਗੁਰੂ ਜੀ ਦੁਆਰਾ ਮੁੜ ਤੋਂ ਗ੍ਰਿਹਸਤੀ ਬਣਨ ਉੱਪਰ ਸਖ਼ਤ ਇਤਰਾਜ਼ ਕੀਤਾ। ਗੁਰੂ ਜੀ ਨੇ ਉਸਨੂੰ ਸ਼ਾਂਤ ਰਹਿਣ ਲਈ ਕਿਹਾ ਅਤੇ ਸਮਝਾਇਆ ਕਿ ਯੋਗੀ ਸੰਸਾਰੀਆਂ ਦੁਆਰਾ ਮਿਲੇ ਦਾਨ ਉੱਪਰ ਪਲਦੇ ਹਨ ਅਤੇ

---

162. ਕਬੀਰ ਜੀ ਦਾ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੫ ਉੱਪਰ ਦਰਜ ਹੈ। ਇਸ ਦਾ ਭਾਵ ਹੈ :
"ਅਖੌਤੀ ਧਾਰਮਿਕ ਲੋਕ ਤਿੰਨ-ਤਿੰਨ ਗਜ਼ ਦੀ ਧੋਤੀ ਬੰਨਦੇ ਤੇ ਤਿਹਰੇ ਧਾਗੇ ਦੇ ਜਨੇਊ ਪਾਉਂਦੇ ਹਨ; ਗਲ੍ਹਾਂ ਵਿਚ ਮਾਲਾ ਅਤੇ ਹੱਥਾਂ ਵਿਚ ਲਿਸ਼ਕਦੇ ਲੋਟੇ ਰੱਖਦੇ ਹਨ। (ਅਸਲੀਅਤ ਇਹ ਹੈ ਕਿ) ਇਹ ਸੱਚੇ ਸੰਤ ਸਗੋਂ ਧੋਖੇਬਾਜ਼ ਲੋਕ ਹਨ। ਅਜਿਹੇ ਝੂਠੇ ਸੰਤ ਮੈਨੂੰ ਚੰਗੇ ਨਹੀਂ ਲੱਗਦੇ ਜਿਹੜਾ ਟਹਿਣੀਆਂ ਸਮੇਤ ਬ੍ਰਿਛ ਹੀ ਨਿਗਲ ਜਾਂਦੇ ਹਨ। ਇਹ ਪਾਖੰਡੀ ਲੋਕ ਲੱਕੜਾਂ ਨੂੰ ਵੀ ਧੋ ਕੇ ਬਾਲਦੇ ਹਨ ਤੇ ਬਰਤਨਾਂ ਨੂੰ ਖ਼ੂਬ ਮਾਂਜ ਕੇ ਪਵਿੱਤਰਤਾ ਦਾ ਢੌਂਗ ਕਰਦੇ ਹਨ ਪਰ ਆਦਮੀ ਨੂੰ ਸਾਬਤ ਹੀ ਹੜੱਪ ਜਾਂਦੇ ਹਨ। ਇਹ ਗੁਨਹਗਾਰ ਲੋਕ ਖ਼ੁਦ ਨੂੰ ਮੁੱਖੀਏ ਸੰਤ ਅਖਵਾਉਂਦੇ ਤੇ ਹਉਮੈ ਵਿਚ ਭਟਕਦਿਆਂ ਆਪਣੇ ਸੰਗੀ-ਸਾਥੀਆਂ ਨੂੰ ਵੀ ਲੈ ਡੁੱਬਦੇ ਹਨ। (ਅਖ਼ੀਰ ਇਨ੍ਹਾਂ ਉੱਪਰ ਵੀ ਤਰਸ ਕਰਦਿਆਂ ਫ਼ੁਰਮਾਉਂਦੇ ਹਨ) ਇਨ੍ਹਾਂ ਦੇ ਕੀ ਵੱਸ ਹੈ, ਪ੍ਰਭੂ ਨੇ ਹੀ ਇਨ੍ਹਾਂ ਨੂੰ ਇਸ ਪਾਸੇ ਤੋਰਿਆ ਹੈ। ਜਦੋਂ ਇਨ੍ਹਾਂ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ ਤਾਂ ਇਨ੍ਹਾਂ ਦਾ ਵੀ ਪਾਰ-ਉਤਾਰਾ ਹੋ ਜਾਂਦਾ ਹੈ।"

ਫਿਰ ਗ੍ਰਿਹਸਤੀਆਂ ਨੂੰ ਹੀ ਮਾੜਾ ਕਹਿੰਦੇ ਹਨ। ਗ੍ਰਿਹਸਤੀ ਯੋਗੀਆਂ ਤੋਂ ਉੱਤਮ ਹਨ ਜੋ ਕਿਰਤ ਕਰਕੇ ਆਪ ਤੇ ਆਪਣੇ ਪਰਿਵਾਰ ਨੂੰ ਪਾਲਦਿਆਂ ਸਨਮਾਨ ਜਨਕ ਜੀਵਨ ਜਿਉਂਦੇ ਹਨ ਤੇ ਲੋੜਵੰਦਾਂ ਨੂੰ ਵੀ ਕੁਝ ਨਾ ਕੁਝ ਦਿੰਦੇ ਹਨ। ਯੋਗੀਆਂ ਨੇ ਅਗਲਾ ਪ੍ਰਸ਼ਨ ਇਹ ਕੀਤਾ ਕਿ ਅਨੇਕਾਂ ਕਰਮ-ਕਾਂਡਾਂ ਦੇ ਬਾਵਜੂਦ ਜਦੋਂ ਕੁਝ ਹਾਸਲ ਨਹੀਂ ਹੁੰਦਾ ਤਾਂ ਦੋਸ਼ ਕਿਸ ਵਿਚ ਹੁੰਦਾ ਹੈ। ਗੁਰੂ ਜੀ ਨੇ ਸੂਹੀ ਰਾਗ[163] ਵਿਚ ਸ਼ਬਦ ਉਚਾਰਿਆਂ:

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥
ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥
ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥

ਇਸ ਤਰ੍ਹਾਂ ਲੱਗਦਾ ਸੀ ਕਿ ਅੱਜ ਸਿੱਧ ਛੇਤੀ ਨਾਲ ਬਾਬੇ ਨਾਨਕ ਅੱਗੇ ਝੁਕਣ ਵਾਲੇ ਨਹੀਂ ਸਨ। ਉਨ੍ਹਾਂ ਨੇ ਕੁਝ 'ਚਮਤਕਾਰ' ਕਰਕੇ ਆਪਣੀ ਯੋਗ-ਸ਼ਕਤੀ ਦਾ ਪ੍ਰਦਰਸ਼ਨ ਕਰਕੇ ਗੁਰੂ ਜੀ ਨੂੰ ਪ੍ਰਭਾਵਿਤ ਕਰਨ ਦੇ ਯਤਨ ਕਰਦਿਆਂ ਮੰਗ ਕੀਤੀ ਕਿ ਗੁਰੂ ਜੀ ਵੀ ਕੋਈ ਚਮਤਕਾਰ ਵਿਖਾਉਣ। ਗੁਰੂ ਜੀ ਨੂੰ ਯੋਗੀਆਂ ਦੇ 'ਚਮਤਕਾਰ' ਪਿੱਛੇ ਕੰਮ ਕਰਦੀ ਚਲਾਕੀ ਦੀ ਸਾਰੀ ਸਮਝ ਸੀ। ਗੁਰੂ ਜੀ ਅਜਿਹੇ ਮਦਾਰੀਆਂ ਦੇ ਕਈ ਤਮਾਸ਼ੇ ਵੇਖ ਚੁੱਕੇ ਸਨ। ਗੁਰੂ ਜੀ ਮੁਸਕਰਾਏ ਤਾਂ ਯੋਗੀ ਇਹ ਸਮਝ ਕੇ ਘਬਰਾ ਗਏ ਕਿ ਗੁਰੂ ਜੀ ਨੂੰ ਉਨ੍ਹਾਂ ਦੇ ਚਮਤਕਾਰਾਂ ਦਾ 'ਰਾਜ਼' ਪਤਾ ਲੱਗ ਗਿਆ ਹੈ। ਇਸ ਲਈ ਉਨ੍ਹਾਂ ਨੇ ਗੁਰੂ ਜੀ ਕੋਲ ਚੁੱਪਚਾਪ ਬੈਠਣ ਵਿਚ ਹੀ ਭਲਾਈ ਸਮਝੀ। ਯੋਗੀ ਦੇਖ ਚੁੱਕੇ ਸਨ ਕਿ ਤਿੰਨ ਲੋਕਾਂ ਦੇ ਦਰਸ਼ਨ ਕਰਨ ਵਾਲੇ ਯੋਗੀ ਨੂੰ ਹਜ਼ਾਰਾਂ ਲੋਕਾਂ ਦੇ ਸਾਹਮਣੇ ਸ਼ਰਮਿੰਦਾ ਹੋ ਕੇ ਮੁਆਫ਼ੀ ਮੰਗਣੀ ਪਈ ਸੀ। ਗੁਰੂ ਜੀ ਨੇ ਉਨ੍ਹਾਂ ਯੋਗੀਆਂ ਨੂੰ ਸਮਝਾਇਆ ਕਿ ਉਨ੍ਹਾ ਕੋਲ ਸੱਚੇ ਉਪਦੇਸ਼ ਦਾ ਚਮਤਕਾਰ ਹੈ।[164] ਗੁਰੂ ਜੀ ਨੇ ਉਨ੍ਹਾਂ ਨੂੰ ਝਿੜਕਦਿਆਂ ਫ਼ੁਰਮਾਇਆ

163. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੨੯ ਉੱਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਉਹੀ ਮਨੁੱਖ ਪ੍ਰਭੂ ਨੂੰ ਚੰਗਾ ਲੱਗਦਾ ਹੈ, ਜੋ ਉਸਨੂੰ ਭਾਉਂਦਾ ਹੈ। ਬਾਹਰੀ ਪਵਿੱਤਰਤਾ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ। ਇਹ ਸਮਝ ਗੁਰੂ ਤੋਂ ਹੀ ਮਿਲਦੀ ਹੈ। ਚੰਗੇ-ਮੰਦੇ ਦੀ ਪਛਾਣ ਕੇਵਲ ਪ੍ਰਭੂ ਹੀ ਕਰ ਸਕਦਾ ਹੈ। ਕੋਈ ਵਿਅਕਤੀ ਆਪਣੇ-ਆਪ ਇਹ ਦਾਅਵਾ ਨਹੀਂ ਕਰ ਸਕਦਾ ਕਿ ਉਸਨੂੰ ਪ੍ਰਭੂ ਚੰਗਾ ਸਮਝਦਾ ਹੈ। ਇਹ ਗੱਲ ਤਾਂ ਕਰਮਾਂ ਉੱਪਰ ਮੁਕਦੀ ਹੈ। ਪ੍ਰਭੂ ਦਾ ਨਾਮ ਰੂਪੀ ਅੰਮ੍ਰਿਤ ਪ੍ਰਭੂ ਤੋਂ ਹੀ ਮਿਲਦਾ ਹੈ। ਜਿਸਨੂੰ ਇਹ ਅੰਮ੍ਰਿਤ ਮਿਲ ਜਾਂਦਾ ਹੈ ਉਸਦੀ ਹਰ ਪਾਸੇ ਵਡਿਆਈ ਹੁੰਦੀ ਹੈ। ਅਜਿਹੇ ਵਡਭਾਗੀ ਨੂੰ ਸੱਚਾ ਸੁੱਖ ਮਿਲਦਾ ਹੈ ਤੇ ਉਸਦੀ ਸਾਰੀ ਕੁਲ ਨੂੰ ਵੀ ਸੁੱਖ ਦਿੰਦਾ ਹੈ।"

164. ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ॥ (ਭਾਈ ਗੁਰਦਾਸ, ਵਾਰਾਂ, 1.42)

ਕਿ ਤੁਹਾਡੀਆਂ ਇਹ ਚਮਤਕਾਰੀ ਸ਼ਕਤੀਆਂ ਉਸ ਵੇਲੇ ਕਿਉਂ ਕੰਮ ਨਹੀਂ ਕਰਦੀਆਂ ਜਦੋਂ ਮੁਸਲਿਮ ਹਾਕਮਾਂ ਨੇ ਹਿੰਦੂਆਂ ਦੇ ਮੰਦਰਾਂ ਨੂੰ ਅਪਮਾਨਿਤ ਕੀਤਾ ਅਤੇ ਜਦੋਂ ਹਿੰਦੂਆਂ ਉਪਰ ਤਰ੍ਹਾਂ-ਤਰ੍ਹਾਂ ਦੇ ਜ਼ੁਲਮ ਕੀਤੇ ਜਾਂਦੇ ਹਨ। ਸਾਰੇ ਯੋਗੀ ਸ਼ਰਮਸਾਰ ਹੋ ਰਹੇ ਸਨ। ਕੁਝ ਨੇ ਉਥੋਂ ਖਿਸਕਣ ਵਿਚ ਹੀ ਭਲਾ ਸਮਝਿਆ ਜਦੋਂ ਕਿ ਕੁਝ ਨੇ ਪਾਖੰਡ ਛੱਡ ਕੇ ਗੁਰੂ ਜੀ ਦਾ ਸਹਿਯੋਗ ਕਰਨ ਦਾ ਫੈਸਲਾ ਲਿਆ। ਸਾਰੇ ਮੇਲੇ ਵਿਚ 'ਗੁਰੂ-ਬਾਬਾ ਨਾਨਕ ਕੀ ਜੈ' ਦੇ ਜੈਕਾਰੇ ਗੂੰਜਦੇ ਰਹੇ।

### ਕਿੜੀ ਅਫ਼ਗਾਨਾਂ-ਪਠਾਣਾਂ ਨੂੰ ਅਸੀਸ

ਅੱਚਲ ਬਟਾਲੇ ਤੋਂ ਤੁਰ ਕੇ ਗੁਰੂ ਜੀ ਕਿੜੀ ਅਫ਼ਗਾਨਾਂ ਪੁੱਜੇ। ਇਹ ਪਿੰਡ ਅਜੋਕੇ ਸ੍ਰੀ ਹਰਿਗੋਬਿੰਦਪੁਰ ਦੇ ਇਲਾਕੇ ਵਿਚ ਹੈ। ਇਥੇ ਪਠਾਣਾਂ ਦੇ ਕੁਝ ਪਰਿਵਾਰ ਪਹਿਲਾਂ ਹੀ ਸਿੱਖ ਸਜੇ ਹੋਏ ਸਨ। ਇਹ ਪਠਾਣ-ਸਿੱਖ ਰੋਜ਼ ਸਤਿਸੰਗ ਕਰਦੇ ਤੇ ਗੁਰੂ-ਬਾਬੇ ਦੀ ਬਾਨੀ ਦਾ ਕੀਰਤਨ ਕਰਦੇ ਸਨ। ਸਭ ਨਗਰ ਵਾਸੀਆਂ ਨੇ ਗੁਰੂ ਜੀ ਤੇ ਭਾਈ ਮਰਦਾਨਾ ਦਾ ਨਿੱਘਾ ਸੁਆਗਤ ਕੀਤਾ। ਸਭ ਨਗਰ ਵਾਸੀ ਪ੍ਰਸੰਨ ਹੋ ਗਏ। ਗੁਰੂ ਜੀ ਦੇ ਦਰਸ਼ਨ ਤੇ ਵਿਚਾਰਾਂ ਦਾ ਐਸਾ ਪ੍ਰਭਾਵ ਪਿਆ ਕਿ ਸਾਰੇ ਪਿੰਡ ਵਾਲੇ ਸਿੱਖ ਹੋ ਗਏ। ਗੁਰੂ ਜੀ ਕੁਝ ਦਿਨ ਇਲਾਹੀ ਬਾਣੀ ਦੀ ਛਹਿਬਰ ਲਾ ਕੇ ਜਦੋਂ ਵਿਦਾਅ ਹੋਏ ਤਾਂ ਦੂਰ ਤੀਕ ਪਿੰਡ ਵਾਸੀ ਨਮ ਅੱਖਾਂ ਨਾਲ ਉਨ੍ਹਾਂ ਦੇ ਨਾਲ ਤੁਰੇ ਗਏ। ਜਦੋਂ ਤੀਕ ਗੁਰੂ ਜੀ ਓਹਲੇ ਨਾ ਹੋ ਗਏ ਪਿੰਡ ਵਾਲੇ ਇਕ ਥਾਂ ਮੂਰਤੀਆਂ ਵਾਂਗ ਖਲੋ ਕੇ ਉਨ੍ਹਾਂ ਨੂੰ ਦੇਖਦੇ ਰਹੇ।

### ਸੁਲਤਾਨਪੁਰ-ਦੌਲਤ ਖਾਂ ਨਾਲ ਖ਼ਾਸ ਮੁਲਾਕਾਤ

ਕਿੜੀ ਅਫ਼ਗਾਨਾ ਤੋਂ ਦਰਿਆ ਬਿਆਸ ਦੇ ਕੰਢੇ ਵਾਲੇ ਪਾਸਿਓਂ, ਗੁਰੂ ਜੀ ਸੁਲਤਾਨਪੁਰ ਆ ਗਏ। ਉਥੇ ਉਹ ਭੈਣ ਨਾਨਕੀ ਨੂੰ ਮਿਲਣ ਤੋਂ ਬਾਅਦ ਦੌਲਤ ਖ਼ਾਂ ਨੂੰ ਮਿਲਣ ਚਲੇ ਗਏ। ਦੌਲਤ ਖ਼ਾਂ ਨੇ ਆਦਰ-ਪੂਰਵਕ ਗੁਰੂ ਜੀ ਨੂੰ ਆਪਣੀ ਬੈਠਕ ਵਿਚ ਬਿਠਾਇਆ। ਗੁਰੂ ਜੀ ਨੇ ਹਿੰਦੁਸਤਾਨ ਦੇ ਰਾਜਨੀਤਕ ਅਤੇ ਸਮਾਜਿਕ ਹਾਲਾਤਾਂ ਦੀ ਵਿਸਥਾਰ ਨਾਲ ਚਰਚਾ ਕੀਤੀ। ਦੋਵੇਂ ਗੰਭੀਰ ਹੋ ਕੇ ਦਿੱਲੀ ਦੇ ਸੁਲਤਾਨ ਦੇ ਵਿਸ਼ੇਸ਼ ਕਰਕੇ ਹਿੰਦੂਆਂ ਨਾਲ ਕੀਤੇ ਜਾ ਰਹੇ ਦੁਰਵਿਹਾਰ ਪ੍ਰਤੀ ਚਿੰਤਤ ਸਨ। ਗੁਰੂ ਜੀ ਹਿੰਦੁਸਤਾਨ ਨੂੰ ਐਸੀ ਪ੍ਰਸਥਿਤੀ ਵਿਚੋਂ ਬਾਹਰ ਕੱਢਣਾ ਚਾਹੁੰਦੇ ਸਨ। ਜਨਤਾ ਕਈ ਤਰ੍ਹਾਂ ਦੇ ਧੱਕਿਆਂ ਦੀ ਸ਼ਿਕਾਰ ਸੀ। ਜਨਤਾ ਨੂੰ ਕੇਵਲ ਗੁਰੂ ਨਾਨਕ ਸਾਹਿਬ ਵਿਚੋਂ ਹੀ ਆਸ ਦੀ ਕਿਰਨ ਦਿਸ ਰਹੀ ਸੀ। ਜਨਤਾ ਦੇ ਦਰਦਾਂ ਤੇ ਤਕਲੀਫ਼ਾਂ ਨੂੰ ਗੁਰੂ ਜੀ ਨੇ ਨੇੜਿਉਂ ਮਹਿਸੂਸ ਕੀਤਾ ਸੀ। ਦੌਲਤ ਖ਼ਾਂ ਗੁਰੂ ਜੀ ਦਾ ਭਰੋਸੇਯੋਗ ਸੇਵਕ ਸੀ। ਉਹ ਗੁਰੂ ਜੀ ਨਾਲ ਸਹਿਮਤ ਸੀ। ਉਸਨੇ ਦਸਿਆ ਕਿ ਜੇ ਗੁਰੂ ਜੀ ਉਸ ਉਪਰ ਆਪਣੀ ਦਇਆ-ਦ੍ਰਿਸ਼ਟੀ ਰੱਖਣ ਤਾਂ ਉਹ ਪੰਜਾਬ ਦਾ ਆਜ਼ਾਦ ਸ਼ਾਸਕ ਬਣਨਾ ਚਾਹੁੰਦਾ ਹੈ। ਗੁਰੂ ਜੀ ਨੂੰ ਉਸਨੇ ਦਸਿਆ ਕਿ, "ਖ਼ੁਰਾਸਾਨ ਤੋਂ ਬਾਬਰ ਕਾਬਲ ਤੱਕ ਆ ਚੁੱਕਾ ਹੈ ਅਤੇ ਮੁਲਤਾਨ ਵਿਚ ਵੀ ਉਸਨੇ ਪੈਰ ਪਸਾਰ ਲਏ ਹਨ। ਜੇ ਉਸਨੂੰ ਸਾਥ ਦੇਣ ਦਾ ਭਰੋਸਾ ਦਿੱਤਾ ਜਾਵੇ ਤਾਂ ਉਹ ਪੰਜਾਬ ਵਿਚ ਆ ਕੇ ਸੁਲਤਾਨਾਂ ਦਾ ਰਾਜ ਖ਼ਤਮ ਕਰ ਦੇਵੇਗਾ ਅਤੇ ਮੈਂ ਆਜ਼ਾਦ

ਪੰਜਾਬ ਦਾ ਸ਼ਾਸਕ ਬਣ ਜਾਵਾਂਗਾ।" ਉਸਨੇ ਆਪਣੇ ਦਿਲ ਦੀ ਇੱਛਾ ਸਪੱਸ਼ਟ ਕਰ ਦਿੱਤੀ। ਗੁਰੂ ਜੀ ਸੋਚ ਰਹੇ ਸਨ ਕਿ ਦਿੱਲੀ ਦੇ ਨਾਅਹਿਲ (ਅਯੋਗ) ਸੁਲਤਾਨ ਨੂੰ ਸਬਕ ਸਿਖਾਉਣ ਲਈ ਇਹ ਵਿਉਂਤ ਲੱਗਦੀ ਤਾਂ ਠੀਕ ਹੈ, ਪਰ ਇਸ ਉੱਥਲ-ਪੁੱਥਲ ਵਿਚ ਬੇਕਸੂਰ ਸ਼ਹਿਰੀਆਂ ਦੇ ਜਾਨ-ਮਾਲ ਦਾ ਨੁਕਸਾਨ ਵੀ ਹੋ ਸਕਦਾ ਹੈ। ਦੌਲਤ ਖ਼ਾਂ ਨੇ ਗੁਰੂ ਜੀ ਨੂੰ ਭਰੋਸਾ ਦਿੱਤਾ ਕਿ ਅਜਿਹਾ ਨਹੀਂ ਹੋਵੇਗਾ। ਗੁਰੂ ਜੀ ਚੁੱਪ ਰਹੇ ਅਤੇ ਉਨ੍ਹਾਂ ਦੇ ਮੱਥੇ ਉੱਪਰ ਚਿੰਤਾ ਅਤੇ ਦ੍ਰਿੜ੍ਹਤਾ ਦੇ ਮਿਲੇ-ਜੁਲੇ ਭਾਵਾਂ ਦਾ ਪ੍ਰਗਟਾਵਾ ਕਰਨ ਵਾਲੇ ਵੱਟ ਪਏ ਹੋਏ ਸਨ। ਇਸ ਸਮੇਂ ਗੁਰੂ ਜੀ ਨੇ ਸਿਰੀ ਰਾਗ[165] ਵਿਚ ਸ਼ਬਦ ਉਚਾਰਿਆ:

ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥
ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥

165. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੪ ਉੱਪਰ ਦਰਜ ਇਸ ਸ਼ਬਦ ਦਾ ਭਾਵ ਦੇਖੋ:
"ਇਸ ਜੀਵਨ ਵਿਚ ਬੰਦਾ ਮਕਾਨ ਬਣਾ ਕੇ ਰਹਿੰਦਾ ਹੈ ਪਰ ਹਰ ਵੇਲੇ ਮੌਤ ਦਾ ਖ਼ਤਰਾ ਉਸ ਉੱਪਰ ਮੰਡਰਾਉਂਦਾ ਰਹਿੰਦਾ ਹੈ। ਪ੍ਰਭੂ ਵਿਚ ਵਿਸ਼ਵਾਸ ਦੀ ਸਫ਼ਰ-ਪੂੰਜੀ ਜੋੜਨੀ ਚਾਹੀਦੀ ਹੈ। ਜੋਗੀ ਧਿਆਨ ਵਿਚ ਮਗਨ ਰਹਿੰਦੇ ਹਨ ਤੇ ਮੌਲਾਣੇ ਮਸੀਤਾਂ ਵਿਚ, ਬ੍ਰਾਹਮਣ ਗ੍ਰੰਥਾਂ ਦਾ ਅਧਿਐਨ ਕਰਦੇ ਹਨ ਅਤੇ ਸਾਧੂ ਮੰਦਰਾਂ ਵਿਚ ਟਿਕਾਣੇ ਬਣਾਉਂਦੇ ਹਨ। ਅਖ਼ੀਰ ਹਰ ਕਿਸੇ ਨੂੰ ਇਕ ਦਿਨ ਦੁਨੀਆਂ ਤੋਂ ਜਾਣਾ ਪੈਂਦਾ ਹੈ। ਭਾਵੇਂ ਕੋਈ ਬਾਦਸ਼ਾਹ ਹੋਵੇ, ਮੁਨਸਬਦਾਰ ਜਾਂ ਸਰਦਾਰ ਹੋਵੇ ਉਸਨੂੰ ਇਕ ਪਲ ਵਿਚ ਹੀ ਇਥੋਂ ਤੁਰਨਾ ਪੈਂਦਾ ਹੈ। ਹੇ ਪ੍ਰਾਣੀ! ਤੈਨੂੰ ਵੀ ਇਕ ਦਿਨ ਤੁਰਨਾ ਪੈਣਾ ਹੈ। ਇਸ ਪ੍ਰਭੂ ਦੇ ਹੁਕਮ ਨੂੰ ਵਿਰਲੇ ਹੀ ਸਮਝਦੇ ਹਨ। ਸਾਰਾ ਸੰਸਾਰ ਉਸ ਮਾਲਕ ਦੇ ਅਧੀਨ ਹੈ। ਉਹੀ ਅਚੱਲ ਤੇ ਅਨੰਤ ਹੈ।"

## ਕਰਤਾਰਪੁਰ ਵਾਪਸੀ

ਸੁਲਤਾਨਪੁਰ ਤੋਂ ਕਰਤਾਰਪੁਰ ਵਾਪਸ ਆਏ ਤਾਂ ਉਥੇ ਲਾਹੌਰ ਦਾ ਦੁਨੀ ਚੰਦ ਗੁਰੂ ਜੀ ਦੇ ਰਹਿਣ ਲਈ ਇਕ ਮਕਾਨ ਅਤੇ ਆਉਣ ਵਾਲੀ ਸੰਗਤ ਲਈ ਇਕ ਧਰਮਸ਼ਾਲਾ ਬਣਵਾ ਰਿਹਾ ਸੀ। ਕਰਤਾਰਪੁਰ ਦੀ ਪ੍ਰਸਿੱਧੀ ਵੱਧ ਗਈ ਸੀ। ਗੁਰੂ ਨਾਨਕ ਸਾਹਿਬ ਨੇ ਸਾਧੂਆਂ ਵਾਲਾ ਲਿਬਾਸ ਤਿਆਗ ਦਿੱਤਾ ਅਤੇ ਆਮ ਸੰਸਾਰੀਆਂ ਵਾਲੇ ਕੱਪੜੇ ਧਾਰਨ ਕਰ ਲਏ। ਗੁਰੂ ਜੀ ਦੀ ਪ੍ਰਸਿੱਧੀ ਵੇਖ ਕੇ ਹਾਕਮ, ਕੱਟੜ ਹਿੰਦੂ ਤੇ ਮੁਸਲਮਾਨ ਬਹੁਤ ਭੈਅ-ਭੀਤ ਸਨ। ਉਨ੍ਹਾਂ ਨੂੰ ਆਪਣਾ ਧਰਮ ਤੇ ਰਾਜ ਖ਼ਤਰੇ ਵਿਚ ਲੱਗ ਰਿਹਾ ਸੀ। **ਮਿਹਰਬਾਨ ਜਨਮਸਾਖੀ** ਵਿਚ ਇਕ ਈਰਖ਼ਾਲੂ ਦੁਆਰਾ ਆਪਣੇ ਘੋੜ ਸਵਾਰਾਂ ਨੂੰ ਨਾਲ ਲੈ ਕੇ ਕਰਤਾਰਪੁਰ ਵੱਲ ਚੜ੍ਹਾਈ ਕਰਨ ਦੀ ਸਾਖੀ ਮਿਲਦੀ ਹੈ। ਪਾਠਕਾਂ ਨੇ ਪਹਿਲੇ ਅਧਿਆਇ ਵਿਚ ਪੜ੍ਹ ਲਿਆ ਹੋਵੇਗਾ ਕਿ ਦੌਲਤ ਖਾਂ ਨੇ ਸਿਕੰਦਰ ਲੋਧੀ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ ਅਤੇ ਉਸਨੂੰ ਸਰਕਾਰੀ ਸਖ਼ਤੀ ਕਾਰਨ ਪਹਾੜਾਂ ਵਿਚ ਲੁਕਣਾ ਪਿਆ ਸੀ। ਲੱਗਦਾ ਇਹ ਹੈ ਕਿ ਮਿਹਰਬਾਨ ਜਿਹੜੀ ਸੂਚਨਾ ਦਿੰਦਾ ਹੈ ਉਹ ਕੋਈ ਸਾਧਾਰਣ ਈਰਖ਼ਾਲੂ ਜਾਂ ਵਿਰੋਧੀ ਨਹੀਂ ਸੀ। ਇਹ ਹਮਲਾਵਰ ਕਿਸੇ 'ਗੁੱਝੀ ਸਾਜਿਸ਼' ਨੂੰ ਸਿਰੇ ਚੜ੍ਹਾਉਣ ਦੇ ਮਨੋਰਥ ਨਾਲ ਕਰਤਾਰਪੁਰ ਵੱਲ ਆਇਆ ਸੀ। ਪਰੰਤੂ ਪਹਿਲੇ ਦਿਨ ਇਸ ਹਮਲਾਵਰ ਦਾ ਘੋੜਾ ਡਰ ਗਿਆ ਅਤੇ ਕਰਤਾਰਪੁਰ ਜਾਣ ਦੀ ਥਾਂ ਆਪਣੇ ਸਵਾਰ ਨੂੰ ਕਿਸੇ ਹੋਰ ਪਾਸੇ ਹੀ ਲੈ ਉਡਿਆ। ਦੂਜੇ ਦਿਨ ਇਹ ਹਮਲਾਵਰ ਫਿਰ ਘੋੜੇ ਉੱਪਰ ਚੜ੍ਹ ਕੇ ਕਰਤਾਰਪੁਰ ਨੂੰ ਉਜਾੜਨ ਲਈ ਅੱਗੇ ਵਧਿਆ ਤਾਂ ਇਸਦੀ ਅੱਖ ਵਿਚ ਕੁਝ ਪੈ ਗਿਆ ਅਤੇ ਇਸਨੂੰ ਵਾਪਸ ਮੁੜਨਾ ਪਿਆ। ਉਸਦੇ ਸਾਥੀ ਜਾਣ ਗਏ ਕਿ ਬਾਬਾ ਨਾਨਕ ਕੋਈ ਸਾਧਾਰਣ ਇਨਸਾਨ ਨਹੀਂ, ਸਗੋਂ ਕੋਈ ਪਹੁੰਚਿਆ ਔਲੀਆ ਹੈ। ਉਨ੍ਹਾਂ ਨੇ ਆਪਣੇ ਸਰਦਾਰ ਨੂੰ ਸਮਝਾਇਆ ਕਿ ਇਸ ਫ਼ਕੀਰ ਦਾ ਨੁਕਸਾਨ ਕਰਨਾ ਠੀਕ ਨਹੀਂ ਹੋਵੇਗਾ। ਸਭ ਨੇ ਅਲੱਾਹ ਨੂੰ ਹਾਜ਼ਰ-ਨਾਜ਼ਰ ਜਾਣ ਕੇ ਤੌਬਾ ਕੀਤੀ ਅਤੇ ਉਨ੍ਹਾਂ ਵਿਚੋਂ ਕਈ ਨਿਮਰਤਾ ਨਾਲ ਗੁਰੂ-ਬਾਬਾ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਏ।

ਉਸੇ ਦਿਨ ਉਥੇ ਇਕ ਪਠਾਣ ਉਬਾਰੇ ਖ਼ਾਂ ਵੀ ਸੰਗਤ ਵਿਚ ਬੈਠਾ ਸੀ। ਉਬਾਰੇ ਖ਼ਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਉਹ ਹਿੰਦੂ ਹਨ ਜਾਂ ਮੁਸਲਮਾਨ ਹਨ? ਗੁਰੂ ਜੀ ਨੇ ਸਾਰੀ ਸੰਗਤ ਨੂੰ ਸਮਝਾਇਆ ਕਿ, "ਕੇਵਲ ਰੱਬ ਦਾ ਨਾਂ ਹੀ ਕਾਇਮ ਰਹਿਣ ਵਾਲਾ ਹੈ, ਇਸ ਲਈ ਕੇਵਲ ਅਲੱਾਹ ਵੱਲ ਧਿਆਨ ਦੇਣਾ ਚਾਹੀਦਾ ਹੈ। ਹਿੰਦੂ ਜਾਂ ਮੁਸਲਮਾਨ ਹੋਣ ਦੀ ਗੱਲ ਅਹਿਮੀਅਤ ਨਹੀਂ ਰੱਖਦੀ। ਮਨੁੱਖ ਨੂੰ ਭਲੇ ਕੰਮ ਕਰਨੇ ਚਾਹੀਦੇ ਹਨ। ਰੱਬ ਦੇ ਬੰਦੇ ਵੇਦ ਜਾਂ ਕਤੇਬ ਦੇ ਝਗੜੇ ਵਿਚ ਨਹੀਂ ਪੈਂਦੇ। ਰੱਬ ਹਰ ਧਰਮ ਨੂੰ ਮੰਨਣ ਵਾਲੇ ਹਰ ਵਿਅਕਤੀ ਵਿਚ ਹੈ ਪਰ ਖ਼ੁਦੀ ਤੇ ਹੰਕਾਰ ਕਾਰਨ ਸਾਨੂੰ ਉਹ ਦੂਜੇ ਵਿਚ ਦਿਸਦਾ ਨਹੀਂ।"

## ਗੁਰੂ ਸਾਹਿਬ ਦੀ ਦੂਜੀ ਉਦਾਸੀ ਦਾ ਰਾਹ




1. ਕਰਤਾਰਪੁਰ
2. ਪਾਕਪਟਨ
3. ਮੁਲਤਾਨ
4. ਤੁਲੰਬਾ
5. ਕੈਲਾਸ਼
6. ਲੇਹ
7. ਹਸਨ ਅਬਦਾਲ
8. ਅਚਲ ਬਟਾਲਾ
9. ਸੁਲਤਾਨਪੁਰ

## ਗੁਰੂ ਸਾਹਿਬ ਦੀ ਤੀਜੀ ਉਦਾਸੀ ਦਾ ਮਾਰਗ




1. ਕਰਤਾਰਪੁਰ
2. ਲਾਹੌਰ
3. ਮੁਲਤਾਨ
4. ਹਿੰਗਲਾਜ
5. ਮੱਕਾ
6. ਮਦੀਨਾ
7. ਬਗ਼ਦਾਦ
8. ਮਸ਼ਹਦ
9. ਕਾਬਲ
10. ਗੋਰਖ ਹਟੜੀ
11. ਐਮਨਾਬਾਦ

ਨੋਟ : ਇਸ ਨਕਸ਼ੇ ਵਿਚ ਵਿਖਾਏ ਨਗਰ ਅੰਦਾਜ਼ੇ ਨਾਲ ਅੰਕਿਤ ਕੀਤੇ ਹਨ।

## ਤੀਜੀ ਉਦਾਸੀ

ਗੁਰੂ ਨਾਨਕ ਸਾਹਿਬ ਚਾਰ ਕੁ ਸਾਲ ਕਰਤਾਰਪੁਰ ਰਹਿਣ ਤੋਂ ਬਾਅਦ ਜੂਨ 1518 ਈ. ਪੱਛਮ ਦੀ ਯਾਤਰਾ ਵੱਲ ਤੁਰੇ। ਇਸ ਫੇਰੀ ਵਿਚ ਉਨ੍ਹਾਂ ਇਸਲਾਮਿਕ ਦੇਸ਼ਾਂ ਵਿਚ ਜਾ ਕੇ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਦਾ ਪ੍ਰੋਗਰਾਮ ਬਣਾਇਆ। ਇਸ ਯਾਤਰਾ ਦਾ ਪਤਾ ਜਦੋਂ ਭਾਈ ਮਰਦਾਨੇ ਦੇ ਬਾਪ ਬਦਰ ਨੂੰ ਪਤਾ ਲੱਗਾ ਤਾਂ ਉਹ ਖੁਸ਼ੀ ਨਾਲ ਭਰ ਗਿਆ ਤੇ ਉਸਨੇ ਖ਼ੁਦਾ ਅੱਗੇ ਸੱਜਦਾ ਕਰਕੇ ਰੱਬ ਦਾ ਸ਼ੁਕਰਾਨਾ ਕੀਤਾ। ਉਸਦੀਆਂ ਅੱਖਾਂ ਨਮ ਸਨ। ਉਹ ਆਪਣੀ ਗਰੀਬੀ ਕਰਕੇ ਹੱਜ ਨਹੀਂ ਕਰ ਸਕਿਆ ਸੀ। ਵੱਡੇ ਭਾਗਾਂ ਵਾਲੇ ਮੁਸਲਮਾਨ ਨੱਬੀ ਦੇ ਬਚਨਾਂ ਦਾ ਪਾਲਣ ਕਰਦੇ ਹਨ। ਬਦਰ ਬਦਕਿਸਤਮ ਵਾਲਾ ਰਿਹਾ ਸੀ। ਪਰ ਸ਼ੁਕਰ ਸੀ ਕਿ ਉਸਦਾ ਪੁੱਤਰ ਮਰਦਾਨਾ ਮੱਕੇ ਦੀ ਯਾਤਰਾ ਕਰ ਸਕੇਗਾ। ਇਹ ਬਾਬੇ ਨਾਨਕ ਦੀ ਰਹਿਮਤ ਹੀ ਸੀ ਕਿ ਉਸਦਾ ਪੁੱਤਰ ਹੱਜ ਕਰ ਆਵੇਗਾ। ਉਸ ਮਰਦਾਨੇ ਵੱਲ ਖੁਸ਼ੀ ਨਾਲ ਵੇਖਿਆ ਤੇ ਕਿਹਾ, "ਪੁੱਤਰਾ! ਤੇਰੀ ਮੁਸਲਮਾਨੀ ਪੂਰੀ ਹੋ ਗਈ ਏ।" ਮਰਦਾਨਾ ਸਮਝ ਗਿਆ ਸੀ। ਪਰ ਉਹ ਤਾਂ ਬਾਬੇ ਦੀ ਸੰਗਤ ਕਰਕੇ ਹਿੰਦੂ-ਮੁਸਲਮਾਨ ਦੇ ਬੰਧਨ ਤੋੜ ਚੁੱਕਾ ਸੀ। ਉਸ ਲਈ ਬਨਾਰਸ ਤੇ ਕਾਅਬੇ ਦਾ ਕੋਈ ਮਤਲਬ ਨਹੀਂ ਰਹਿ ਗਿਆ ਸੀ। ਉਸ ਲਈ ਤਾਂ ਬਾਬੇ ਦੇ ਚਰਨਾਂ ਵਿਚ ਹੀ ਸਭ ਕੁਝ ਸੀ। ਮਰਦਾਨੇ ਨੇ ਫਿਰ ਵੀ ਬੁੱਢੇ ਅੱਬੇ ਦੇ ਜਜਬਾਤਾਂ ਦਾ ਆਦਰ ਕੀਤਾ ਅਤੇ ਕਹਿਣ ਲੱਗਾ, "ਹਾਂ, ਅੱਬਾ! ਮੈਂ ਤੇਰੇ ਨਾਂ ਦਾ ਸੱਜਦਾ ਕਾਅਬੇ ਵਿਚ ਕਰ ਆਵਾਂਗਾ।" ਬਦਰ ਨੇ ਉਸਦੀ ਸਫ਼ਲ ਯਾਤਰਾ ਲਈ ਦੁਆ ਕੀਤੀ।

ਸੰਗਤ ਨੇ ਗੁਰੂ ਨਾਨਕ ਜੀ ਤੇ ਭਾਈ ਮਰਦਾਨੇ ਨੂੰ ਤੀਜੀ ਉਦਾਸੀ ਲਈ ਵਿਦਾ ਕੀਤਾ। ਗੁਰੂ ਜੀ ਮੁਲਤਾਨ ਦੇ ਨੇੜਲੇ ਨਗਰ ਉੱਚ[166] ਪੁੱਜੇ। ਉੱਚ ਵਿਖੇ ਉਨ੍ਹਾਂ ਉਥੋਂ ਦੇ ਪੀਰ ਸ਼ੇਖ਼ ਹਾਜੀ ਅਬਦੁਲ ਬੁਖਾਰੀ ਕੋਲ ਟਿਕਾਣਾ ਕੀਤਾ। ਇਹ ਸਭ ਪਹਿਲਾਂ ਹੀ ਹੱਜ ਉੱਪਰ ਜਾਣ ਲਈ ਤਿਆਰ ਸਨ। ਗੁਰੂ ਜੀ ਅਤੇ ਭਾਈ ਮਰਦਾਨੇ ਨੇ ਵੀ 'ਹਾਜੀ' ਦਾ ਰੂਪ ਧਾਰ ਲਿਆ। ਉਹ ਪਹਿਰਾਵੇ ਤੋਂ ਮੁਸਲਮਾਨ ਲੱਗ ਰਹੇ ਸਨ। ਗੁਰੂ ਜੀ ਇਨ੍ਹਾਂ ਬਾਹਰੀ ਭੇਖਾਂ ਤੋਂ ਉੱਪਰ ਉੱਠ ਚੁੱਕੇ ਸਨ। ਉਹ ਕਦੇ ਉਦਾਸੀਆਂ ਵਾਲਾ ਲਿਬਾਸ ਧਾਰਨ ਕਰ ਲੈਂਦੇ ਤੇ ਕਦੇ ਤਾਂਤਰਿਕਾਂ ਵਾਲੇ ਚਿੰਨ੍ਹ ਧਾਰਨ ਕਰ ਲੈਂਦੇ ਅਤੇ ਹੁਣ ਉਨ੍ਹਾਂ ਮੁਸਲਿਮ ਫ਼ਕੀਰਾਂ ਦਾ ਲਿਬਾਸ ਪਾ ਲਿਆ ਕਿਉਂ ਜੁ ਮੱਕੇ ਵਿਚ ਗੈਰ-ਮੁਸਲਿਮ ਨਹੀਂ ਜਾ ਸਕਦਾ। ਦੂਜੇ ਹਾਜੀਆਂ ਨਾਲ ਗੁਰੂ ਜੀ ਤੁਰਦੇ-ਤੁਰਦੇ ਭੁੱਜ ਵਲੋਂ ਹਿੰਗਲਾਜ ਬੰਦਰਗਾਹ ਉੱਪਰ ਪੁੱਜੇ। ਗੁਰੂ ਜੀ ਇਥੇ ਸਥਿਤ ਪਹਾੜੀ ਦੇ ਮੰਦਰ ਉੱਪਰ ਗਏ ਤਾਂ ਉਥੇ ਕਿਸੇ ਨੂੰ ਪਤਾ ਨਾ ਚੱਲਿਆ ਕਿ ਇਹ ਹਿੰਦੂ ਹਨ ਜਾਂ ਮੁਸਲਮਾਨ, ਵੈਰਾਗੀ ਹਨ ਜਾਂ ਵੈਸ਼ਨਵ, ਖੱਤਰੀ ਹਨ

---

166. ਇਹ ਬਹਾਵਲਪੁਰ ਤੋਂ 50 ਕਿਲੋਮੀਟਰ ਦੱਖਣ-ਪੂਰਬ ਵੱਲ ਸਥਿਤ ਨਗਰ ਹੈ ਅਤੇ ਇਸਦਾ ਪੁਰਾਣਾ ਨਾਂ ਦੇਵਗੜ੍ਹ ਸੀ। ਮੁਸਲਮਾਨ ਇਸਨੂੰ 'ਉੱਚ ਸ਼ਰੀਫ਼' ਸੱਦਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੂੰ ਗਨੀ ਖ਼ਾਂ ਤੇ ਨਬੀ ਖਾਂ ਮਾਛੀਵਾੜੇ ਤੋਂ 'ਉੱਚ ਕਾ ਪੀਰ' ਕਹਿ ਕੇ ਮੁਸਲਿਮ ਫ਼ੌਜ ਦੇ ਘੇਰੇ ਵਿਚੋਂ ਕੱਢ ਕੇ ਲੈ ਗਏ ਸਨ।

ਜਾਂ ਸ਼ੂਦਰ। ਇਥੇ ਉਨ੍ਹਾਂ ਦਾ ਭਰਮ ਦੂਰ ਕਰਦਿਆਂ, ਗੁਰੂ ਜੀ ਨੇ ਸਲੋਕ ਉਚਾਰਿਆ[167]:

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥੧॥

ਗੁਰੂ ਜੀ ਕੁਝ ਦਿਨ ਠਹਿਰ ਕੇ ਮੱਕੇ-ਮਦੀਨੇ ਦੀ ਯਾਤਰਾ ਉੱਪਰ ਚੱਲ ਪਏ।

## ਮੱਕਾ-ਕਾਅਬੇ ਵਿਚ ਉਪਦੇਸ਼

ਹਿੰਗਲਾਜ ਤੋਂ ਸੋਨ ਗਿਆਨੀ ਪੁੱਜ ਕੇ, ਸਮੁੰਦਰੀ ਰਸਤੇ ਅਲਲਸਵਦ ਬੰਦਰਗਾਹ ਪਹੁੰਚੇ ਅਤੇ ਉਥੋਂ ਪੈਦਲ ਮੱਕੇ ਸ਼ਹਿਰ ਵਿਚ ਪੁੱਜ ਗਏ। ਮੱਕਾ ਅਰਬ ਦਾ ਪ੍ਰਾਚੀਨ ਕਾਲ ਤੋਂ ਧਾਰਮਿਕ ਕੇਂਦਰ ਰਿਹਾ ਹੈ। ਮੰਨਿਆ ਜਾਂਦਾ ਹੈ ਇਥੇ ਸਥਿਤ ਕਾਅਬਾ ਧਰਤੀ ਉੱਪਰ ਬਣਿਆ ਸਭ ਤੋਂ ਪਹਿਲਾ ਰੱਬ ਦਾ ਘਰ ਹੈ। ਇਸਨੂੰ ਆਦਮ ਨੇ ਬਣਾਇਆ ਸੀ ਅਤੇ ਜਦੋਂ ਹਜ਼ਰਤ ਨੂਹ ਦੇ ਸਮੇਂ ਜਲ-ਪਰਲੋ ਆਈ ਸੀ ਤਾਂ ਇਹ ਅਸਥਾਨ ਵੀ ਨਸ਼ਟ ਹੋ ਗਿਆ ਸੀ। ਹਜ਼ਰਤ ਅਬਰਾਹਮ ਨੇ ਇਸਨੂੰ ਮੁੜ ਬਣਵਾਇਆ ਸੀ। ਇਸ ਅਸਥਾਨ ਦੀ ਸੇਵਾ-ਸੰਭਾਲ ਅਰਬ ਦੇ ਕੁਰੈਸ਼ ਕਬੀਲੇ ਨਾਲ ਸੰਬੰਧਿਤ ਲੋਕ ਕਰਦੇ ਸਨ। ਕਾਅਬਾ ਇਕ ਚਬੂਤਰਾਨੁਮਾ ਢਾਂਚਾ ਹੈ, ਜਿਸਦੇ ਇਕ ਪਾਸੇ ਜ਼ਮੀਨ ਤੋਂ ਪੰਜ ਫੁੱਟ ਉੱਚੇ ਆਲੇ ਵਿਚ ਇਕ ਕਾਲੇ ਰੰਗ ਦਾ ਪੱਥਰ (ਹਜਰ-ਅਲ-ਅਸਵਦ) ਹੈ। ਇਹ 6-7 ਇੰਚ ਦਾ ਇਕ ਪੱਥਰ ਹੈ। ਕਾਅਬੇ ਦੀ ਹੱਜ ਕਰਨ ਵਾਲੇ ਹਾਜੀ ਇਸ ਪੱਥਰ ਨੂੰ ਚੁੰਮ ਕੇ ਖ਼ੁਦ ਨੂੰ ਵਡਭਾਗੇ ਸਮਝਦੇ ਹਨ। ਹੱਜ ਇਸਲਾਮਿਕ ਕੈਲੰਡਰ ਦੇ 'ਜ਼ੁਲ-ਹਿੱਜਾ' ਮਹੀਨੇ ਵਿਚ ਕੀਤੀ ਜਾਂਦੀ ਹੈ। ਇਸਲਾਮ ਅਕੀਦੇ ਮੁਤਾਬਿਕ ਹਰ ਮੁਸਲਮਾਨ ਨੂੰ ਆਪਣੀ ਜ਼ਿੰਦਗੀ ਵਿਚ ਘੱਟੋ-ਘੱਟ ਇਕ ਵੇਰ ਹੱਜ ਜ਼ਰੂਰ ਕਰਨੀ ਚਾਹੀਦੀ ਹੈ। ਇਥੋਂ ਦੇ ਜਮ-ਜਮ ਦੇ ਖੂਹ ਦੇ ਪਾਣੀ ਨੂੰ ਮੁਸਲਮਾਨ ਉਸੇ ਤਰ੍ਹਾਂ ਪਵਿੱਤਰ ਮੰਨਦੇ ਹਨ ਜਿਵੇਂ ਹਿੰਦੂ ਗੰਗਾ ਦੇ ਪਾਣੀ ਨੂੰ।

ਗੁਰੂ ਜੀ ਤੇ ਭਾਈ ਮਰਦਾਨਾ ਕਾਅਬੇ ਵਿਚ ਪ੍ਰਵੇਸ਼ ਕਰ ਗਏ। ਉਨ੍ਹਾਂ ਨੇ ਬਹੁਤ ਵੱਡਾ ਜੋਖਿਮ ਉਠਾਇਆ ਸੀ; ਕਿਉਂ ਜੁ ਗੈਰ-ਮੁਸਲਮਾਨ (ਕਾਫ਼ਰ) ਨੂੰ

167. 'ਸਾਰੰਗ ਦੀ ਵਾਰ' ਦਾ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੪੫ ਉੱਪਰ ਦਰਜ਼ ਹੈ। ਇਸਦਾ ਭਾਵ ਹੈ:
"ਜਿਹੜਾ ਸੱਚ ਨੂੰ ਆਪਣਾ ਵਰਤ, ਸਬਰ ਨੂੰ ਤੀਰਥ, ਗਿਆਨ-ਧਿਆਨ ਨੂੰ ਇਸ਼ਨਾਨ ਅਤੇ ਪ੍ਰਭੂ ਦੀ ਕਿਰਪਾ ਨੂੰ ਇਸ਼ਟ ਅਤੇ ਗੁਨਹਗਾਰਾਂ ਨੂੰ ਮਾਫ਼ ਕਰਨ ਵਾਲੇ ਸੁਭਾਅ ਨੂੰ ਆਪਣੀ ਮਾਲਾ ਬਣਾ ਲੈਂਦੇ ਹਨ, ਉਹ ਸ੍ਰੇਸ਼ਟ ਪੁਰਸ਼ ਹੁੰਦੇ ਹਨ। ਇਸੇ ਤਰ੍ਹਾਂ ਜਿਹੜੇ ਸਹੀ ਰਾਹ ਨੂੰ ਤੋੜ ਦੀ ਚਾਦਰ ਅਤੇ ਸਾਵਧਾਨਤਾ ਨੂੰ ਪਵਿੱਤਰ ਵਲਗਣ, ਸ਼ੁਭ ਅਮਲਾਂ ਨੂੰ ਟਿੱਕਾ ਅਤੇ ਪ੍ਰਭੂ ਦੀ ਪ੍ਰੀਤ ਨੂੰ ਆਪਣਾ ਭੋਜਨ ਬਣਾ ਲੈਣ ਐਸੇ ਵਿਰਲੇ ਹੀ ਵਡਭਾਗੀ ਹੁੰਦੇ ਹਨ।"

ਉਥੇ ਦਾਖ਼ਲ ਹੋਣ ਤੇ ਮੌਤ ਦੀ ਸਜ਼ਾ ਦਿੱਤੀ ਜਾ ਸਕਦੀ ਸੀ। ਕਾਅਬੇ ਅੰਦਰ ਹਜ਼ਾਰਾਂ ਮੁਸਲਮਾਨਾਂ ਦੀ ਭੀੜ ਵਿਚ ਗੁਰੂ ਜੀ ਦਾ ਜਾਣਾ, ਬਹਾਦਰੀ ਵਾਲਾ ਕੰਮ ਸੀ। ਕੁਝ ਦੇਰ ਬਾਅਦ ਗੁਰੂ ਨਾਨਕ ਜੀ ਅਰਾਮ ਕਰਨ ਦੇ ਮਨੋਰਥ ਨਾਲ ਕਾਅਬੇ ਅੰਦਰ ਲੇਟ ਗਏ। ਉਨ੍ਹਾਂ ਦੇ ਪੈਰ ਕਾਅਬੇ ਵੱਲ ਸਨ ਤੇ ਇਸਨੂੰ ਮੁਸਲਮਾਨ ਬੇਹੁਰਮਤੀ (ਬੇਅਦਬੀ) ਮੰਨਦੇ ਸਨ। ਇਕ ਹਾਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਾਅਬੇ ਵੱਲ ਪੈਰ ਕਰਕੇ ਸੌਂਦਿਆਂ ਦੇਖਿਆ ਤਾਂ ਉਹ ਗੁੱਸੇ ਵਿਚ ਆ ਗਿਆ ਅਤੇ ਉਸਨੇ ਉਨ੍ਹਾਂ ਨੂੰ ਠੁੱਢਾ ਮਾਰ ਦਿੱਤਾ। ਉਥੇ ਬਹੁਤ ਸਾਰੇ ਹਾਜੀ ਇੱਕਠੇ ਹੋ ਗਏ ਤੇ ਗੁਰੂ ਨਾਨਕ ਸਾਹਿਬ ਉੱਪਰ ਕ੍ਰੋਧਿਤ ਹੋਣ ਲੱਗੇ। ਗੁਰੂ ਨਾਨਕ ਜੀ ਉੱਠ ਕੇ ਬੈਠ ਗਏ ਅਤੇ ਉਨ੍ਹਾਂ ਨੇ ਇੱਕਠੇ ਹੋਏ ਲੋਕਾਂ ਨੂੰ ਇਸਦਾ ਕਾਰਣ ਪੁੱਛਿਆ ਤਾਂ ਇਕ ਨੌਜਵਾਨ ਹਾਜੀ ਨੇ ਚੀਖ ਕੇ ਕਿਹਾ ਕਿ ਤੈਨੂੰ ਪਤਾ ਨਹੀਂ ਕਿ ਰੱਬ ਦੇ ਘਰ ਵੱਲ ਪੈਰ ਕਰਨਾ ਠੀਕ ਨਹੀਂ। ਗੁਰੂ ਜੀ ਨੇ ਉਸ ਨੌਜਵਾਨ ਨੂੰ ਪੁੱਛਿਆ, "ਅੱਛਾ! ਰੱਬ ਦਾ ਘਰ ਇਧਰ ਹੀ ਹੈ?" ਉਹ ਫਿਰ ਚੀਖਿਆ, "ਤੂੰ ਇਤਨਾ ਵੀ ਨਹੀਂ ਜਾਣਦਾ; ਤੂੰ ਕੈਸਾ ਹਾਜੀ ਹੈਂ?" ਗੁਰੂ ਨਾਨਕ ਸਾਹਿਬ ਕੁਝ ਦੇਰ ਖ਼ਾਮੋਸ਼ ਰਹਿਣ ਤੋਂ ਬਾਅਦ ਕੁਰਾਨ ਦੀਆਂ ਕੁਝ ਪੰਕਤੀਆਂ ਨੂੰ ਬੋਲਣ ਲਗ ਪਏ:

> ਅਲਮ ਤਾਅਲਮ ਅਨਲਲਹਾ ਲਹੂ ਮੁਲਕੁਸ ਸਮਾਵਾਤੀ ਵਲ ਅਰਜ਼ ਵਮਾਲਕੁਮ ਮਿਨਦੂਨਿਲ੍ਹਾਹਿ ਮਿਂਯੂਵਲੀ ਯ੍ਹੰ ਵਲਾ ਨਸੀਰ॥[168]
>
> ਵਲਿਲਾਹੀ ਗਈਬੁਸ ਸਮਾਵਤੀ ਵਲ ਅਰਜ਼ ਵਮਾ ਅਮਰੁਸਾਸ ਅਤੀ ਇਲਾਹ ਕਲਮਹਿਲ ਬਸਰ ਅਊ ਹੂਵਾ ਅਕਰਬ ਇਨਨਲਾਹ ਅਲਾਕੁਲੀ ਸ਼ਈਇਨ ਕਦੀਰ॥[169]
>
> ਅਲਾਹ ਹੁਲਲਜ਼ੀ ਜ਼ਾਅਲਾ ਲਕੁਮੁਲ ਅਰਜ਼ਾ ਕਰਾਰਊਂ ਵਸਮਾਅ ਬਿਨਾ ਅਊਂ ਵਸਵੱਰਾ ਕੁਮ ਫਆਹਸਨਾ ਸੁਵਰਗਕੁਮ ਵਾ ਰਜ਼ਾ ਕਕੁਮ ਮਿਨਤੱਯਬਾਤੀ ਜਾ ਲਿਕੁਮੁੱਲਾਹੁ ਫਤਾਬਾਰਾਕੁ ਲਾ ਹੂ ਰੱਬੁਲ ਆਮੀਨ।[170]

ਸਭ ਹਾਜੀ ਸਮਝ ਰਹੇ ਸਨ ਕਿ ਅਲੱਾਹ ਦੀ ਹਾਜ਼ਰੀ ਤੋਂ ਬਿਨਾਂ ਧਰਤੀ ਤੇ ਅਕਾਸ਼ ਦੀ ਕੋਈ ਥਾਂ ਜਾਂ ਵਸਤੂ ਨਹੀਂ। ਕਾਦਰ ਆਪਣੀ ਕੁਦਰਤ ਵਿਚ ਸਮਾਇਆ ਹੋਇਆ ਹੈ। ਰੱਬ ਉਲ-ਆਲਮੀਨ ਭਾਵ ਸਭ ਪਾਸੇ ਭਰਪੂਰ ਹੈ। ਗੁਰੂ ਜੀ ਦੇ ਅਜਿਹੇ ਪਿਆਰੇ ਬੋਲ ਸੁਣ ਕੇ ਸਭ ਹਾਜੀ ਗੁਰੂ-ਬਾਬੇ ਨੂੰ ਕਾਮਲ ਫ਼ਕੀਰ

---

168. "ਕੀ ਤੁਸੀਂ ਨਹੀਂ ਜਾਣਦੇ ਕਿ ਆਕਾਸ਼ਾਂ ਅਤੇ ਧਰਤੀ ਦਾ ਰਾਜ ਅੱਲਾਹ ਕੋਲ ਹੈ।" (ਕੁਰਾਨ, 2. 106)
169. "ਆਕਾਸ਼ਾਂ ਅਤੇ ਧਰਤੀ ਦੀ ਛਿਪੀ ਗੱਲ ਅੱਲਾਹ ਦੇ ਲਈ ਖ਼ਾਸ ਹੈ।" (ਉਹੀ, 16. 76)
170. "ਕੋਈ ਇੱਲਾਹ ਨਹੀਂ ਬਲਕਿ ਅੱਲਾਹ ਹੈ ਇਕੱਲਾ ਹੈ ਜਿਸਦਾ ਆਕਾਸ਼ ਤੇ ਧਰਤੀ ਉਪਰ ਰਾਜ ਹੈ।" (ਉਹੀ, 38. 64)

ਸਮਝਣ ਲਗ ਪਏ। ਕੁਝ ਹਾਜੀਆਂ ਦੇ ਮਨ ਵਿਚ ਸ਼ੰਕਾ ਪੈਦਾ ਹੋਈ ਕਿ ਗੁਰੂ-ਬਾਬੇ ਦਾ ਮਜ਼ਹਬ ਕਿਹੜਾ ਹੈ ਤਾਂ ਗੁਰੂ ਜੀ ਨੇ ਤਿਲੰਗ ਰਾਗ[171] ਵਿਚ ਸ਼ਬਦ ਵਜਦ ਵਿਚ ਗਾਇਆ :

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥
ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥
ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥

ਹਾਜੀਆਂ ਨੂੰ ਸਪੱਸ਼ਟ ਉੱਤਰ ਨਾ ਮਿਲਿਆ ਤਾਂ ਇਕ ਪੀਰ ਜਿਸਦਾ ਨਾਂ ਰੁਕਨਦੀਨ ਸੀ, ਅੱਗੇ ਵਧਿਆ ਤੇ 'ਇਸਲਾਮਾ ਲੇਕਮ' ਕਹਿ ਕੇ ਬਾਬੇ ਨੂੰ ਪੁੱਛਣ ਲੱਗਾ ਕਿ, "ਪੀਰ ਜੀ! ਦੱਸੋ ਕਿ ਹਿੰਦੂ ਹੋਣਾ ਚੰਗਾ ਹੈ ਜਾਂ ਮੁਸਲਮਾਨ?" ਗੁਰੂ ਨਾਨਕ ਸਾਹਿਬ ਮੁਸਕਰਾਏ ਅਤੇ ਬੋਲੇ, "ਪੀਰ ਜੀ! ਜੇ ਕਰਮ ਚੰਗੇ ਹਨ ਤਾਂ ਹਿੰਦੂ ਨੂੰ ਹਿੰਦੂ ਤੇ ਮੁਸਲਮਾਨ ਨੂੰ ਇਸਲਾਮ ਮਤ ਮੁਬਾਰਕ ਹਨ ਅਤੇ, ਜੇ ਉਹ ਆਪਣੇ ਮਤ ਅਨੁਸਾਰ ਚੰਗੇ ਕੰਮ ਨਹੀਂ ਕਰਦਾ ਤਾਂ ਉਸਦੇ ਹਿੰਦੂ ਜਾਂ ਮੁਸਲਮਾਨ ਹੋਣ ਦਾ ਕੋਈ ਅਰਥ ਨਹੀਂ ਰਹਿੰਦਾ।" ਗੁਰੂ ਜੀ ਨੇ ਮੁਸਲਮਾਨਾਂ ਨੂੰ ਕੁਰਾਨ ਦੇ ਫਿਰ ਕੁਝ ਬਚਨ ਹੋਰ ਸਰਵਣ ਕਰਵਾਏ :

ਲਿਲਾਹੀ ਮਾ ਫਿਸੱਮਾਵਾਤੀ ਵਮਾਫਿਲ ਅਰਜ਼ ਵਇਨ ਤੁੱਬਦੂ ਮਾ ਫਿਅਨ ਫੁਸੀ ਅਉਤੁਖ਼ਫੂਹੂ ਯੂਹਾਸਿਬਕੁਮ ਬਿਹੀਲਾਹ ਫਯਾਗ਼ਫਿਰੂ ਲਿਮਾਯਨ ਯਸ਼ਾਊ ਵੱਲਾਹੂ ਅਲਾ ਕੁਲੀ ਸ਼ਯੀਇਨ ਕਦੀਰ।[172]
ਵਲਉਸ਼ਾ ਅਲੱਹੂ ਲਜਾਅਲਾਕੁਮ ਉਮਤਉਂ ਵਾਹਿਦਾਤਉਂ ਵਲਾਕਿੰ ਯੂਜ਼ਿਲੁੱ ਮਯੀਂਯਸ਼ਾਊ ਵਯਾਹਦੀ ਮਯੀਂਯਸ਼ਾ ਵਲਾਤੁਸ ਅਲੁੱਨਾਂ ਅੰਮਾ ਕੁਨਤੁਮ ਤਾਅਮਲੂਨ।[173]

---

171. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੨੧ ਉੱਪਰ ਦਰਜ ਇਸ ਸ਼ਬਦ ਦਾ ਭਾਵ ਹੈ: "ਹੇ ਸੁਆਮੀ ਤੇਰਾ ਨਾਮ ਹੀ ਮੇਰੇ ਲਈ ਭੰਗ ਦਾ ਨਸ਼ਾ ਹੈ ਅਤੇ ਮਨ ਇਸ ਭੰਗ ਨੂੰ ਸਾਂਭਣ ਵਾਲੀ ਥੈਲੀ ਹੈ। ਮੈਂ ਮਤਵਾਲਾ ਹਾਂ। ਮੇਰੇ ਹੱਥ ਪਿਆਲੇ ਹਨ ਤੇ ਮੈਨੂੰ ਤੇਰੇ ਦੀਦਾਰ ਦੀ ਸਿੱਕ ਹੈ। ਮੈਨੂੰ ਤੂੰ ਖ਼ੈਰ ਪਾ। ਕੇਸਰ, ਫੁੱਲ, ਹਿਰਨ ਦਾ ਨਾਫਾ ਅਤੇ ਸੋਨਾ ਸਭ ਸਰੀਰਾਂ ਉੱਪਰ ਲਗਦੇ ਹਨ। ਪ੍ਰਭੂ ਦੇ ਸੇਵਕਾਂ ਦੀ ਖੁਸ਼ਬੂ ਸਭ ਨੂੰ ਸੁਗੰਧਿਤ ਕਰਦੀ ਹੈ। ਕਦੇ ਕੋਈ ਘਿਉ ਅਤੇ ਰੇਸ਼ਮ ਨੂੰ ਨਹੀਂ ਨਿੰਦਦਾ। ਇਸੇ ਤਰ੍ਹਾਂ ਸਾਧੂ ਹਮੇਸ਼ਾ ਉੱਤਮ ਹੈ ਚਾਹੇ ਉਸਦੀ ਜਾਤ ਕੁਝ ਵੀ ਹੋਵੇ। ਜੋ ਤੇਰੇ ਨਾਮ ਨੂੰ ਨਮਸਕਾਰ ਕਰਦੇ ਹਨ ਮੈਂ ਉਨ੍ਹਾਂ ਦੇ ਦਰ ਉੱਪਰ ਭੀਖ ਮੰਗਦਾ ਹਾਂ।"
172. "ਜੋ ਕੁਝ ਆਕਾਸ਼ਾਂ ਵਿਚ ਹੈ ਅਤੇ ਜੋ ਕੁਝ ਧਰਤੀ ਵਿਚ ਹੈ, ਸਭ ਅੱਲਾਹ ਦਾ ਹੀ ਹੈ।" (ਕੁਰਾਨ, 2.284)
173. "ਤੁਸੀਂ ਜੋ ਕੁਝ ਵੀ ਕਰਦੇ ਹੋ, ਤੁਹਾਨੂੰ ਉਸ ਬਾਰੇ ਜ਼ਰੂਰ ਪੁੱਛਿਆ ਜਾਵੇਗਾ।" (ਉਹੀ, 16.93)

ਵਲਾਤਵਿੱਲ ਹਸਾਨਤੂ ਵਲਾਸ ਸੱਯੀਆਹ ਇਦਫਾਬਿਲੱਤੀ ਹੀਯਾ ਆਹਸਨੁ ਫਈਜ਼ਲੱਦੀ ਬਈਨਕਾ ਵਈਨਹੂ ਅਦਾਵਤੁਨ ਕਅਨੱਹੂ ਵਲੀਯੁੱਨ ਹਮੀਮ ॥[174]

ਪੀਰ ਦਸਤਗੀਰ ਅਰਬ ਦਾ ਰਹਿਣ ਵਾਲਾ ਸੀ। ਉਸ ਉੱਪਰ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਅਤੇ ਵਿਚਾਰਾਂ ਦਾ ਡੂੰਘਾ ਪ੍ਰਭਾਵ ਪਿਆ। ਉਹ ਹਰ ਕਿਸੇ ਨੂੰ ਦੱਸਦਾ ਕਿ ਨੱਬੀ ਦੇ ਹੁਕਮਾਂ ਦੀ ਸਹੀ ਸਮਝ ਵਾਲਾ ਔਲੀਆ ਬਾਬਾ ਨਾਨਕ ਹੀ ਹੈ। ਕੁਝ ਕਟੱੜਪੰਥੀਆਂ ਨੇ ਅਰਬ ਦੇ ਅਮੀਰ ਕੋਲ ਸ਼ਿਕਾਇਤ ਕੀਤੀ ਕਿ ਨਾਨਕ ਕਾਫ਼ਰ ਹੈ ਅਤੇ ਦਸਤਗੀਰ ਉਸਦਾ ਅਨੁਯਾਈ ਹੋ ਗਿਆ ਹੈ। ਪੀਰ ਰੁਕਨਦੀਨ ਨੂੰ ਗ੍ਰਿਫ਼ਤਾਰ ਕਰਕੇ, ਉਸਤੋਂ ਸਫਾਈ ਮੰਗੀ ਤਾਂ ਉਸਨੇ ਜੁਆਬ ਦਿੱਤਾ ਕਿ ਔਲੀਆ ਬਾਬਾ ਨਾਨਕ ਦੀ ਰਹਿਮਤ ਸਦਕਾ ਉਸਨੂੰ ਇਸਲਾਮ ਦੀ ਸੱਚੀ ਸੋਝੀ ਹੋ ਗਈ ਹੈ। ਉਸਨੇ ਆਪਣੇ ਮੁਸਲਮਾਨ ਹੋਣ ਦਾ ਦਾਅਵਾ ਕੀਤਾ ਪਰ ਅਮੀਰ ਨੇ ਉਸ ਉੱਪਰ ਹਿੰਦੂ ਕਾਫ਼ਰ ਦਾ ਪ੍ਰਸ਼ੰਸਕ ਹੋਣ ਦਾ ਦੋਸ਼ ਲਾ ਕੇ, ਉਸਨੂੰ ਸਜ਼ਾ-ਏ-ਮੌਤ ਦੇ ਦਿੱਤੀ।[175] ਮੱਕੇ ਤੋਂ ਬਾਅਦ ਗੁਰੂ ਜੀ ਅਤੇ ਭਾਈ ਮਰਦਾਨਾ ਮਦੀਨਾ ਗਏ, ਜਿਥੇ ਪੈਗੰਬਰ ਮੁਹੰਮਦ ਸਾਹਿਬ ਦਾ ਮਜ਼ਾਰ ਹੈ। ਉਥੇ ਲੋਕਾਂ ਨੂੰ ਜੀਵਨ-ਮਾਰਗ ਦੱਸਕੇ ਬਗ਼ਦਾਦ ਨੂੰ ਰਵਾਨਾ ਹੋ ਗਏ।

## ਬਗ਼ਦਾਦ-ਫ਼ਕੀਰ ਬਹਿਲੋਲ ਦਾ ਸਿੱਖ ਹੋਣਾ

ਬਗ਼ਦਾਦ ਇਕ ਪ੍ਰਾਚੀਨ ਸ਼ਹਿਰ ਹੈ। ਇਹ ਈਰਾਕ ਦਾ ਇਕ ਵੱਡਾ ਸ਼ਹਿਰ ਹੈ। ਸੰਨ 1507-08 ਵਿਚ ਬਗ਼ਦਾਦ ਉੱਪਰ ਸ਼ੀਆ ਫ਼ਿਰਕੇ ਦੇ ਸ਼ਾਹ ਇਸਮਾਈਲ ਦਾ ਰਾਜ ਹੋ ਚੁੱਕਾ ਸੀ। ਉਸਨੇ ਉਥੇ ਕਈ ਸੁੰਨੀ ਮਸਜਿਦਾਂ ਨੂੰ ਗਿਰਾ ਦਿੱਤਾ ਸੀ ਤੇ ਸੁੰਨੀ ਇਮਾਮਾਂ ਨੂੰ ਮਰਵਾ ਦਿੱਤਾ ਸੀ। ਸੋ, ਉਥੇ ਧਾਰਮਿਕ ਤੇ ਰਾਜਨੀਤਕ

---

174. "ਜਿਸਨੇ ਭਲਾ ਕੀਤਾ ਤਾਂ ਆਪਣੇ ਲਈ ਅਤੇ ਬੁਰਾਈ ਕੀਤੀ ਤਾਂ ਉਸਦਾ ਫਲ ਭੀ ਉਸੇ ਨੂੰ ਮਿਲੇਗਾ।" (ਉਹੀ, 41.45)

175. ਇਥੇ ਅਸੀਂ ਦੋ ਟਿੱਪਣੀਆਂ ਦੇਣਾ ਚਾਹੁੰਦੇ ਹਾਂ:

(ੳ) ਕੁਝ ਜਨਮਸਾਖੀਆਂ ਵਿਚ ਇਸ ਸਾਖੀ ਦਾ ਵੇਰਵਾ ਅਜਿਹਾ ਹੈ, ਜਿਸ ਬਾਰੇ ਉੱਤਰ ਦੇਣਾ ਕਠਿਨ ਹੈ। ਆਮ ਪ੍ਰਚਲਿਤ ਗੱਲ ਇਹ ਕੀਤੀ ਜਾਂਦੀ ਹੈ ਕਿ ਜਦੋਂ ਗੁਰੂ ਜੀ ਕਾਅਬੇ ਵਲ ਪੈਰ ਕਰਕੇ ਲੇਟੇ ਸਨ ਤਾਂ ਮੁਸਲਮਾਨ ਹਾਜੀਆਂ ਨੇ ਉਨ੍ਹਾਂ ਦੇ ਅਜਿਹਾ ਕਰਨ ਬਾਰੇ ਇਤਰਾਜ਼ ਕੀਤਾ ਗਿਆ ਤਾਂ ਗੁਰੂ ਜੀ ਨੇ ਕਿਹਾ, "ਜਿਧਰ ਰੱਬ ਦਾ ਘਰ ਨਹੀ, ਮੇਰੇ ਪੈਰ ਉਧਰ ਕਰ ਦਿਉ।" ਕੁਝ ਹਾਜੀਆਂ ਨੇ ਉਨ੍ਹਾਂ ਦੇ ਪੈਰ ਫੜ ਕੇ ਦੂਜੇ ਪਾਸੇ ਕਰ ਦਿੱਤੇ ਤਾਂ ਉਨ੍ਹਾਂ ਵੇਖਿਆ ਕਿ ਕਾਅਬਾ ਵੀ ਪੈਰਾਂ ਦੇ ਨਾਲ ਹੀ ਘੁੰਮ ਗਿਆ ਹੈ।

ਇਸ ਗੱਲ ਉੱਪਰ ਵਿਸ਼ਵਾਸ ਕਰਨਾ ਸੰਭਵ ਨਹੀਂ ਅਤੇ ਵੈਸੇ ਵੀ ਇਹ ਗੱਲ ਕਰਨੀ ਪ੍ਰੇਮ ਤੇ ਸਦਭਾਵਨਾ ਦੇ ਵਿਰੁੱਧ ਜਾਂਦੀ ਹੈ। ਇਹ ਸਾਖੀ ਭਾਈ ਗੁਰਦਾਸ ਦੇ ਸਮੇਂ ਪ੍ਰਚਲਿਤ ਹੋ ਚੁੱਕੀ ਸੀ ਪਰ **LDP-194 ਜਨਮਸਾਖੀ** ਦੇ ਖਰੜੇ ਵਿਚ ਇਹ ਸਾਖੀ ਨਹੀਂ ਹੈ। ਭਾਵ ਕਿ ਇਹ ਸਾਖੀ ਪਿੱਛੋਂ ਮਸ਼ਹੂਰ ਹੋਈ ਸੀ।

(ਅ) ਇਸ ਘਟਨਾ ਦਾ ਆਧਾਰ ਪ੍ਰੋ. ਹਿੰਮਤ ਸਿੰਘ ਦੁਆਰਾ ਜੁਟਾਈ ਸੂਚਨਾ ਹੈ। ਇਸ ਸੰਬੰਧੀ ਮੇਰਾ ਇਕ ਲੇਖ **ਪੰਜਾਬੀ ਟ੍ਰਿਬਿਊਨ** ਦੇ 10.9.2011 ਵਾਲੇ ਅੰਕ ਵਿਚ ਛੱਪ ਚੁੱਕਾ ਹੈ।



ਬਗ਼ਦਾਦ ਵਿਖੇ ਇਕ ਪੱਥਰ ਉੱਪਰ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਲਿਖਤ।



ਬਾਕੂ ਦੇ ਅਗਨੀ ਮੰਦਰ ਦੀ ਦੀਵਾਰ 'ਤੇ ਗੁਰਮੁਖੀ ਅੱਖਰਾਂ ਵਿਚ ਮੂਲਮੰਤਰ ਦੇ ਸ਼ਬਦ।

ਉੱਥਲ-ਪੁੱਥਲ ਚੱਲ ਰਹੀ ਸੀ। ਗੁਰੂ ਜੀ ਤੇ ਮਰਦਾਨੇ ਨੇ ਸਵੇਰ ਦੇ ਸਮੇਂ ਇਸ ਪਉੜੀ[176] ਦਾ ਗਾਇਣ ਕੀਤਾ:

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

ਭਾਈ ਮਰਦਾਨੇ ਦੀ ਰਬਾਬ ਅਤੇ ਆਸਾ ਰਾਗ ਵਿਚ ਗਾਇਣ ਇਸ ਬਾਣੀ ਨੂੰ ਸੁਣ ਕੇ ਬਗ਼ਦਾਦ ਵਾਸੀਆਂ ਦੇ ਮਨਾਂ ਵਿਚ ਇਕ ਉਤਸੁਕਤਾ ਪੈਦਾ ਹੋ ਗਈ ਕਿ ਇਹ ਕੌਣ ਹੈ? ਕਿਉਂ ਜੁ ਬਗ਼ਦਾਦ ਵਿਚ ਸੰਗੀਤ ਨੂੰ ਇਸਲਾਮ ਵਿਚ ਹਰਾਮ ਸਮਝਿਆ ਜਾਂਦਾ ਸੀ ਅਤੇ ਗਾਉਣ ਉੱਪਰ ਸਖ਼ਤ ਪਾਬੰਦੀ ਸੀ।

ਬਗ਼ਦਾਦ ਵਿਚ ਸੂਫ਼ੀਆਂ ਦੇ ਕਾਦਰੀ ਸਿਲਸਿਲੇ ਦਾ ਪ੍ਰਮੁੱਖ ਕੇਂਦਰ ਸੀ ਅਤੇ ਪੀਰ ਦਸਤਗੀਰ ਇਸੇ ਫ਼ਿਰਕੇ ਨਾਲ ਸੰਬੰਧਿਤ ਸੀ। ਇਸ ਫ਼ਿਰਕੇ ਦਾ ਮੁਖੀ ਅਤੇ ਉਸਦਾ ਪੁੱਤਰ ਆਪਣੇ ਕਈ ਮੁਰੀਦਾਂ ਸਮੇਤ ਗੁਰੂ ਨਾਨਕ ਸਾਹਿਬ ਕੋਲ ਪਹੁੰਚੇ। ਗੁਰੂ ਜੀ ਨੂੰ ਉਨ੍ਹਾਂ ਨੇ ਪੁੱਛਿਆ ਕਿ ਤੁਸੀਂ ਸੁੰਨੀ ਹੋ ਜਾਂ ਸ਼ੀਆ ਮੁਸਲਮਾਨ ਹੋ? ਤਾਂ ਗੁਰੂ ਜੀ ਨੇ ਦੱਸਿਆ ਕਿ ਉਹ ਮੁਸਲਮਾਨ ਨਹੀਂ ਤੇ ਕੇਵਲ ਰੱਬ ਦਾ ਪਿਆਰੇ ਹਨ। ਇਹ ਸੁਣ ਕੇ ਉਹ ਲੋਕ ਭੜਕ ਉੱਠੇ ਅਤੇ ਉਥੋਂ ਦੀ ਰਵਾਇਤ ਮੁਤਾਬਿਕ ਗੁਰੂ ਜੀ ਨੂੰ ਪੱਥਰਾਂ ਨਾਲ ਮਾਰਨ ਦਾ ਫ਼ੈਸਲਾ ਕੀਤਾ। ਗੁਰੂ ਜੀ ਸ਼ਾਂਤ ਦਿਸ ਰਹੇ ਸਨ, ਉਨ੍ਹਾਂ ਦੱਸਿਆ ਕਿ ਪਾਕਿ ਰਸੂਲ ਨੇ ਤਾਂ ਵਿਕਾਰਾਂ ਨੂੰ ਭੜਕਾਉਣ ਵਾਲੇ ਸੰਗੀਤ ਦੀ ਮਨਾਹੀ ਕੀਤੀ ਹੈ। ਕੀਰਤਨ ਤਾਂ ਰੱਬ ਦੀ ਭਗਤੀ ਪੈਦਾ ਕਰਨ ਵਾਲਾ ਹੈ। ਰੱਬ ਨੇ ਜੋ ਵੀ ਸਿਰਜਿਆ ਹੈ, ਸਭ ਭਲਾ ਹੈ। ਇਹ ਮਨੁੱਖ ਹੀ ਹੈ ਜੋ ਚੀਜ਼ਾਂ ਦੀ ਦੁਰਵਰਤੋਂ ਕਰਦਾ ਹੈ ਅਤੇ ਇਸ ਪਿੱਛੇ ਉਸਦਾ ਸੁਆਰਥ ਹੈ। ਰੱਬੀ ਪ੍ਰਬੰਧ ਸੁਆਰਥੀ ਸੋਚ ਦੇ ਅਨੁਕੂਲ ਨਹੀਂ ਹੈ। ਇਸ ਲਈ ਮਾਲਕ ਦੀ ਰਜ਼ਾ ਅਤੇ ਹੁਕਮ ਵਿਚ ਹੀ ਚੱਲਣਾ ਚੰਗਾ ਹੈ। ਰੱਬ ਨੇ ਪ੍ਰਕਾਸ਼ ਸਿਰਜਿਆ ਹੈ, ਹਨੇਰਾ ਨਹੀਂ। ਜਦੋਂ ਪ੍ਰਕਾਸ਼ ਨਾ ਹੋਵੇ ਹਨੇਰਾ ਹੁੰਦਾ ਹੈ। ਹਨੇਰੇ ਦੀ ਆਪਣੀ ਕੋਈ ਹੋਂਦ ਨਹੀਂ। ਇਸੇ ਤਰ੍ਹਾਂ ਰੱਬ ਦਾ ਬਣਾਇਆ ਸਭ ਕੁਝ ਭਲਾ ਹੈ। ਕੀ ਸ਼ੀਆ ਤੇ ਕੀ ਸੁੰਨੀ ਅਤੇ ਕੀ ਹਿੰਦੂ ਤੇ ਕੀ ਮੁਸਲਮਾਨ ਕੋਈ ਵੀ ਮੰਦਾ ਨਹੀਂ। ਕੱਟੜਤਾ ਅਤੇ ਤੰਗਦਿਲੀ ਸਮਾਜ ਦੇ ਵਿਕਾਸ ਵਿਚ ਵੱਡੀ ਰੁਕਾਵਟ ਹੈ। ਲੋਕ ਗੁਰੂ ਨਾਨਕ ਸਾਹਿਬ ਦੇ

176. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫ ਉੱਪਰ ਦਰਜ ਇਸ ਪਉੜੀ ਦੇ ਅਰਥ ਹਨ:
"ਅਨੇਕਾਂ ਧਰਤੀਆਂ ਅਤੇ ਲੱਖਾਂ ਹੀ ਅਕਾਸ਼ ਹਨ, ਧਰਮ ਗ੍ਰੰਥ ਇਨ੍ਹਾਂ ਦੀ ਗਿਣਤੀ ਕਰਦਿਆਂ ਥੱਕ ਗਏ ਹਨ। ਸਾਰੇ ਸਾਮੀ (ਯਹੂਦੀ, ਈਸਾਈ ਤੇ ਇਸਲਾਮਿਕ) ਗ੍ਰੰਥ ਅਤੇ ਅਠਾਰਾਂ ਹਜ਼ਾਰ ਭਾਵ ਅਣਗਿਣਤ ਵਿਦਵਾਨ ਪ੍ਰਭੂ ਦੀ ਬੇਅੰਤਤਾ ਦੀ ਗੱਲ ਕਰਦੇ ਹਨ। ਇਨਸਾਨ ਮੁੱਕ ਜਾਂਦਾ ਹੈ ਪਰ ਪ੍ਰਭੂ ਦੀ ਬੇਅੰਤਤਾ ਦਾ ਵਰਣਨ ਸੰਪੂਰਨ ਨਹੀਂ ਹੁੰਦਾ। ਉਸ ਨੂੰ ਕੇਵਲ 'ਵੱਡਾ' ਹੀ ਕਹਿਣਾ ਬਣਦਾ ਹੈ, ਜਦੋਂ ਕਿ ਉਹੀ ਆਪਣੀ ਵਡਿਆਈ ਬਾਰੇ ਜਾਣਦਾ ਹੈ।"

ਇਨ੍ਹਾਂ ਵਿਚਾਰਾਂ ਨੂੰ ਸੁਣਨ ਲਈ ਉਨ੍ਹਾਂ ਦੇ ਇਰਦ-ਗਿਰਦ ਬੈਠ ਗਏ। ਕਾਦਰੀ ਪੀਰ ਤੋਂ ਇਲਾਵਾ ਲੋਕਾਂ ਵਿਚ ਫ਼ਕੀਰ ਬਹਿਲੋਲ ਵੀ ਸ਼ਾਮਲ ਸੀ। ਉਹ ਫ਼ਕੀਰ ਗੁਰੂ ਜੀ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਉਹ ਜਦੋਂ ਤੀਕ ਜਿਉਂਦਾ ਰਿਹਾ, ਗੁਰੂ ਜੀ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਦਾ ਰਿਹਾ ਅਤੇ ਉਸਨੇ ਉਥੇ ਇਕ ਸ਼ਿਲਾਲੇਖ ਅਰਬੀ ਭਾਸ਼ਾ ਵਿਚ 1520 ਈ. ਵਿਚ ਲਿਖਵਾਇਆ:

ਬਿ-ਬੀਂ ਚਿਹ ਮੁਰਾਦ ਕਰਦ ਹਜ਼ਰਤ ਰਬਿੱ-ਮਜ਼ੀਦ
ਬਾਬਾ ਨਾਨਕ ਤਾਮੀਰ ਬਿਸ਼ਵਦ ਨਾਗਾਹ ਇਮਾਰਿਤ ਨੌ
ਹਫ਼ਤ ਅਵਤਾਦ ਮਦਦ ਕਰਦੰਦ ਆਮਦ ਕਿ ਤਾਰੀਖਿ ਊ
ਕਰਦ ਨੌ ਆਬ ਜਾਰੀ ਬ-ਜ਼ਮੀ (ਆਬ ਰਾ)
ਮੁਰੀਦ ਸਈਦਿ 917 ਹਿਜਰੀ।[177]

ਗੁਰੂ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਬਗ਼ਦਾਦ ਵਿਚ ਬਹੁਤ ਵੱਧ ਗਈ।[178] ਖ਼ਜ਼ਾਨ ਸਿੰਘ[179] ਹੁਰਾਂ ਲਿਖਿਆ ਹੈ ਕਿ ਬਗਦਾਦ ਦਾ ਖ਼ਲੀਫਾ ਵੀ ਇਕ ਦਿਨ ਗੁਰੂ ਜੀ ਕੋਲ ਆਇਆ। ਗੁਰੂ ਜੀ ਨੇ ਜਦੋਂ ਉਸਨੂੰ ਆਪਣੇ ਵੱਲ ਆਉਂਦਾ ਵੇਖਿਆ ਤਾਂ ਉਨ੍ਹਾਂ ਭੱਜੇ ਹੋਏ ਘੜੇ ਦੀਆਂ ਠੀਕਰੀਆਂ ਇੱਕਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਖ਼ਲੀਫ਼ੇ ਨੇ ਇਸ ਬਾਰੇ ਪੁੱਛਿਆ ਤਾਂ ਗੁਰੂ ਜੀ ਨੇ ਦੱਸਿਆ ਕਿ ਉਹ ਇਨ੍ਹਾਂ ਠੀਕਰੀਆਂ ਨਾਲ ਅਗਲੀ ਦਰਗਾਹ ਵਿਚ ਆਪਣੇ ਲਈ ਬਿਸਤਰ ਬਣਾਉਣਗੇ। ਇਹ ਗੱਲ ਸੁਣ ਕੇ ਖ਼ਲੀਫ਼ਾ ਹੱਸਿਆ ਅਤੇ ਕਹਿਣ ਇਹ ਕਿਵੇਂ ਸੰਭਵ ਹੋਵੇਗਾ? ਤਾਂ ਗੁਰੂ ਜੀ ਨੇ ਜੁਆਬ ਦਿੱਤਾ, "ਜਿਵੇਂ ਤੇਰੇ ਦੁਆਰਾ ਇੱਕਠਾ ਕੀਤਾ ਜਾ ਰਿਹਾ ਖ਼ਜ਼ਾਨਾ ਤੇਰੇ ਨਾਲ ਜਾਵੇਗਾ।" ਇਹ ਜੁਆਬ ਸੁਣ ਕੇ ਖ਼ਲੀਫੇ ਨੂੰ ਆਪਣੇ ਦੁਆਰਾ ਨਜਾਇਜ਼ ਢੰਗ ਨਾਲ ਇੱਕਠੇ ਕੀਤੇ ਧਨ ਦੀ ਅਸਲੀਅਤ ਦੀ ਸਮਝ ਆ ਗਈ ਅਤੇ ਉਹ ਗੁਰੂ ਜੀ ਦੇ ਚਰਨਾਂ ਉਪਰ ਡਿੱਗ ਪਿਆ। ਇਸ ਖ਼ਲੀਫੇ ਨੇ ਸ਼ਹਿਰ ਦੇ ਕਈ ਭੋਲੇ-ਭਾਲੇ ਫ਼ਕੀਰਾਂ ਨੂੰ ਗ੍ਰਿਫ਼ਤਾਰ ਕਰ ਰੱਖਿਆ ਸੀ।

---

177. ਇਹ ਲਿਖਤ ਅਸਾਂ ਨੇ *Sources On the Life and Teachings of Guru Nanak*, Vol. III ਦੇ ਪੰਨਾ ੧੦੮ ਤੋਂ ਲਈ ਹੈ, ਜਿਸਦਾ ਉਲਥਾ ਇਉਂ ਕੀਤਾ ਹੈ:
"ਹਜ਼ਰਤ ਪਰਵਦਗਾਰ ਬਜ਼ੁਰਗ ਨੇ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਾਮੀਰ ਨਵੇਂ ਸਿਰੇ ਬਣ ਗਈ ਸੱਤ ਵੱਡੇ ਵਲੀਆਂ ਨੇ ਇਸ ਵਿਚ ਸਹਾਇਤਾ ਕੀਤੀ ਅਤੇ ਉਸਦੀ ਤਾਰੀਖ ਇਹ ਨਿਕਲੀ ਕਿ ਨੇਕ-ਬਖ਼ਤ ਮੁਰੀਦ ਨੇ ਪਾਣੀ ਲਈ ਜ਼ਮੀਨ ਵਿਚ ਫੈਜ਼ ਦਾ ਚਸ਼ਮਾ ਜਾਰੀ ਕੀਤੀ।"
ਇਸ ਕਤਬੇ ਦਾ ਗ਼ਲਤ ਤਰਜ਼ਮਾ ਕਰਨ ਕਰਕੇ ਕਈ ਲੇਖਕਾਂ ਨੇ ਮੁਰਾਦ ਨਾਮੀ ਕਿਸੇ ਮੁਸਲਿਮ ਫ਼ਕੀਰ ਨੂੰ ਗੁਰੂ ਨਾਨਕ ਸਾਹਿਬ ਦਾ ਗੁਰੂ ਵੀ ਸਿੱਧ ਕਰਨ ਦੀ ਗ਼ਲਤੀ ਕੀਤੀ ਹੈ। ਇਥ ਮੁਰਾਦ ਕਿਸੇ ਵਿਅਕਤੀ ਦਾ ਨਾਂ ਨਹੀਂ ਬਲਕਿ 'ਮੁਰਾਦ' ਤੋਂ ਭਾਵ 'ਇੱਛਾ' ਹੈ।

178. ਡਾ. ਕਿਰਪਾਲ ਸਿੰਘ ਨੇ ਜਨਮਸਾਖੀ ਪਰੰਪਰਾ ਦੇ ਪੰਨਾ 132-33 ਉੱਪਰ ਦਸਿਆ ਹੈ ਕਿ ਬਗ਼ਦਾਦ ਵਿਚ ਰਹਿੰਦੇ 'ਅਲ ਸਬੀਆ' ਕਬੀਲੇ ਦੇ ਲੋਕ ਮੁਸਲਮਾਨ ਨਹੀਂ। ਇਹ ਆਪਣੇ ਗਲ੍ਹਾਂ ਵਿਚ ਗੁਰੂ ਨਾਨਕ ਦੀ ਤਸਵੀਰ ਲਟਕਾਉਂਦੇ ਅਤੇ ਦਾੜ੍ਹੀ-ਕੇਸ ਨਹੀਂ ਕਟਾਉਂਦੇ।

179. *History of the The Sikh Religion*, p. 103.

ਗੁਰੂ ਜੀ ਦੀ ਨਸੀਹਤ ਤੋਂ ਬਾਅਦ ਉਸਨੇ ਅਜਿਹੇ ਸਾਰੇ ਫ਼ਕੀਰਾਂ ਨੂੰ ਰਿਹਾਅ ਕਰਨ ਦੇ ਨਾਲ ਉਨ੍ਹਾ ਨੂੰ ਕੀਮਤੀ ਸੌਗਾਤਾਂ ਦੇ ਕੇ ਗੁਰੂ ਜੀ ਦੀ ਖੁਸ਼ੀ ਹਾਸਿਲ ਕੀਤੀ।[180]

## ਈਰਾਨ-ਔਰਤ ਦੇ ਸਨਮਾਨ ਦੀ ਗੱਲ

ਮੁਸਲਮਾਨਾਂ ਦੇ ਸ਼ੀਆ ਫ਼ਿਰਕੇ ਦਾ ਸ਼ੁਰੂ ਤੋਂ ਹੀ ਈਰਾਨ ਵਿਚ ਬੜਾ ਜ਼ੋਰ ਰਿਹਾ ਹੈ। ਇਸ ਦੇਸ਼ ਵਿਚ ਇਸਲਾਮਿਕ ਕਾਨੂੰਨ ਦੇ ਹੋਣ ਕਾਰਨ ਅੱਜ ਵੀ ਔਰਤਾਂ ਉਪਰ ਕਈ ਤਰ੍ਹਾਂ ਦੀਆਂ ਪਾਬੰਦੀਆਂ ਹਨ। ਪੰਜ ਸੌ ਵਰ੍ਹੇ ਪਹਿਲਾਂ ਤਾਂ ਔਰਤਾਂ ਦੀ ਸਥਿਤੀ ਇਥੇ ਹੋਰ ਵੀ ਬਦਤਰ ਸੀ। ਔਰਤਾਂ ਨੂੰ ਪਰਦੇ ਵਿਚ ਰਹਿਣ ਲਈ ਮਜ਼ਬੂਰ ਕੀਤਾ ਜਾਂਦਾ ਸੀ ਅਤੇ ਅਤੇ ਇਸਲਾਮ ਵਿਚ ਇਕ ਮਰਦ ਦੇ ਮੁਕਾਬਲੇ ਔਰਤ ਬਹੁਤ ਪੱਛੜੀ ਹੋਈ ਸੀ। ਗੁਰੂ ਨਾਨਕ ਸਾਹਿਬ ਬਗ਼ਦਾਦ ਤੋਂ ਤਬਰੇਜ਼ ਹੁੰਦੇ ਹੋਏ ਮਸ਼ਹਦ (ਪੁਰਾਣਾ ਨਾਂ ਤੂਸ) ਪੁੱਜੇ ਅਤੇ ਨਗਰ ਦੇ ਬਾਹਰ ਟਿਕਾਣਾ ਕੀਤਾ।[181] ਨਗਰ ਦੇ ਲੋਕਾਂ ਨੂੰ ਪਤਾ ਲਗਾ ਕਿ ਕੁਝ ਫ਼ਕੀਰ ਨਗਰ ਦੇ ਬਾਹਰ ਆਏ ਹਨ ਤਾਂ ਬਹੁਤ ਸਾਰੇ ਲੋਕ ਗੁਰੂ ਜੀ ਕੋਲ ਆ ਗਏ। ਉਨ੍ਹਾਂ ਲੋਕਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਉਹ ਸੁੰਨੀ ਹਨ ਜਾਂ ਸ਼ੀਆ ? ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਪੈਗੰਬਰ ਮੁਹੰਮਦ ਸਾਹਿਬ ਨੇ ਤਾਂ ਨਾ ਸੁੰਨੀ ਮੁਸਲਮਾਨ ਬਣਾਏ ਸਨ ਅਤੇ ਨਾ ਸ਼ੀਆ। ਮਨੁੱਖਾਂ ਦਰਮਿਆਨ ਧਰਮ ਤੇ ਸੰਪਰਦਾਵਾਂ ਦੀ ਵੰਡ ਬੜੀ ਮੰਦਭਾਗੀ ਹੈ। ਸਭ ਮਨੁੱਖਾਂ ਅੰਦਰ ਇਕ ਪਰਵਦਗਾਰ ਦਾ ਨੂਰ ਹੈ ਤਾਂ ਸਾਨੂੰ ਸਭ ਨਾਲ ਮਿਲਵਰਤਨ ਅਤੇ ਪ੍ਰੇਮ ਕਰਨਾ ਚਾਹੀਦਾ ਹੈ। ਪੈਗੰਬਰ ਮੁਹੰਮਦ ਸਾਹਿਬ ਨੇ ਤਾਂ ਕਦੇ ਨਫ਼ਰਤ ਦੀ ਗੱਲ ਨਹੀਂ ਕੀਤੀ।

ਗੁਰੂ ਜੀ ਦੇ ਇਹ ਬੋਲ ਸੁਣ ਕੇ ਸਭ ਲੋਕਾਂ ਦੇ ਸਿਰ ਝੁੱਕ ਗਏ। ਉਨ੍ਹਾਂ ਵਿਚੋਂ ਇਕ ਜਗਿਆਸੂ ਨੇ ਕਿਹਾ ਕਿ ਇਹ ਦਸੋ ਕਿ ਸਾਡੇ ਘਰਾਂ ਵਿਚ ਖੁਸ਼ਹਾਲੀ ਕਿਵੇਂ ਆ ਸਕਦੀ ਹੈ ? ਗ੍ਰਿਹਸਤੀ ਦੀ ਚਿੰਤਾ ਪਰਿਵਾਰਕ ਸੁੱਖ ਹੀ ਹੁੰਦੀ ਹੈ। ਗੁਰੂ ਜੀ

---

180. ਉਨ੍ਹਾਂ ਦਿਨਾਂ ਵਿਚ ਬਗ਼ਦਾਦ ਤੁਰਕੀ ਦਾ ਹਿੱਸਾ ਸੀ। ਨਵੀਂ ਖੋਜ ਜਿਸਦਾ ਵੇਰਵਾ, ਇੰਟਰਨੈੱਟ ਉੱਪਰ ਪਏ ਡਾ. ਦਵਿੰਦਰ ਸਿੰਘ ਚਾਹਲ ਦੇ ਲੇਖ 'Guru Nanak In Turkey' ਵਿਚ ਮਿਲ ਜਾਂਦਾ ਹੈ, ਮੁਤਾਬਿਕ ਗੁਰੂ ਨਾਨਕ ਸਾਹਿਬ ਦੇ ਨਾਂ ਵਾਲਾ ਇਕ ਸ਼ਿਲਾਲੇਖ ਤੁਰਕੀ ਵਿਚ ਵੀ ਹੈ। ਸੋਹਨ ਸਿੰਘ ਖ਼ਾਲਸਾ ਨੇ ਆਪਣੀ ਪੁਸਤਕ *Guru Nanak Dev Ji and Sikh History in Murals* ਵਿਚ ਗੁਰੂ ਨਾਨਕ ਸਾਹਿਬ ਦੇ ਜਰਮਨੀ ਤੇ ਇੰਗਲੈਂਡ ਵਿਚ ਵੀ ਜਾਣ ਦੀ ਗੱਲ ਕੀਤੀ ਹੈ। ਇਸੇ ਤਰ੍ਹਾਂ You Tube ਉਪਰ ਰੂਸ ਦੇ ਕਿਸੇ Fire Temple ਵਿਖੇ ਗੁਰਮੁਖੀ ਅੱਖਰਾਂ ਵਿਚ ਮੂਲਮੰਤਰ ਉਕਰੇ ਹੋਣ ਦੀਆਂ ਤਸਵੀਰਾਂ ਵੀ ਪ੍ਰਾਪਤ ਹੁੰਦੀਆਂ ਹਨ। ਇਸ ਬਾਰੇ ਵਿਸਤ੍ਰਿਤ ਖੋਜ ਕਰਾਉਣ ਦੀ ਦਿਲਚਸਪੀ ਸਾਡੀਆਂ ਸੰਸਥਾਵਾਂ ਵਿਚ ਦਿੱਸਦੀ ਨਹੀਂ। ਕੁਝ ਲੋਕ ਤਾਂ ਇਨ੍ਹਾਂ ਨੂੰ 'ਸ਼ਗੂਫ਼ਾ' ਵੀ ਦੱਸਦੇ ਹਨ। ਇੰਟਰਨੈੱਟ ਉੱਪਰ ਅਜਿਹੀ ਸਮੱਗਰੀ ਦੇਖੀ ਜਾ ਸਕਦੀ ਹੈ। ਇਕ ਜਾਣਕਾਰੀ ਇਹ ਵੀ ਹੈ ਕਿ ਤੁਰਕੀ ਦਾ ਸੁਲਤਾਨ 1511 ਈ. ਵਿਚ ਰਾਜਸਥਾਨ ਦੇ ਅਜਮੇਰ ਵਿਖੇ ਦਰਗਹ ਦੀ ਜ਼ਿਆਰਤ ਕਰਨ ਗਿਆ ਸੀ ਅਤੇ ਉੱਥੋਂ ਉਹ ਜਦੋਂ ਲਾਹੌਰ ਆਇਆ ਸੀ ਤਾਂ ਉਸਨੂੰ ਦੌਲਤ ਖ਼ਾਂ ਲੋਧੀ ਅਤੇ ਰਾਇ ਬੁਲਾਰ ਮਿਲੇ ਸਨ। ਇਨ੍ਹਾਂ ਪਾਸੋਂ ਹੀ ਸੁਲਤਾਨ ਨੂੰ ਗੁਰੂ ਨਾਨਕ ਸਾਹਿਬ ਦੀ ਵਡਿਆਈ ਦਾ ਪਤਾ ਲਗਾ ਸੀ।

181. ਡਾ. ਕਿਰਪਾਲ ਸਿੰਘ, ਉਪਰੋਕਤ, ਪੰਨਾ 134.

ਨੇ ਸਭ ਇਕੱਠੇ ਹੋਏ ਲੋਕਾਂ ਨੂੰ ਸਮਝਾਇਆ ਕਿ, "ਆਪਣੇ ਲਈ ਜਿਉਣ ਨਾਲੋਂ ਚੰਗਾ ਹੈ ਪਰਿਵਾਰ ਲਈ ਜੀਵੀਏ ਅਤੇ ਪਰਿਵਾਰ ਲਈ ਜਿਉਣ ਨਾਲੋਂ ਬਿਹਤਰ ਹੈ ਕਿ ਅਸੀਂ ਦੂਜਿਆਂ ਲਈ ਜੀਵੀਏ। ਪਸ਼ੂ ਆਪਣੇ ਲਈ ਜਿਉਂਦੇ ਹਨ ਅਤੇ ਮਨੁੱਖ ਨੇ ਜੇ ਖ਼ੁਦ ਨੂੰ ਪਸ਼ੂ ਤੋਂ ਉੱਤਮ ਸਿੱਧ ਕਰਨਾ ਹੈ ਤਾਂ ਉਸਨੂੰ ਦੂਜਿਆਂ ਦੀ ਸੇਵਾ ਕਰਨੀ ਚਾਹੀਦੀ ਹੈ। ਇਸ ਸੇਵਾ ਦਾ ਆਰੰਭ ਪਰਿਵਾਰ ਤੋਂ ਹੁੰਦਾ ਹੈ। ਸੇਵਾ ਇਕ ਐਸਾ ਰਵੱਈਆ ਹੈ ਜਿਸ ਵਿਚ ਪ੍ਰੇਮ, ਸਹਿਯੋਗ ਤੇ ਦਇਆ ਸ਼ਾਮਲ ਹੁੰਦੇ ਹਨ। ਇਹ ਦੁੱਖ ਦੀ ਗੱਲ ਹੈ ਕਿ ਸਾਡੇ ਘਰਾਂ ਵਿਚ ਮਾਂ, ਪਤਨੀ, ਭੈਣ ਤੇ ਧੀ ਦੀ ਅਣਦੇਖੀ ਕੀਤੀ ਜਾ ਰਹੀ ਹੈ।" ਗੁਰੂ ਜੀ ਦੇ ਬਚਨਾਂ ਨੂੰ ਸਭ ਸੁਣ ਰਹੇ ਸਨ, "ਧੀਆਂ ਨੂੰ ਪੜ੍ਹਾਓ ਅਤੇ ਚੰਗੇ ਸੰਸਕਾਰ ਦਿਉ ਤਾਂ ਜੋ ਕੱਲ ਨੂੰ ਚੰਗੇ ਨਾਗਰਿਕਾਂ ਨੂੰ ਜਨਮ ਦੇਣ। ਜਿਸ ਘਰ ਵਿਚ ਔਰਤ ਦਾ ਸਤਿਕਾਰ ਨਹੀਂ ਉਥੇ ਖ਼ੁਦਾ ਦੀ ਬਰਕਤ ਨਹੀਂ ਆਉਂਦੀ। ਔਰਤਾਂ ਤੁਹਾਡੀ ਸੇਵਾ ਲਈ ਹਰ ਵੇਲੇ ਤਤਪਰ ਰਹਿੰਦੀਆਂ ਹਨ, ਕੀ ਉਹ ਤੁਹਾਡੇ ਤੋਂ ਸੇਵਾ ਦੀਆਂ ਹੱਕਦਾਰ ਨਹੀਂ।...ਘਰਾਂ ਵਿਚ ਔਰਤਾਂ ਨਾਲ ਵਿਤਕਰਾ ਨਾ ਕਰੋ। ਮਾਂ-ਬਾਪ ਲਈ ਨਰ ਤੇ ਮਾਦਾ ਬੱਚੇ ਵਿਚ ਵਿਤਕਰਾ ਕਰਨਾ ਪਾਪ ਹੈ। ਆਪਣੇ ਪੁੱਤਰਾਂ ਦੇ ਬਰਾਬਰ ਪੁੱਤਰੀਆਂ ਉਪਰ ਖ਼ਰਚ ਕਰੋ। ਆਪਣੀਆਂ ਧੀਆਂ ਦੇ ਨਾਲ ਪੁੱਤਰਾਂ ਨੂੰ ਸ਼ਰਮ ਦਾ ਗਹਿਣਾ ਧਾਰਨ ਕਰਵਾਉ। ਧੀਆਂ ਦਾ ਅਸਲ ਬੁਰਕਾ ਸ਼ਰਮ ਹੈ।...ਮਰਦ ਹੋਵੇ ਜਾਂ ਔਰਤ, ਜਿਸ ਕੋਲ ਸ਼ਰਮ ਨਹੀਂ ਉਹ ਹੈਵਾਨੀਅਤ ਤੇ ਸ਼ੈਤਾਨੀਅਤ ਦੇ ਰਾਹ ਤੁਰ ਪੈਂਦਾ ਹੈ। ਸ਼ਰਮ ਤੇ ਲੱਜਾ ਕਾਰਨ ਮਨੁੱਖ ਬੁਰਾਈ ਤੋਂ ਦੂਰ ਰਹਿੰਦਾ ਹੈ। ਪਰਦਾ ਜਾਂ ਬੁਰਕਾ ਰੱਬੀ ਰਜ਼ਾ ਦੇ ਅਨੁਕੂਲ ਨਹੀਂ। ਕੀ ਗ਼ੁਲਾਬ ਦੇ ਸੁੰਦਰ ਖਿੜੇ ਫੁੱਲਾਂ ਨੂੰ ਬਗੀਚੇ ਵਿਚੋਂ ਪੁੱਟ ਕੇ ਘਰਾਂ ਦੀ ਚਾਰ-ਦੀਵਾਰੀ (ਜਿਥੋਂ ਕੋਈ ਉਨ੍ਹਾਂ ਨੂੰ ਦੇਖ ਨਾ ਸਕੇ) ਵਿਚ ਮਹਿਦੂਦ ਕਰਨਾ ਰੱਬ ਨੂੰ ਮਨਜ਼ੂਰ ਹੈ? ਜਾਂ ਕੀ ਕੁਦਰਤ ਦੀ ਸੁੰਦਰਤਾ ਨੂੰ ਕਿਸੇ ਬੁਰਕੇ ਵਿਚ ਲੁਕੋ ਲੈਣਾ ਯੋਗ ਹੈ?...ਮਰਦ ਨੂੰ ਆਪਣੀ ਕਾਮ-ਵਾਸ਼ਨਾ ਦਾ ਦੋਸ਼ੀ ਔਰਤ ਨੂੰ ਨਹੀਂ ਮੰਨਣਾ ਚਾਹੀਦਾ, ਸਗੋਂ ਆਪਣੇ ਵਿਕਾਰਾਂ ਨੂੰ ਕਾਬੂ ਵਿਚ ਰਖਣ ਲਈ ਰੱਬ ਸੱਚੇ ਦਾ ਨਾਮ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ। ਬੁਰਕਾ ਵਿਕਾਰਾਂ ਨੂੰ ਨਹੀਂ ਰੋਕ ਸਕਦਾ। ਮੈਂ ਦੇਖਿਆ ਹੈ ਕਿ ਸੁਮੇਰ ਪਰਬਤ ਉਪਰ ਰਹਿਣ ਵਾਲੇ ਯੋਗੀ ਆਪਣੇ ਘਰ-ਬਾਰ ਤਿਆਗ ਆਏ ਹਨ ਪਰੰਤੂ ਪਰਾਈਆਂ ਨਾਰਾਂ ਦੇਖਣ ਦਾ ਚਸਕਾ ਉਨ੍ਹਾਂ ਦਾ ਗਿਆ ਨਹੀਂ।" ਗੁਰੂ ਨਾਨਕ ਸਾਹਿਬ ਦੇ ਤਰਕਮਈ ਵਿਚਾਰਾਂ ਦਾ ਜੁਆਬ ਤਾਂ ਕਿਸੇ ਕੋਲ ਨਹੀਂ ਸੀ, ਇਸਦੇ ਬਾਵਜੂਦ ਇਕੱਠੇ ਹੋਏ ਲੋਕਾਂ ਨੂੰ ਇਹ ਗੱਲ ਹਜ਼ਮ ਨਹੀਂ ਹੋ ਰਹੀ ਸੀ। ਦਰਅਸਲ, ਹਉਮੈ ਕਾਰਨ ਮਨੁੱਖ ਕਈ ਵੇਰ ਸੱਚ ਨੂੰ ਪ੍ਰਵਾਨ ਨਹੀਂ ਕਰਦਾ। ਹਉਮੈ ਕਾਰਨ ਉਹ ਝੂਠ ਨਾਲ ਜੁੜ ਕੇ 'ਚੰਗਾ' ਮਹਿਸੂਸ ਕਰਦਾ ਹੈ। ਗੁਰੂ-ਬਾਬੇ ਦੇ ਔਰਤਾਂ ਦੇ ਹੱਕ ਵਿਚ ਦਿੱਤੇ ਇਸ ਪ੍ਰਵਚਨ ਦੀ ਚਰਚਾ ਸਾਰੇ ਨਗਰ ਵਿਚ ਹੋਣ ਲੱਗੀ। ਮਸਜਿਦਾਂ ਦੇ ਮੌਲਾਣਿਆਂ ਨੇ ਜੁੰਮੇ ਦੇ ਖ਼ੁਤਬੇ ਦੌਰਾਨ ਮੁਸਲਮਾਨਾਂ ਨੂੰ ਬਾਬਾ ਨਾਨਕ ਦੇ ਵਿਚਾਰਾਂ ਤੋਂ ਸੁਚੇਤ ਕਰਦਿਆਂ, ਇਨ੍ਹਾਂ ਨੂੰ ਇਸਲਾਮ ਵਿਰੋਧੀ ਦਸਿਆ। ਇਸਦੇ ਬਾਵਜੂਦ ਨਗਰ ਦੀਆਂ

ਔਰਤਾਂ ਅਤੇ ਸਿਆਣੇ ਲੋਕਾਂ ਨੂੰ ਗੁਰੂ-ਬਾਬੇ ਦੇ ਬੋਲਾਂ ਦੀ ਸੱਚਾਈ ਉਪਰ ਭਰੋਸਾ ਸੀ। ਕੁਝ ਮੁਸਲਿਮ ਔਰਤਾਂ ਨੇ ਗੁਰੂ-ਬਾਬੇ ਨੂੰ ਮਿਲਣ ਦਾ ਫ਼ੈਸਲਾ ਕੀਤਾ ਅਤੇ ਗੁਰੂ ਜੀ ਕੋਲ ਪੁੱਜ ਗਈਆਂ। ਕਿਸੇ ਔਰਤ ਨੂੰ ਉਹ ਪਿਤਾ ਸਮਾਨ ਲੱਗੇ, ਕਿਸੇ ਔਰਤ ਨੂੰ ਭਰਾ ਅਤੇ ਕਿਸੇ ਨੂੰ ਪੁੱਤ ਸਮਾਨ। ਸਭ ਨੇ ਗੁਰੂ ਜੀ ਦੇ ਦਰਸ਼ਨ ਕਰਕੇ ਖ਼ੁਦ ਨੂੰ ਵਡਭਾਗਾ ਸਮਝਿਆ। ਉਹ ਗੁਰੂ ਜੀ ਦੀਆਂ ਧੰਨਵਾਦੀ ਸਨ ਕਿ ਉਨ੍ਹਾਂ ਨੇ ਈਰਾਨ ਦੀਆਂ ਔਰਤਾਂ ਦੀ ਦੁਰਦਸ਼ਾ ਦੂਰ ਕਰਨ ਲਈ ਆਵਾਜ਼ ਉਠਾਈ ਹੈ। ਗੁਰੂ ਜੀ ਨੇ ਉਨ੍ਹਾਂ ਨੂੰ ਆਦਰ-ਪੂਰਵਕ ਬਿਠਾ ਕੇ ਸਮਝਾਇਆ, "ਤੁਹਾਡੀ ਜ਼ਿੰਮੇਵਾਰੀ ਹੈ ਕਿ ਤੁਹਾਡੇ ਘਰਾਂ ਵਿਚ ਖ਼ੁਸ਼ੀਆਂ ਰਹਿਣ...ਤੁਸੀਂ ਆਪਣੀ ਔਲਾਦ ਨੂੰ ਚੰਗੇ ਰਾਹ ਉਪਰ ਚੱਲਣ ਲਈ ਖ਼ੁਦ ਮਿਸਾਲ ਬਣੋ। ਘਰਾਂ ਵਿਚ ਫ਼ਜ਼ੂਲ-ਖ਼ਰਚੀ ਨਾ ਕਰੋ ਅਤੇ ਆਪਣੇ ਮਰਦਾਂ ਦੀ ਖ਼ੂਨ-ਪਸੀਨੇ ਦੀ ਕਮਾਈ ਫ਼ਕੀਰਾਂ ਨੂੰ ਦਾਨ ਦੇ ਕੇ ਨਾ ਉਜਾੜੋ। ਜੇ ਤੁਸੀਂ ਘਰ ਵਿਚਲੇ ਬਜ਼ੁਰਗਾਂ ਦੀ ਆਦਰ ਨਾਲ ਪ੍ਰੇਮ ਪੂਰਵਕ ਸੇਵਾ ਕਰੋਗੀਆਂ ਤਾਂ ਅੱਲ੍ਹਾ ਤੁਹਾਡੇ ਉਪਰ ਬਰਕਤਾਂ ਪਾਵੇਗਾ।" ਕੁਝ ਮੁਸਲਮ ਮਰਦ ਉਥੇ ਆ ਪਹੁੰਚੇ ਅਤੇ ਉਨ੍ਹਾਂ ਨੇ ਗੁਰੂ ਜੀ ਉਪਰ ਇਲਜ਼ਾਮ ਲਾਇਆ ਕਿ, "ਉਹ ਉਨ੍ਹਾਂ ਦੀਆਂ ਔਰਤਾਂ ਨੂੰ ਭੜਕਾਅ ਕੇ, ਸਾਡੇ ਸਮਾਜ ਨੂੰ ਅਸਥਿਰ ਕਰ ਰਹੇ ਹਨ।" ਔਰਤਾਂ ਨੇ ਆਪਣੇ ਮਰਦਾਂ ਨੂੰ ਗੁਰੂ-ਬਾਬੇ ਵਿਰੁੱਧ ਬੇਬੁਨਿਆਦ ਦੋਸ਼ ਲਾਉਣ ਤੋਂ ਰੋਕਿਆ। ਇਨ੍ਹਾਂ ਵਿਚੋਂ ਇਕ ਔਰਤ ਨੇ ਕਿਹਾ ਕਿ ਬਾਬਾ ਨਾਨਕ ਤਾਂ ਔਰਤਾਂ ਦੀ ਸਮਾਜ ਵਿਚ ਸਰਗਰਮ ਭਾਗੀਦਾਰੀ ਦੀ ਗੱਲ ਕਰਕੇ, ਸਮਾਜ ਨੂੰ ਮਜ਼ਬੂਤ ਕਰਨ ਦੀ ਗੱਲ ਕਰਦੇ ਹਨ। ਇਕ ਮੌਲਾਣਾ ਚੀਖ਼ਿਆ, "ਤੂੰ ਕੌਣ ਹੁੰਦੀ ਹੈਂ ਆਪਣੇ ਮਰਦਾਂ ਦੀ ਥਾਂ ਇਕ ਕਾਫ਼ਰ ਦੀ ਹਮਾਇਤ ਕਰਨ ਵਾਲੀ। ਇਹ ਬਦਜਾਤ ਔਰਤਾਂ ਹਨ ਜੋ ਆਪਣੇ ਮਰਦਾਂ ਦੀ ਇੱਛਾ ਤੋਂ ਉਲਟ ਗੁਰੂ-ਬਾਬੇ ਕੋਲ ਆਈਆਂ ਹਨ।" ਇਕ ਹੋਰ ਬੋਲਿਆਂ,"ਔਰਤ ਹੁੰਦੀ ਹੀ ਘਟੀਆ ਹੈ...ਰੱਬ ਨੂੰ ਔਰਤ ਬਣਾਉਣੀ ਹੀ ਨਹੀਂ ਚਾਹੀਦੀ ਸੀ।" ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਕਿਹਾ ਕਿ ਉਹ ਰਬਾਬ ਵਜਾਏ। ਗੁਰੂ ਜੀ ਨੇ ਇਹ ਸਲੋਕ ਗਾਇਆ[182] :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥

---

182. ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੩ ਉਪਰ ਦਰਜ ਹੈ। ਇਸਦੇ ਅਰਥ ਇਸ ਪ੍ਰਕਾਰ ਹਨ: "ਪੁਰਸ਼ ਔਰਤ ਤੋਂ ਪੈਦਾ ਹੁੰਦਾ ਹੈ ਅਤੇ ਉਸਦਾ ਵਿਆਹ ਵੀ ਔਰਤ ਨਾਲ ਹੀ ਹੁੰਦਾ ਹੈ। ਇਸਤਰੀ ਨਾਲ ਹੀ ਉਹ ਦੋਸਤੀ ਕਰਦਾ ਹੈ ਤੇ ਉਸੇ ਤੋਂ ਔਲਾਦ ਪੈਦਾ ਕਰਦਾ ਹੈ। ਇਸ ਲਈ, ਜਿਸ ਔਰਤ ਨੇ ਵੱਡੇ-ਵੱਡੇ ਪਾਤਸ਼ਾਹਾਂ ਨੂੰ ਜਨਮ ਦਿੱਤਾ ਹੈ, ਉਸਨੂੰ ਬੁਰਾ ਨਹੀਂ ਕਹਿਣਾ ਚਾਹੀਦਾ।"

ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥੨॥

ਇਹ ਸ਼ਬਦ ਸੁਣ ਕੇ ਔਰਤਾਂ ਵਿਰੁਧ ਮੰਦਭਾਵਨਾ ਰਖਣ ਵਾਲੇ ਨਿਰੁੱਤਰ ਹੋ ਗਏ ਅਤੇ ਉਨ੍ਹਾਂ ਨੇ ਘਰ ਜਾ ਕੇ ਆਪਣੀਆਂ ਪਤਨੀਆਂ ਦੀ ਝਾੜ-ਝੰਭ ਕੀਤੀ ਅਤੇ ਕੁਝ ਨੇ ਉਨ੍ਹਾਂ ਨੂੰ ਇਸ ਕਰਕੇ ਮਾਰਿਆ ਵੀ ਕਿ ਉਹ ਇਕ ਕਾਫ਼ਿਰ ਦੇ ਕੋਲ ਗਈਆਂ ਸਨ। ਪਰ ਸਭ ਔਰਤਾਂ ਸਮਝ ਰਹੀਆਂ ਸਨ ਕਿ ਗੁਰੂ-ਬਾਬੇ ਦੀ ਕੋਈ ਵੀ ਗੱਲ ਕਿਸੇ ਵੀ ਤਰ੍ਹਾਂ ਗ਼ਲਤ ਨਹੀਂ ਸੀ। ਮਰਦਾਂ ਦੀਆਂ ਵਧੀਕੀਆਂ ਵਿਚ ਸਭ ਤੋਂ ਪਹਿਲੀ ਅਵਾਜ਼ ਉਨ੍ਹਾਂ ਦੇ ਦੇਸ਼ ਵਿਚ ਗੁਰੂ ਨਾਨਕ ਸਾਹਿਬ ਨੇ ਉਠਾਈ ਸੀ।

ਮਸ਼ਹਦ ਵਿਚ ਕਰਾਂਤੀਕਾਰੀ ਸੰਦੇਸ਼ ਦੇਣ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਅਫ਼ਗਾਨਿਸਤਾਨ ਦੇ ਸ਼ਹਿਰ ਕਾਬਲ ਪਹੁੰਚੇ।

### ਕਾਬਲ-ਭਾਈ ਮਰਦਾਨੇ ਦਾ ਵਿਛੋੜਾ

ਬਾਬਰ ਨੇ ਮਸ਼ਹਦ ਅਤੇ ਅਫ਼ਗਾਨਿਸਤਾਨ ਦੇ ਕੁਝ ਇਲਾਕੇ, ਜਿਸਨੂੰ 'ਖੁਰਾਸਾਨ'[183] ਕਹਿੰਦੇ ਸਨ, ਉਪਰ ਕਬਜ਼ਾ ਕਰਕੇ ਕਾਬਲ ਨੂੰ 1504 ਈ. ਤੋਂ ਆਪਣੀ ਰਾਜਧਾਨੀ ਬਣਾਇਆ ਹੋਇਆ ਸੀ। ਬਾਬਰ ਭਾਰਤ ਉਪਰ ਵੀ ਕਾਬਜ਼ ਹੋਣ ਦੀ ਯੋਜਨਾ ਰਖਦਾ ਸੀ ਅਤੇ ਉਸਨੇ ਆਪਣੇ ਪੈਰ ਮੁਲਤਾਨ ਤੀਕ ਫੈਲਾ ਲਏ ਸਨ। ਉਸਨੂੰ ਪੰਜਾਬ ਦੇ ਪ੍ਰਭਾਵਸ਼ਾਲੀ ਸੂਬੇਦਾਰ ਦੌਲਤ ਖਾਂ ਨੇ ਸੰਪਰਕ ਕੀਤਾ ਹੋਇਆ ਸੀ। ਗੁਰੂ ਨਾਨਕ ਸਾਹਿਬ 1521 ਈ. ਵਿਚ ਕਾਬਲ ਪਹੁੰਚੇ ਤਾਂ ਕੁਝ ਲੋਕਾਂ ਨੇ ਉਨ੍ਹਾਂ ਨੂੰ ਖ਼ਬਰਦਾਰ ਕੀਤਾ ਕਿ ਕਾਬਲ ਵਿਚ ਕਾਫ਼ਰਾਂ ਨਾਲ ਬਹੁਤ ਬੁਰਾ ਵਿਹਾਰ ਕੀਤਾ ਜਾਂਦਾ ਹੈ। ਗੁਰੂ ਜੀ ਕੇਵਲ ਮੁਸਕੁਰਾਏ। ਉਨ੍ਹਾਂ ਦੀ ਮੁਸਕੁਰਾਹਟ ਦਾ ਭਾਵ ਸਪਸ਼ਟ ਨਹੀਂ ਸੀ। ਉਹ ਕਿਸੇ ਵੱਡੇ ਮਨੋਰਥ ਨਾਲ ਕਾਬਲ ਗਏ ਸਨ। ਇਤਿਹਾਸ ਦੀ ਬੁੱਕਲ ਵਿਚ ਅਜਿਹੇ ਅਨੇਕਾਂ ਰਾਜ਼ ਹਨ, ਜਿਨ੍ਹਾਂ ਬਾਰੇ ਕਿਸੇ ਨੂੰ ਕੱਖ ਪਤਾ ਨਹੀਂ। ਸੁਲਤਾਨਪੁਰ ਲੋਧੀ ਵਿਖੇ ਦੌਲਤ ਖ਼ਾਂ ਨਾਲ ਗੁਰੂ-ਬਾਬੇ ਨੇ ਜੋ ਰਾਜਨੀਤਕ ਯੋਜਨਾ ਬਣਾਈ ਸੀ, ਉਸਨੂੰ ਪੂਰਾ ਕਰਨ ਦਾ ਸਮਾ ਨੇੜੇ ਆ ਰਿਹਾ ਸੀ।

ਕਾਬਲ ਤੋਂ ਮੁੜਦਿਆਂ ਦਰਿਆ ਕੁਰਮ[184] ਦੇ ਕਿਨਾਰੇ ਭਾਈ ਮਰਦਾਨੇ ਦੀ ਤਬੀਅਤ ਕੁਝ ਵਿਗੜ ਗਈ। ਵੇਖਦਿਆਂ ਹੀ ਭਾਈ ਮਰਦਾਨਾ ਜ਼ਮੀਨ ਉਪਰ ਲੇਟ ਗਿਆ। ਉਸਦੇ ਹੱਥ ਇਉਂ ਜੁੜ ਗਏ ਜਿਵੇਂ ਉਹ ਗੁਰੂ-ਬਾਬੇ ਤੋਂ ਵਿਦਾਇਗੀ ਚਾਹ ਰਿਹਾ ਸੀ। ਗੁਰੂ-ਬਾਬਾ ਉਸਦੇ ਸਿਰ ਵਾਲੇ ਪਾਸੇ ਬੈਠਿਆ ਤੇ ਉਸਦੇ ਸਿਰ ਤੇ ਮੱਥੇ ਉਪਰ ਹੱਥ ਪਲੋਸਿਆ। ਭਾਈ ਮਰਦਾਨੇ ਦਾ ਮੱਥਾ ਤਰੇਲੀ ਨਾਲ ਤਰ

183. ਖ਼ੁਰਾਸਾਨ ਵਿਚ ਅਜੋਕੇ ਤੁਰਕੇਮਸਤਾਨ, ਉਜ਼ਬੇਕਿਸਤਾਨ, ਤਾਜਿਕਸਤਾਨ ਆਦਿ ਵੀ ਸ਼ਾਮਲ ਸਨ।

184. ਇਹ ਪਿਸ਼ਾਵਰ ਵਾਲੇ ਪਾਸੇ ਇਕ ਨਗਰ ਹੈ। ਮੱਧਕਾਲ ਵਿਚ ਅਫ਼ਗਾਨਿਸਤਾਨ ਤੋਂ ਭਾਰਤ ਦਾਖ਼ਲ ਹੋਣ ਦਾ ਰਸਤਾ ਇਧਰੋਂ ਸੀ। ਬਾਬਰ ਵੀ ਇਸੇ ਰਾਹ ਭਾਰਤ ਆਇਆ ਸੀ।

ਹੋਇਆ ਸੀ। ਉਸਦੇ ਹਾਵਾਂ ਵਿਚ ਵੈਰਾਗ ਅਤੇ ਅੱਖਾਂ ਵਿਚ ਗੁਰੂ-ਬਾਬੇ ਦੇ ਆਖ਼ਰੀ ਦਰਸ਼ਨਾਂ ਦੀ ਤਾਂਘ ਦੀ ਬਿਹਬਲਤਾ ਭਰੀ ਹੋਈ ਸੀ। ਗਰੂ-ਬਾਬਾ ਸਮਝ ਚੁੱਕਾ ਸੀ ਕਿ ਭਾਈ ਮਰਦਾਨੇ ਦਾ ਸਾਥ ਛੁਟ ਰਿਹਾ ਹੈ। ਗੁਰੂ-ਬਾਬੇ ਨੇ ਅਤੀ ਗੰਭੀਰ ਤੇ ਪ੍ਰੇਮ ਭਰੀਆਂ ਅੱਖਾਂ, ਜਿਨ੍ਹਾਂ ਵਿਚ ਦੋ ਕੁ ਹੰਝੂ ਛਲਕ ਆਏ ਸਨ, ਨਾਲ ਭਾਈ ਮਰਦਾਨੇ ਨੂੰ ਨਿਹਾਲ ਕੀਤਾ। ਭਾਈ ਮਰਦਾਨੇ ਦੀ ਟਿਕਟਿਕੀ ਬਾਬੇ ਦੇ ਦੀਦਾਰ ਵਿਚ ਲਗੀ ਹੋਈ ਸੀ। ਉਹ ਖ਼ੁਦ ਨੂੰ ਬੜਾ ਵਡਭਾਗਾ ਸਮਝ ਰਿਹਾ ਸੀ ਕਿ ਅੰਤਮ ਸੁਆਸ ਸਮੇਂ ਗੁਰੂ-ਬਾਬਾ ਉਹਦੀਆਂ ਅੱਖਾਂ ਸਾਹਮਣੇ ਹੈ। ਉਸਨੇ ਅੱਖਾਂ ਝਮਕਣੀਆਂ ਬੰਦ ਕਰ ਦਿੱਤੀਆਂ ਸਨ ਤੇ ਉਹ ਆਖ਼ਰੀ ਪਲਾਂ ਵਿਚੋਂ ਕਿਸੇ ਵੀ ਪਲ ਨੂੰ ਬਾਬੇ ਦੇ ਦੀਦਾਰ ਤੋਂ ਨਿਰਾਸ਼ ਨਹੀਂ ਕਰਨਾ ਚਾਹੁੰਦਾ ਸੀ। ਗੁਰੂ-ਬਾਬੇ ਦੇ ਨੈਣਾਂ ਵਿਚੋਂ ਛਲਕੇ ਦੋ ਹੰਝੂ ਮੋਤੀ ਬਣ ਭਾਈ ਮਰਦਾਨੇ ਦੇ ਦਗ਼-ਦਗ਼ ਕਰਦੇ ਚਿਹਰੇ ਨੂੰ ਰੱਬੀ ਨੂਰ ਨਾਲ ਸਰਸ਼ਾਰ ਕਰ ਗਏ। ਹੰਝੂਆਂ ਵਿਚ ਨਿੱਘ ਸੀ, ਜਿਸਨੇ ਮਰਦਾਨੇ ਦੇ ਸਾਥ ਛੱਡ ਰਹੇ ਜਿਸਮ ਵਿਚ ਪਰਮਾਨੰਦ ਵਾਲੀ ਝੁਰਨਾਹਟ ਛੇੜ ਦਿੱਤੀ। ਭਾਈ ਮਰਦਾਨੇ ਦੇ ਜਿਸਮ ਲਈ ਇਹ ਗੁਰੂ ਨਾਨਕ ਸਾਹਿਬ ਦੀ ਸਭ ਤੋਂ ਵੱਡੀ ਬਖ਼ਸ਼ਿਸ਼ ਸੀ। ਇਸ ਬਖ਼ਸ਼ਿਸ਼ ਦਾ ਪਾਤਰ ਬਣਨ ਤੋਂ ਬਾਅਦ ਕਿਹੜਾ ਜਿਸਮ ਹੋਰ ਜਿਉਣਾ ਚਾਹੇਗਾ। ਗੁਰੂ-ਬਾਬੇ ਨੇ ਭਾਈ ਮਰਦਾਨੇ ਦਾ ਸਿਰ ਆਪਣੀ ਗੋਦ ਵਿਚ ਰਖਦਿਆਂ, ਭਾਈ ਮਰਦਾਨੇ ਨੂੰ ਕਿਹਾ, "ਮਰਦਾਨਿਆ! ਤੇਰੇ ਬਿਨਾ ਮੈਂ ਅਧੂਰਾ ਸਾਂ...ਤੂੰ ਸਾਰਾ ਜੀਵਨ ਮੇਰੇ ਲਈ ਦਿੱਤਾ...ਦੁੱਖ ਸਹੇ, ਤਕਲੀਫ਼ਾਂ ਸਹੀਆਂ...ਮੇਰੇ ਨਾਲ ਤੇਰੇ ਵਰਗਾ ਵੱਡਾ ਜੋਧਾ ਹੀ ਤੁਰ ਸਕਦਾ ਸੀ...ਤੂੰ ਤੁਰਿਆ ਤੇ ਫਿਰ ਪਿੱਛੇ ਨਹੀਂ ਵੇਖਿਆ...ਮੈਂ ਤੇਰੇ ਉਪਰ ਸਦਾ ਪ੍ਰਸੰਨ ਰਿਹਾ ਹਾਂ। ਦਸ! ਤੇਰੇ ਦਿਲ ਦੀ ਕੋਈ ਇੱਛਾ ਹੈ ਤਾਂ...।" ਭਾਈ ਮਰਦਾਨੇ ਦੇ ਜੁੜੇ ਹੱਥਾਂ ਵਿਚ ਸ਼ੁਕਰਾਨੇ ਦੇ ਭਾਵ ਭਰ ਗਏ। ਉਸ ਕਿਹਾ, "ਬਾਬਾ! ਜੋ ਤੇਰਾ ਹੋ ਗਿਆ ਉਸ ਸਭ ਕੁਝ ਪਾ ਲਿਆ। ਮੈਂ ਹੀਨੜੀ ਜਾਤ ਦਾ ਗਰੀਬ ਮਿਰਾਸੀ ਸਾਂ, ਤੂੰ ਮੈਨੂੰ ਆਪਣੇ ਗਲ ਲਾ ਕੇ ਦੁਨੀਆਂ ਦੀਆਂ ਸਭ ਬਰਕਤਾਂ ਦਾ ਸੁਆਮੀ ਬਣਾ ਦਿੱਤਾ। ਜੇ ਤਰੁੱਠਾ ਹੈਂ ਤਾ ਇਕ ਕਿਰਪਾ ਕਰ (ਤਰਲਾ ਲੈ ਕੇ), ਅਗਲੀ ਦਰਗਾਹ ਵਿਚ ਵੀ ਮੈਨੂੰ ਆ ਮਿਲੀਂ...ਤੇਰੇ ਬਿਨਾ ਕੁਝ ਚੰਗਾ ਨਹੀਂ ਲਗਣਾ।" ਅੱਗੋਂ ਭਾਈ ਮਰਦਾਨੇ ਕੋਲੋਂ ਕੁਝ ਬੋਲਿਆ ਨਾ ਗਿਆ, ਉਸਦਾ ਗਲ ਭਰ ਗਿਆ। ਗੁਰੂ-ਬਾਬੇ ਨੇ ਉਸਦੇ ਜੁੜੇ ਹੱਥਾਂ ਨੂੰ ਆਪਣੇ ਹੱਥ ਵਿਚ ਲਿਆ। ਭਰੀਆਂ ਅੱਖਾਂ ਨਾਲ ਦੋਹਾਂ ਨੇ ਇਕ-ਦੂਜੇ ਵਲ ਵੇਖਿਆ। ਗੁਰੂ ਜੀ ਨੇ ਪੁੱਛਿਆ, "ਮਰਦਾਨਿਆ! ਤੇਰੀ ਮੌਤ ਉਪਰੰਤ ਤੇਰਾ ਸਸਕਾਰ ਕਿਵੇਂ ਕਰੀਏ?" ਕਿਉਂ ਕਿ ਜਨਮ ਕਰਕੇ ਭਾਈ ਮਰਦਾਨਾ ਮੁਸਲਮਾਨ ਸੀ। ਮਰਦਾਨੇ ਦੇ ਚਿਹਰੇ ਉਪਰ ਮੁਸਕੁਰਾਹਟ ਆ ਗਈ ਅਤੇ ਕਹਿਣ ਲੱਗਾ, "ਬਾਬਾ! ਇਮਤਿਹਾਨ ਲੈ ਰਿਹਾ ਹੈਂ?...ਮੈਂ ਤੇਰੇ ਸੰਗ ਰਹਿ ਕੇ ਹਿੰਦੂ-ਮੁਸਲਮਾਨ ਦੀਆਂ ਜੰਜੀਰਾਂ ਤੋਂ ਆਜ਼ਾਦ ਹੋ ਚੁੱਕਾ ਹਾਂ। ਜਿਸਮ ਦੀ ਮਿੱਟੀ ਨੂੰ ਤੂੰ ਜੋ ਕਰਨਾ ਹੈ ਕਰ ਦੇਵੀਂ...।" ਗੁਰੂ ਜੀ ਨੇ ਉਸ ਵੱਲ ਪਿਆਰ ਨਾਲ ਵੇਖਿਆ ਤੇ ਬੋਲੇ, "ਭਾਈ ਮਰਦਾਨਿਆ! ਤੂੰ ਜਨਮ ਸਫਲਾ ਕੀਤਾ ਹੈ। ਤੂੰ ਜੀਵਨ ਦਾ ਭੇਦ ਸਮਝ ਲਿਆ ਹੈ। ਕਿਸੇ ਮਜ਼੍ਹਬ ਦਾ ਹੋ

ਕੇ ਜੀਣਾ ਅਸਫ਼ਲ ਜੀਵਨ ਹੈ। ਮਨੁੱਖ ਤਾਂ ਆਪ ਰੱਬੀ-ਜੋਤ ਦਾ ਮਾਲਕ ਹੈ, ਉਹ ਕਿਉਂ ਮਜ਼੍ਹਬਾਂ ਦੀਆਂ ਜੰਜੀਰਾਂ ਵਿਚ ਬੱਝੇ ? ਸੰਕੀਰਣ ਤੇ ਫ਼ਿਰਕੂ ਸੋਚ ਸੱਚੇ ਧਰਮ ਦੀ ਵਿਰੋਧੀ ਹੈ।...ਤੂੰ ਮੈਨੂੰ ਜਾਣਿਆ ਹੈ...ਜਿਸ ਮੈਨੂੰ ਸਮਝਿਆ ਹੈ ਉਹ ਆਪਣਾ ਜਨਮ ਸੰਵਾਰ ਗਿਆ।" ਮਰਦਾਨਾ ਸਦਾ ਲਈ ਖ਼ਾਮੋਸ਼ ਹੋ ਗਿਆ। ਗੁਰੂ ਜੀ ਨੇ ਉਸੇ ਸਥਾਨ ਉਪਰ ਉਸਦਾ ਸਸਕਾਰ ਕਰਕੇ ਉਸਨੂੰ ਸਦੀਵੀ ਅਲਵਿਦਾ ਕਿਹਾ। ਜਦੋਂ ਕੁਰਮ ਨਗਰ ਦੇ ਮੁਸਲਮਾਨਾਂ ਨੂੰ ਪਤਾ ਲਗਾ ਕਿ ਗੁਰੂ ਜੀ ਨੇ ਭਾਈ ਮਰਦਾਨੇ ਦਾ ਅਗਨ ਸਸਕਾਰ ਕੀਤਾ ਹੈ ਤਾਂ ਉਹ ਗੁਰੂ ਜੀ ਨੂੰ ਪੁੱਛਣ ਲਗੇ ਕਿ ਭਾਈ ਮਰਦਾਨਾ ਤਾਂ ਇਕ ਮੁਸਲਮਾਨ ਸੀ ਤਾਂ ਉਸਨੂੰ ਦਫ਼ਨਾਉਣਾ ਚਾਹੀਦਾ ਸੀ। ਗੁਰੂ ਜੀ ਭਾਂ ਜਾਣਦੇ ਸਨ ਕਿ ਭਾਈ ਮਰਦਾਨਾ ਮਜ਼੍ਹਬੀ ਘੇਰਿਆਂ ਤੋਂ ਪਾਰ ਹੋ ਚੁੱਕਾ ਸੀ, ਪਰੰਤੂ ਉਨ੍ਹਾਂ ਨੇ ਇਤਰਾਜ਼ ਕਰਨ ਵਾਲੇ ਮੁਸਲਮਾਨਾਂ ਨੂੰ ਸਮਝਾਉਣ ਲਈ ਇਕ ਸਲੋਕ[185] ਉਚਾਰਣ ਕੀਤਾ:

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥੨॥

ਮੁਸਲਮਾਨ ਸੋਚਦੇ ਹਨ ਕਿ ਕਯਾਮਤ ਦੇ ਦਿਨ ਮੁਰਦੇ ਜੀ ਉਠਣਗੇ ਅਤੇ ਕਯਾਮਤ ਦੇ ਦਿਨ ਤੀਕ ਉਹ ਕਬਰਾਂ ਵਿਚ ਪਏ ਰਹਿੰਦੇ ਹਨ। ਗੁਰੂ ਜੀ ਦੀ ਗੱਲ ਸੁਣ ਕੇ ਉਨ੍ਹਾਂ ਨੂੰ ਸਮਝ ਆ ਗਈ ਕਿ ਇਸ ਵਿਸ਼ਵਾਸ ਵਿਚ ਕੋਈ ਸੱਚਾਈ ਨਹੀਂ। ਗੁਰੂ ਜੀ ਨੇ ਸਪਸ਼ਟ ਕੀਤਾ ਕਿ ਅਲੱਾਹ ਮਨੁੱਖ ਦੇ ਕਰਮਾਂ ਅਨੁਸਾਰ ਜੀਵ ਨੂੰ ਫਲ ਜਾਂ ਸਜ਼ਾ ਜ਼ਰੂਰ ਦਿੰਦਾ ਹੈ। ਭਾਵ ਕਿ ਸਜ਼ਾਵਾਂ ਕਯਾਮਤ ਦੇ ਦਿਨ ਨਹੀਂ, ਸਗੋਂ ਕਰਮਾਂ ਦਾ ਫਲ ਤਾਂ ਸਾਨੂੰ ਨਾਲੋ-ਨਾਲ ਮਿਲਦਾ ਜਾਂਦਾ ਹੈ।

ਗੁਰੂ ਜੀ ਨੂੰ ਇਥੇ ਖ਼ਬਰ ਮਿਲੀ ਕਿ ਬਾਬਰ ਨੇ ਹਿੰਦੁਸਤਾਨ ਉਪਰ ਹਮਲਾ ਕਰ ਦਿੱਤਾ ਹੈ। ਇਸ ਲਈ ਉਹ ਛੇਤੀ ਤੋਂ ਛੇਤੀ ਪੰਜਾਬ ਜਾਣਾ ਚਾਹੁੰਦੇ ਸਨ। ਉਹ ਲੋਧੀ ਸਲਤਨਤ ਦੇ ਪਰਿਵਰਤਨ ਨੂੰ ਅੱਖੀਂ ਵੇਖਣ ਲਈ ਪੰਜਾਬ ਵੱਲ ਤੁਰ ਪਏ।

## ਪਿਸ਼ਾਵਰ-ਗੋਰਖ ਹਟੜੀ ਸਿੱਧਾਂ ਨਾਲ ਗੋਸ਼ਟ

ਗੁਰੂ-ਬਾਬਾ ਕਦੇ ਰੁਕਿਆ ਨਹੀ। ਉਸਦਾ ਪਿਆਰਾ ਮਿੱਤਰ ਭਾਈ ਮਰਦਾਨਾ ਵਿਛੁੜ ਚੁੱਕਾ ਸੀ, ਪਰ ਉਹ ਇੱਕਲਾ ਹੀ ਪਿਸ਼ਾਵਰ ਵਿਖੇ ਸਿੱਧਾਂ ਦੇ ਪ੍ਰਸਿੱਧ ਕੇਂਦਰ ਗੋਰਖ ਹਟੜੀ ਆ ਗਿਆ। ਉਸ ਸਮੇਂ ਸਿੱਧ ਯੋਗੀ ਉਨ੍ਹਾਂ ਕੋਲ ਆ ਗਏ। ਇਕ

---

185. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੬ ਉਪਰ ਦਰਜ ਹੈ। ਇਸਦਾ ਭਾਵ ਹੈ:
"ਮੁਸਲਮਾਨ ਦੀ ਕਬਰ ਦੀ ਮਿੱਟੀ ਘੁਮਿਆਰ ਬਰਤਨ ਬਣਾਉਣ ਲਈ ਜਾਂ ਇੱਟਾਂ ਬਣਾਉਣ ਲਈ ਲਿਜਾ ਕੇ, ਅੱਗ ਵਿਚ ਸੇਕਦਾ ਹੈ ਤਾਂ ਜੁ ਉਹ ਪੱਕ ਜਾਣ; ਮੰਨੋਂ ਜਿਵੇਂ ਉਹ ਸੜ ਕੇ ਚੀਕ-ਚਿਹਾੜਾ ਪਾ ਰਹੀ ਹੈ। ਕੇਵਲ ਵਾਹਿਗੁਰੂ ਹੀ ਜਾਣਦਾ ਹੈ ਕਿ (ਮੁਰਦੇ ਨੂੰ) ਸਾੜਨਾ ਚੰਗਾ ਹੈ ਜਾਂ ਦੱਬਣਾ।"

ਯੋਗੀ ਨੇ ਕਿਹਾ ਕਿ ਜਿਵੇਂ ਨਸ਼ੇੜੀ ਪਰਮਾਤਮਾ ਦਾ ਨਾਂ ਨਹੀਂ ਜਪ ਸਕਦਾ, ਉਸੇ ਤਰ੍ਹਾਂ ਗ੍ਰਿਹਸਤੀ ਗਿਆਨਵਾਨ ਨਹੀਂ ਹੋ ਸਕਦਾ ਕਿਉਂ ਜੁ ਉਹ ਆਪਣੇ ਪਰਿਵਾਰਕ ਝਮੇਲਿਆਂ ਵਿਚ ਉਲਝਿਆ ਰਹਿੰਦਾ ਹੈ। ਦਰਅਸਲ, ਉਹ ਯੋਗੀ ਗੁਰੂ ਜੀ ਦੇ ਮੁੜ ਤੋਂ ਗ੍ਰਿਹਸਤੀ ਬਣਨ ਦਾ ਵਿਰੋਧ ਕਰ ਰਿਹਾ ਸੀ। ਗੁਰੂ ਜੀ ਨੇ ਉਸਨੂੰ ਸਮਝਾਉਂਦਿਆਂ ਰਾਗ ਗਉੜੀ ਚੇਤੀ ਵਿਚ ਸ਼ਬਦ[186] ਉਚਾਰਿਆ:

ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥
ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥
ਜੋਗ ਜੁਗਤਿ ਇਵ ਪਾਵਸਿਤਾ ॥
ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥
ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥
ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥
ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥
ਜਪਸਿ ਨਿਰੰਜਨੁ ਰਚਸਿ ਮਨਾ ॥
ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥
ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥

ਨਿਰੁੱਤਰ ਹੋ ਕੇ ਸਿੱਧਾਂ ਨੇ ਇਹ ਮੰਗ ਕੀਤੀ ਕਿ ਗੁਰੂ ਜੀ ਨੂੰ ਜੇ ਕੋਈ ਪ੍ਰਾਪਤੀ ਹੋਈ ਹੈ ਤਾਂ ਉਹ ਇਸਦੇ ਪ੍ਰਮਾਣ ਵਜੋਂ ਕੋਈ ਕਰਾਮਾਤ ਕਰਕੇ ਦਿਖਾਣ। ਗੁਰੂ ਜੀ ਨੇ ਫ਼ੁਰਮਾਇਆ ਕਿ ਆਮ ਲੋਕ ਧਰਮ ਨੂੰ ਮਦਾਰੀ ਦਾ ਤਮਾਸ਼ਾ ਸਮਝਦੇ ਹਨ। ਜਦੋਂ ਕਿ ਜਾਦੂ, ਹੱਥ ਦੀ ਸਫ਼ਾਈ, ਜੰਤਰ-ਮੰਤਰ, ਸੰਮੋਹਨ, ਭੂਤ-ਵਿਦਿਆ ਆਦਿ ਦਾ ਧਰਮ ਨਾਲ ਕੋਈ ਲੈਣਾ-ਦੇਣਾ ਨਹੀਂ। ਕਰਾਮਾਤ ਨਾਲ ਨਾ ਤਾਂ ਦੇਸ਼ ਦੀ ਗ਼ਰੀਬੀ ਦੂਰ ਹੋ ਸਕਦੀ ਹੈ ਅਤੇ ਨਾ ਹੀ ਅਗਿਆਨਤਾ ਤੇ ਬਿਮਾਰੀ। ਕਰਾਮਾਤਾਂ ਨਾਲ ਨਾ ਤਾਂ ਸਮਾਜਿਕ ਬੁਰਾਈਆਂ ਖ਼ਤਮ ਹੋਈਆਂ ਹਨ ਅਤੇ ਨਾ ਹੀ ਰਾਜਨੀਤਕ

---

186. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੫੫ ਉਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਮਨ ਵਿਚ ਪ੍ਰਭੂ ਦੀ ਯਾਦ ਨੂੰ ਮੁੰਦਰਾਂ ਅਤੇ ਦੇਹ ਨੂੰ ਖਫਣੀ ਬਣਾ, ਆਪਣੇ ਪੰਜ ਵਿਕਾਰਾਂ ਨੂੰ ਵਸ ਵਿਚ ਕਰ ਅਤੇ ਮਨ ਨੂੰ ਸੋਟਾ ਕਰ। ਹੇ ਜੋਗੀ! ਇਸ ਤਰ੍ਹਾਂ ਤੈਨੂੰ ਸੱਚੇ ਯੋਗ ਦੀ ਸਮਝ ਆ ਜਾਵੇਗੀ। ਕੇਵਲ ਵਾਹਿਗੁਰੂ ਦਾ ਨਾਮ ਹੀ ਸਥਿਰ ਹੈ, ਬਾਕੀ ਸਭ ਕੁਝ ਨਾਸਵੰਤ ਹੈ। ਇਸ ਲਈ ਆਪਣੇ ਮਨ ਨੂੰ ਇਸ ਨਾਮ ਰੂਪੀ ਜੜ੍ਹ ਨਾਲ ਜੋੜ। ਜੇ ਗੰਗਾ ਨਦੀ ਉਪਰ ਜਾ ਕੇ ਸਿਰ ਮੁਨਾਉਣ ਨਾਲ ਪ੍ਰਭੂ ਮਿਲ ਸਕਦਾ ਹੈ ਤਾਂ ਮੈਂ ਪਹਿਲਾਂ ਹੀ ਪ੍ਰਭੂ ਨੂੰ ਗੰਗਾ ਬਣਾਇਆ ਹੋਇਆ ਹੈ। ਤਿੰਨਾਂ ਲੋਕਾਂ ਵਿਚ ਸਭ ਦਾ ਕਲਿਆਣ ਕਰਨ ਵਾਲਾ ਉਹੀ ਪ੍ਰਭੂ ਹੈ ਪਰੰਤੂ ਅਗਿਆਨੀ ਮਨੁੱਖ ਉਸਨੂੰ ਯਾਦ ਨਹੀਂ ਕਰਦਾ। (ਹੇ ਜੋਗੀ!) ਤੂੰ ਮੂੰਹ-ਜ਼ਬਾਨੀ ਗੱਲਾਂ ਕਰਦਾ ਹੈਂ ਤੇ ਪਾਖੰਡ ਹੀ ਕਰਦਾ ਹੈਂ, ਇਸ ਲਈ ਤੇਰਾ ਭਰਮ ਦੂਰ ਨਹੀਂ ਹੋ ਸਕਦਾ। ਤੇਰੀ ਦੇਹ ਨਿਕੰਮੀ ਤੇ ਮਨ ਮੂਰਖ ਹੈ ਤੇ ਉਮਰ ਵਿਅਰਥ ਜਾ ਰਹੀ ਹੈ। ਜਦੋਂ ਦੇਹ ਖ਼ਤਮ ਹੋ ਜਾਂਦੀ ਹੈ ਤਾਂ ਆਤਮਾ ਪਛਤਾਉਂਦੀ ਹੈ।"

ਵਿਵਸਥਾ ਵਿਚ ਸੁਧਾਰ ਕੀਤਾ ਜਾ ਸਕਿਆ ਹੈ। ਅਜਿਹੀਆਂ ਕਰਾਮਾਤਾਂ ਦੀ ਕੋਈ ਸੱਚਾਈ ਜਾਂ ਲਾਭ ਨਹੀਂ। ਕਦੇ ਕੁਝ ਵੀ ਕੁਦਰਤੀ ਨਿਯਮਾਂ ਤੋਂ ਵਿਰੁੱਧ ਨਹੀਂ ਵਾਪਰਦਾ। ਗੁਰੂ ਜੀ ਨੇ ਉਨ੍ਹਾਂ ਸਿੱਧਾਂ ਨੂੰ ਲਲਕਾਰਿਆ ਕਿ ਜੇ ਉਨ੍ਹਾਂ ਕੋਲ ਕੋਈ ਕਰਾਮਾਤੀ ਸ਼ਕਤੀ ਹੈ ਤਾਂ ਉਹ ਦੇਸ਼ ਵਿਚੋਂ ਗਰੀਬੀ, ਅਨਪੜ੍ਹਤਾ ਅਤੇ ਜ਼ੁਲਮ ਨੂੰ ਖ਼ਤਮ ਕਰਨ। ਸਾਰੇ ਸਿੱਧ ਸ਼ਰਮਸਾਰ ਹੋ ਗਏ। ਗੁਰੂ ਜੀ ਨੇ ਸ਼ਬਦ[187] ਉਚਾਰਿਆ :

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥੧॥

## ਸੈਦਪੁਰ-ਬਾਬਰ ਦਾ ਹਮਲਾ

ਗੁਰੂ ਨਾਨਕ ਜੀ ਗੋਰਖ ਹਟੜੀ ਤੋਂ ਹਸਨ ਅਬਦਾਲ ਦੇ ਰਸਤਿਓਂ ਸੈਦਪੁਰ ਪਹੁੰਚੇ, ਜਿਥੇ ਉਨ੍ਹਾਂ ਦਾ ਪੁਰਾਣਾ ਸੇਵਕ ਭਾਈ ਲਾਲੋ ਰਹਿੰਦਾ ਸੀ। ਉਨ੍ਹਾਂ ਵੇਖਿਆ ਕਿ ਸੈਦਪੁਰ ਨਗਰ ਬੁਰੀ ਤਰ੍ਹਾਂ ਉਜੜਿਆ ਪਿਆ ਸੀ। ਭਾਈ ਲਾਲੋ ਨੇ ਦਸਿਆ ਕਿ ਸੈਦਪੁਰ ਦਾ ਇਹ ਹਾਲ ਬਾਬਰ ਦੀ ਫ਼ੌਜ ਨੇ ਕੀਤਾ ਹੈ। ਇਸ ਹਮਲੇ ਵਿਚ ਬੇਦੋਸ਼ੇ ਲੋਕ ਮਾਰੇ ਗਏ ਹਨ ਅਤੇ ਅਨੇਕਾਂ ਔਰਤਾਂ ਵਿਧਵਾ ਹੋ ਗਈਆਂ ਹਨ ਤੇ ਬੱਚੇ ਯਤੀਮ ਹੋ ਗਏ। ਬਹੁਤ ਸਾਰੇ ਔਰਤਾਂ, ਬੱਚਿਆਂ ਤੇ ਮਰਦਾਂ ਨੂੰ ਕੈਦ ਕਰਕੇ ਗ਼ੁਲਾਮ ਬਣਾ ਲਿਆ ਗਿਆ ਹੈ। ਇਹ ਸਭ ਕੁਝ ਸੁਣ ਕੇ ਗੁਰੂ ਜੀ ਬਹੁਤ ਦੁਖੀ ਹੋਏ। ਗੁਰੂ ਜੀ ਨੇ ਭਾਈ ਲਾਲੋ ਨੂੰ ਪੁੱਛਿਆ ਕਿ ਜਦੋਂ ਬਾਬਰ ਦੀ ਫ਼ੌਜ਼ ਇਹ ਕੁਝ ਕਰ ਰਹੀ ਸੀ ਤਾਂ ਲੋਕ ਕੀ ਕਰ ਰਹੇ ਸਨ? ਭਾਈ ਲਾਲੋ ਨੇ ਭਰੇ ਮਨ ਨਾਲ ਦਸਿਆ ਕਿ, "ਕੇਵਲ ਕੁਝ ਲੋਕਾਂ ਨੇ ਹੀ ਉਸਦੀ ਫ਼ੌਜ਼ ਦਾ ਵਿਰੋਧ ਕੀਤਾ ਅਤੇ ਇਹ ਲੋਕ (ਨਾਨਕ ਨਾਮ ਲੇਵਾ) ਤੁਹਾਡੇ ਸੇਵਕ ਸਨ। ਇਨ੍ਹਾਂ ਨੂੰ ਜਾਂ ਤਾਂ ਮਾਰ-ਮੁਕਾਇਆ ਗਿਆ ਅਤੇ ਜਾਂ ਇਨ੍ਹਾਂ ਨੂੰ ਲੁਟ-ਪੁਟ ਕੇ ਗ੍ਰਿਫ਼ਤਾਰ ਕਰ ਲਿਆ ਗਿਆ। ਨਗਰ ਦੇ ਬਹੁਤੇ ਲੋਕ ਤਾਂ ਘਰਾਂ ਵਿਚ ਵੜ ਕੇ ਜਾਂ ਮੰਦਰਾਂ-ਮਸੀਤਾਂ ਵਿਚ ਜਾ ਕੇ ਰੱਬ ਅੱਗੇ ਪ੍ਰਾਰਥਨਾ ਕਰਕੇ, ਉਸ ਤੋਂ ਸਹਾਇਤਾ ਦੀ ਯਾਚਨਾ ਕਰ ਰਹੇ ਸਨ, ਪਰ ਰੱਬ ਬਹੁੜਿਆ ਨਹੀ ਅਤੇ ਬਾਬਰ ਦੀ ਫ਼ੌਜ ਆਪਣੀ ਮਨਮਰਜ਼ੀ ਕਰਦੀ ਰਹੀ।"

---

187. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੬ ਉਪਰ ਦਰਜ਼ ਇਸ ਸ਼ਬਦ ਦਾ ਭਾਵ ਹੈ:
"ਜੇ ਮੈਂ ਅੱਗ ਦੀ ਪੌਸ਼ਾਕ ਪਾ ਲਵਾਂ ਅਤੇ ਬਰਫ਼ ਦੇ ਬਣੇ ਘਰ ਵਿਚ ਰਹਾਂ, ਲੋਹੇ ਨੂੰ ਭੋਜਨ ਬਣਾ ਲਵਾਂ ਅਤੇ ਇਸ ਤਰ੍ਹਾਂ ਦੇ ਸਾਰੇ ਦੁੱਖ ਸਹਿਣ ਦੀ ਸ਼ਕਤੀ ਵੀ ਮੇਰੇ ਕੋਲ ਆ ਜਾਵੇ। ਸਾਰੀ ਧਰਤੀ ਨੂੰ ਮੈਂ ਚੁੱਕ ਸਕਾਂ ਅਤੇ ਅਸਮਾਨ ਤੇ ਧਰਤੀ ਮੇਰੀ ਤਕੜੀ ਵਿਚ ਹੋਣ ਅਤੇ ਹਰ ਪਾਸੇ ਮੇਰਾ ਹੁਕਮ ਚਲਦਾ ਹੋਵੇ ਤਾਂ ਵੀ ਇਹ ਸਭ ਕੁਝ ਵਿਅਰਥ ਹੈ। ਅਸਲ ਗੱਲ ਤਾਂ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨਾ ਹੈ।"

ਗੁਰੂ ਜੀ ਨੂੰ ਇਹ ਸਭ ਸੁਣ ਕੇ ਬਹੁਤ ਅਫ਼ਸੋਸ ਹੋਇਆ। ਅਖ਼ੀਰ! ਉਹੀ ਹੋਇਆ ਜਿਸਦਾ ਉਨ੍ਹਾਂ ਨੂੰ ਡਰ ਸੀ। ਗੁਰੂ ਜੀ ਤਾਂ ਲੋਧੀ ਸੁਲਤਾਨਾਂ ਨੂੰ ਸਬਕ ਸਿਖਾਉਣਾ ਚਾਹੁੰਦੇ ਸਨ, ਪਰ ਬਾਬਰ ਦੀ ਫ਼ੌਜ ਨੇ ਬੇਕਸੂਰ ਸ਼ਹਿਰੀਆਂ ਉਪਰ ਹੀ ਜ਼ੁਲਮ ਕਰ ਦਿੱਤਾ ਸੀ। ਖ਼ੈਰ! ਬਾਬਰ ਤੇ ਉਸਦੀ ਫ਼ੌਜ ਲਾਹੌਰ ਪਹੁੰਚ ਚੁੱਕੀ ਸੀ। ਗੁਰੂ ਜੀ ਆਪਣਾ ਰੋਸ ਕਰਨ ਲਈ ਲਾਹੌਰ ਵੱਲ ਚੱਲ ਪਏ।

## ਲਾਹੌਰ-ਬਾਬਰ ਨੂੰ ਮਿਲਣਾ

ਰਸਤੇ ਵਿਚ ਗੁਰੂ ਜੀ ਨੇ ਬਾਬਰ ਦੀ ਫ਼ੌਜ ਵੱਲੋਂ ਕੀਤੀ ਤਬਾਹੀ ਨੂੰ ਦੇਖਿਆ ਤਾਂ ਉਨ੍ਹਾਂ ਨੇ ਸੰਵੇਦਨਸ਼ੀਲਤਾ ਨਾਲ ਇਸ ਵਿਰੁੱਧ ਬਾਬਰ ਨੂੰ ਇਕ ਯਾਦ-ਪੱਤਰ ਦੇਣ ਅਤੇ ਰੋਸ ਕਰਨ ਲਈ ਲਾਹੌਰ ਪਹੁੰਚੇ। ਲਾਹੌਰ ਦੇ ਲੋਕਾਂ ਨੇ ਬਾਬਰ ਦਾ ਕੋਈ ਖ਼ਾਸ ਵਿਰੋਧ ਨਹੀਂ ਕੀਤਾ ਸੀ। ਇਸ ਪਿੱਛੇ ਦੌਲਤ ਖਾਂ ਨੇ ਵੀ ਰੋਲ ਨਿਭਾਇਆ ਸੀ। ਗੁਰੂ ਨਾਨਕ ਸਾਹਿਬ ਬਾਬਰ ਨੂੰ ਮਿਲੇ। ਬਾਬਰ ਨੇ ਆਦਰ-ਪੂਰਵਕ ਗੁਰੂ ਜੀ ਨੂੰ ਆਪਣੇ ਕੋਲ ਬੁਲਾਇਆ। ਬਾਬਰ ਨੇ ਗੁਰੂ ਜੀ ਦਾ ਅਸ਼ੀਰਵਾਦ ਮੰਗਿਆ ਤਾਂ ਗੁਰੂ ਜੀ ਨੇ ਰੋਸ ਭਰੇ ਸ਼ਬਦਾਂ ਵਿਚ ਉਸਨੂੰ ਕਿਹਾ ਕਿ "ਬਾਬਰ ਤੂੰ ਜਾਬਰ ਹੈ। ਜੇ ਤੂੰ ਸੁਲਤਾਨਾਂ ਨੂੰ ਸਬਕ ਸਿਖਾਉਂਦਾ ਤਾਂ ਠੀਕ ਸੀ ਪਰ ਤੂੰ ਤਾਂ ਮਾਸੂਮ ਸ਼ਹਿਰੀਆਂ ਨੂੰ ਹੀ ਮਾਰਨ ਤੇ ਲੁੱਟਣ ਦਾ ਕੰਮ ਕਰ ਰਿਹਾ ਹੈਂ।" ਗੁਰੂ ਜੀ ਨੇ ਉਸਨੂੰ ਲਿਖਤੀ ਰੋਸ-ਪੱਤਰ ਦਿੱਤਾ। ਇਸਦਾ ਮੂਲ-ਪਾਠ ਇਸ ਪ੍ਰਕਾਰ ਸੀ[188]:

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥

ਇਹ ਸਾਰਾ ਕੁਝ ਪੜ੍ਹ-ਸੁਣ ਕੇ ਬਾਬਰ ਨੇ ਗੁਰੂ-ਬਾਬੇ ਤੋਂ ਮੁਆਫ਼ੀ ਮੰਗੀ ਅਤੇ ਇਕਰਾਰ ਕੀਤਾ ਕਿ ਸੁਲਤਾਨਾਂ ਦਾ ਰਾਜ ਖ਼ਤਮ ਕਰਕੇ ਨਿਆਂ ਤੇ ਕਾਨੂੰਨ ਦਾ

188. ਇਹ ਚਾਰ ਸ਼ਬਦਾਂ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੭-੪੧੮ ਅਤੇ ੭੨੨ ਉਪਰ ਦਰਜ ਹਨ। ਇਨ੍ਹਾਂ ਬਾਰੇ ਹੋਰ ਵਿਸਥਾਰ ਇਸ ਪੁਸਤਕ ਦੇ ਅਗਲੇ ਅਧਿਆਇ ਵਿਚ ਦਿੱਤਾ ਹੈ।

ਰਾਜ ਦੇਵੇਗਾ। ਗੁਰੂ ਜੀ ਨੇ ਉਸਦੇ ਇਸ ਪ੍ਰਣ ਕਰਕੇ, ਉਸਨੂੰ ਅਸ਼ੀਰਵਾਦ ਦਿੱਤਾ। ਬਾਬਰ ਨੇ ਸਭ ਕੈਦੀ ਰਿਹਾ ਕਰ ਦਿੱਤੇ[189]।

ਜਦੋਂ ਗੁਰੂ ਨਾਨਕ ਸਾਹਿਬ ਬਾਬਰ ਨੂੰ ਮਿਲ ਕੇ ਬਾਹਰ ਆਏ ਤਾਂ ਲਾਹੌਰ ਦੀਆਂ ਸਿੱਖ ਸੰਗਤਾਂ ਨੇ ਆਪਣੇ ਨਾਇਕ ਦਾ ਸ਼ਾਨਦਾਰ ਸੁਆਗਤ ਕੀਤਾ। ਲਾਹੌਰ ਵਿਖੇ ਵੱਡੀ ਗਿਣਤੀ ਵਿਚ ਪਹੁੰਚੀਆਂ ਸੰਗਤਾਂ ਨੇ ਜ਼ੁਲਮ ਦਾ ਰਾਜ ਖ਼ਤਮ ਹੋਣ ਦੀ ਸੰਭਾਵਨਾ ਉਪਰ ਖੁਸ਼ੀ ਮਨਾਈ। ਗੁਰੂ ਜੀ ਨੇ ਇਨ੍ਹਾਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ[190] :

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥

---

189. Khazan Singh, *op.cit.*, p. 106.

190. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੭ ਉਪਰ ਦਰਜ ਇਸ ਸ਼ਬਦ ਦਾ ਭਾਵ ਦੇਖੋ: "ਉਹ ਤਮਾਸ਼ੇ ਤੇ ਅਸਤਬਲ (ਹੁਣ) ਕਿੱਥੇ ਹਨ ? (ਹੁਣ) ਉਹ ਨਗਾਰੇ ਤੇ ਵਾਜੇ ਕਿੱਥੇ ਹਨ ? ਕਿੱਥੇ ਗਏ ਉਹ ਰੱਥ ਅਤੇ ਕਿਰਪਾਨਾਂ ਅਤੇ ਕਿਥੇ ਹਨ ਸੂਹੀਆਂ ਵਰਦੀਆਂ ? ਕਿੱਥੇ ਹਨ ਹੀਰਿਆਂ ਜੜੀਆਂ ਅੰਗੂਠੀਆਂ ਤੇ ਸੁੰਦਰ ਚਿਹਰੇ ? ਇਸ ਜਗਤ ਦਾ ਮਾਲਕ ਵਾਹਿਗੁਰੂ ਹੈ ਜੋ ਘੜੀ ਵਿਚ ਹੀ ਸਭ ਕੁਝ ਬਦਲ ਦਿੰਦਾ ਹੈ। ਅੱਜ ਨਾ ਤਾਂ ਮਹੱਲ ਅਤੇ ਉਨ੍ਹਾਂ ਦੇ ਸ਼ਾਨਦਾਰ ਦਰਵਾਜ਼ੇ ਦਿਸਦੇ ਹਨ ਨਾ ਸੁੰਦਰੀਆਂ ਤੇ ਉਨ੍ਹਾਂ ਦੇ ਪਲੰਘ। ਨਾ ਪਾਨਾਂ ਦੇ ਬੀੜੇ ਅਤੇ ਨਾ ਪਾਨ ਬਨਾਉਣ ਵਾਲੀਆਂ ਸੁੰਦਰ ਔਰਤਾਂ ਨਜ਼ਰ ਆ ਰਹੀਆਂ ਹਨ। ਇਸ ਦੌਲਤ ਖ਼ਾਤਿਰ ਕਈ ਤਬਾਹ ਹੋ ਜਾਂਦੇ ਹਨ ਤੇ ਗੁਨਾਹਾਂ ਨੂੰ ਕੀਤੇ ਬਿਨਾਂ ਦੌਲਤ ਮਿਲਦੀ ਨਹੀਂ। ਪਰ ਮਰਿਆਂ ਹੋਇਆਂ ਦੇ ਨਾਲ ਵੀ ਇਹ ਨਹੀਂ ਜਾਂਦੀ। ਜਿਸਨੂੰ ਪਰਮਾਤਮਾ ਖ਼ਤਮ ਕਰਨਾ ਚਾਹੁੰਦਾ ਹੈ, ਉਹ ਉਸ ਪਾਸੋਂ ਨੇਕੀ ਖੋਹ ਲੈਂਦਾ ਹੈ। ਜਦੋਂ ਬਾਬਰ ਨੇ ਹਮਲਾ ਕੀਤਾ ਤਾਂ ਧਾਰਮਿਕ ਆਗੂ ਉਸਨੂੰ ਰੋਕ ਨਾ ਸਕੇ। ਬਾਬਰ ਨੇ ਹਰ ਪਾਸੇ ਤਬਾਹੀ ਕੀਤੀ ਅਤੇ ਹਾਕਮਾਂ ਦੇ ਬੱਚਿਆਂ ਨੂੰ ਟੁਕੜੇ-ਟੁਕੜੇ ਕਰ ਸੁੱਟਿਆ, ਪਰ ਕਿਸੇ (ਢੌਂਗੀ) ਧਾਰਮਿਕ ਆਗੂ ਨੇ ਕੋਈ ਚਮਤਕਾਰ ਨਹੀਂ ਵਿਖਾਇਆ। (ਦੇਖੋ ਭਾਈ!) ਮੁਗਲਾਂ ਤੇ ਪਠਾਣਾਂ ਵਿਚਕਾਰ ਯੁੱਧ ਹੋਇਆ...ਮੁਗਲਾਂ ਨੇ ਬੰਦੂਕਾਂ ਨਾਲ ਅਤੇ ਪਠਾਣਾਂ ਨੇ ਹਾਥੀਆਂ ਉਪਰ ਬੈਠ ਕੇ ਯੁੱਧ ਕੀਤਾ। ਵਾਹਿਗੁਰੂ ਵੱਲੋਂ ਆਏ ਹੁਕਮ ਅਨੁਸਾਰ ਕਈ ਮਾਰੇ ਗਏ। ਹਿੰਦੂ-ਮੁਸਲਿਮ ਸਭ ਦੀਆਂ ਔਰਤਾਂ ਦੇ ਕਪੜੇ ਪਾਟੇ ਹੋਏ ਹਨ ਤੇ ਸਿਵਿਆਂ ਵਿਚ ਫਿਰਦੀਆਂ ਹਨ। ਵਿਧਵਾਵਾਂ ਦੀਆਂ ਰਾਤਾਂ ਬਰਬਾਦ ਹੋ ਗਈਆਂ ਹਨ। ਉਹੀ ਕੁਝ ਹੁੰਦਾ ਹੈ ਜੋ ਵਾਹਿਗੁਰੂ ਦੀ ਮਰਜ਼ੀ ਹੁੰਦੀ ਹੈ।"

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥

ਫਿਰ ਹੋਰ ਕਿਹਾ[191] :

ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥
ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ॥
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥੧੬॥

ਇਕ ਹੋਰ ਸਲੋਕ ਉਚਾਰਿਆ[192] :

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥

ਫਿਰ ਫ਼ੁਰਮਾਇਆ[193] :

---

191. ਇਹ ਪਉੜੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੨ ਉਪਰ ਦਰਜ਼ ਹੈ:
"(ਹੇ ਪ੍ਰਭੂ !) ਸਾਰੇ ਤੇਰੇ ਵਿਚ ਸਮਾਏ ਹਨ ਤੇ ਸਭ ਉਪਰ ਤੇਰੀ ਨਜ਼ਰ ਹੈ। ਤੂੰ ਖੁਦ ਹੀ ਵਡਿਆਈ ਦੇ ਕੇ ਜੀਵਾਂ ਤੋਂ ਕੰਮ ਕਰਾਉਂਦਾ ਹੈਂ। ਉਹ ਪ੍ਰਭੂ ਤੇ ਉਸਦਾ ਸੰਸਾਰ ਵੀ ਵੱਡਾ ਹੈ। ਜੇ ਉਹ ਕ੍ਰੋਧਿਤ ਹੋ ਜਾਵੇ ਤਾਂ ਪਾਤਸ਼ਾਹਾਂ ਨੂੰ ਘਾਹ ਦੇ ਤਿਣਕਿਆਂ ਵਾਂਗ ਉਡਾ ਦਿੰਦਾ ਹੈ ਅਤੇ ਪਾਤਸ਼ਾਹ ਘਰ-ਘਰ ਭੀਖ ਮੰਗਦੇ ਦਿਸਦੇ ਹਨ।"

192. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧੨ ਉਪਰ ਦਰਜ਼ ਇਸ ਸਲੋਕ ਦਾ ਭਾਵ ਇਹ ਹੈ:
"ਜੇ ਤੂੰ ਪ੍ਰੇਮ ਦੀ ਖੇਡ ਖੇਡਣੀ ਹੈ ਤਾਂ ਤੈਨੂੰ ਆਪਣਾ ਸਿਰ ਹਥੇਲੀ ਉਪਰ ਰਖ ਕੇ ਮੇਰੇ ਕੋਲ ਆਉਣਾ ਪਵੇਗਾ। ਜੇ ਤੂੰ ਮੇਰੇ ਮਾਰਗ ਉਪਰ ਚਲਣਾ ਹੈ ਤਾਂ ਲੋਕਾਂ ਦੀ ਪਰਵਾਹ ਨਾ ਕਰ।"

193. 'ਮਾਝ ਦੀ ਵਾਰ' ਦਾ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੪ ਉਪਰ ਦਰਜ਼ ਹੈ, ਜਿਸਦਾ ਭਾਵ ਹੈ:
"ਸ਼ੇਰਾਂ, ਬਾਜਾਂ, ਇੱਲਾਂ ਨੂੰ ਉਹ ਪ੍ਰਭੂ ਘਾਹ ਖੁਆ ਦਿੰਦਾ ਹੈ ਅਤੇ ਜਿਹੜੇ ਘਾਹ ਹੀ ਖਾਂਦੇ ਹਨ ਉਨ੍ਹਾਂ ਨੂੰ ਉਹ ਮਾਸ ਖੁਆ ਦਿੰਦਾ ਹੈ। ਉਹ ਦਰਿਆਵਾਂ ਵਿਚ ਟਿੱਲੇ ਤੇ ਮਾਰੂਥਲਾਂ ਵਿਚ ਸਮੁੰਦਰ ਪੈਦਾ ਕਰ ਸਕਦਾ ਹੈ। ਉਹ ਕੀੜੇ ਨੂੰ ਬਾਦਸ਼ਾਹ ਬਣਾ ਸਕਦਾ ਹੈ ਅਤੇ ਸ਼ਕਤੀਸ਼ਾਲੀ ਫ਼ੌਜ ਨੂੰ ਬਰਬਾਦ ਕਰ ਸਕਦਾ ਹੈ। ਭਾਵ ਕਿ ਪ੍ਰਭੂ ਹਰ ਅਸੰਭਵ ਕੰਮ ਨੂੰ ਸੰਭਵ ਕਰ ਸਕਦਾ ਹੈ।"

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥

ਲੋਕਾਂ ਨੂੰ ਸਮਝਾਇਆ ਕਿ ਵਾਹਿਗੁਰੂ ਨਿਆਂ ਕਰਦਾ ਹੈ ਅਤੇ ਜੇ ਲੋਕ ਚਾਹੁਣ ਤਾਂ ਜ਼ਾਲਮ ਤੋਂ ਜ਼ਾਲਮ ਅਤੇ ਸ਼ਕਤੀਸ਼ਾਲੀ ਰਾਜ ਵੀ ਖ਼ਤਮ ਹੋ ਜਾਂਦੇ ਹਨ। ਅਨਿਆਂ ਤੇ ਪਾਪ ਦਾ ਰਾਜ ਵਾਹਿਗੁਰੂ ਨੂੰ ਭਾਉਂਦਾ ਨਹੀਂ।

ਗੁਰੂ ਜੀ ਦੇ ਵਿਚਾਰ ਸੁਣ ਕੇ ਸਾਰੇ ਲੋਕਾਂ ਵਿਚ ਉਤਸ਼ਾਹ ਤੇ ਜੋਸ਼ ਭਰ ਗਿਆ। ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਰਾਜ ਕਰਨ ਦੇ ਵੱਡੇ ਸੁਫ਼ਨੇ ਦਿੱਤੇ ਅਤੇ ਸਮਝਾ ਦਿੱਤਾ ਕਿ ਕੁਰਬਾਨੀ ਤੇ ਤਿਆਗ ਕਰਕੇ ਹੀ ਦੇਸ਼ ਤੇ ਮਾਨਵਤਾ ਦੀ ਸੇਵਾ ਕੀਤੀ ਜਾ ਸਕਦੀ ਹੈ।

ਲਾਹੌਰ ਦੇ ਲੋਕਾਂ ਵਿਚ ਤਾਂ ਇਹ ਅਫ਼ਵਾਹ ਵੀ ਫੈਲ ਗਈ ਕਿ ਗੁਰੂ ਨਾਨਕ ਸਾਹਿਬ ਤੇ ਬਾਬਰ ਅਫ਼ਗਾਨਿਸਤਾਨ ਤੋਂ ਲਾਹੌਰ ਇੱਕਠੇ ਆਏ ਹਨ।

**ਕਰਤਾਰਪੁਰ- ਸ਼ਹਿਜ਼ਾਦੇ ਉਪਰ ਕਿਰਪਾ**

ਲਾਹੌਰ ਤੋਂ, ਗੁਰੂ ਜੀ ਕਰਤਾਰਪੁਰ ਪੁੱਜ ਗਏ। ਸਭ ਨੇ ਗੁਰੂ-ਬਾਬਾ ਜੀ ਦੇ ਦਰਸ਼ਨ ਕੀਤੇ। ਕਰਤਾਰਪੁਰ ਵਿਚ ਰੌਣਕ ਬਹੁਤ ਵੱਧ ਚੁੱਕੀ ਸੀ। ਭਾਈ ਮਰਦਾਨੇ ਦਾ ਪਰਿਵਾਰ ਵੀ ਪੁੱਜਾ। ਉਨ੍ਹਾਂ ਵੇਖਿਆ ਕਿ ਬਾਬਾ ਇਕੱਲਾ ਹੈ। ਭਾਈ ਮਰਦਾਨੇ ਦੇ ਲੜਕੇ ਸ਼ਹਿਜ਼ਾਦੇ ਨੇ ਗੁਰੂ-ਬਾਬੇ ਨੂੰ ਮੱਥਾ ਟੇਕਿਆ ਤਾਂ ਗੁਰੂ-ਬਾਬੇ ਨੇ ਉਸਨੂੰ ਗਲਵਕੜੀ ਵਿਚ ਲਿਆ। ਸ਼ਹਿਜ਼ਾਦੇ ਪੁੱਛਿਆ, "ਬਾਬਾ! ਅੱਬੂ ਕਿਥੇ ਹੈ?" ਗੁਰੂ ਜੀ ਨੇ ਭਾਈ ਮਰਦਾਨੇ ਦੇ ਚਲਾਣੇ ਦੀ ਖ਼ਬਰ ਦਿੱਤੀ ਤਾਂ ਭਾਈ ਮਰਦਾਨੇ ਦਾ ਸਾਰਾ ਪਰਿਵਾਰ ਵੈਰਾਗ ਕਰਨ ਲੱਗਿਆ। ਗੁਰੂ ਜੀ ਨੇ ਸਮਝਾਇਆ, "ਕਿ ਇਸ ਸੰਸਾਰ ਵਿਚ ਹਰ ਕਿਸੇ ਨੂੰ ਇਕ ਦਿਨ ਜਾਣਾ ਪੈਂਦਾ ਹੈ। ਮਹੱਤਵਪੂਰਣ ਗੱਲ ਇਹ ਹੈ ਕਿ ਭਾਈ ਮਰਦਾਨੇ ਨੇ ਆਪਣਾ ਜੀਵਨ ਜਨ-ਕ੍ਰਾਂਤੀ ਲਈ ਲਾਇਆ ਸੀ। ਸਿਰਫ਼ ਆਪਣੇ ਪਰਿਵਾਰ ਦੀ ਪਾਲਣਾ ਲਈ ਜਿਊਣਾ ਕੋਈ ਵੱਡਾ ਆਦਰਸ਼ ਨਹੀਂ। ਬੱਚਿਆਂ ਨੂੰ ਤਾਂ ਪਸ਼ੂ ਵੀ ਪਾਲਦੇ ਹਨ। ਸਾਰੇ ਜਗਤ ਨੂੰ ਆਪਣਾ ਪਰਿਵਾਰ ਮੰਨ ਕੇ ਸਭ ਦੀ ਬਿਹਤਰੀ ਲਈ ਕ੍ਰਿਆਸ਼ੀਲ ਰਹਿਣਾ ਹੀ ਸਫ਼ਲ ਜੀਵਨ ਹੈ। ਲੋਕ ਰੀਂਗ-ਰੀਂਗ ਕੇ ਜਿਉਂਦੇ ਹਨ। ਅੰਧ-ਵਿਸ਼ਵਾਸ, ਕਰਮ-ਕਾਂਡ, ਭੇਖ, ਮਜ਼੍ਹਬੀ ਹੱਦ-ਬੰਦੀਆਂ ਮਨੁੱਖ ਨੂੰ ਪੰਗੂ ਬਣਾ ਦਿੰਦੀਆਂ ਹਨ। ਮਨੁੱਖ ਨੂੰ ਅਜ਼ਾਦ ਪੰਛੀਆਂ ਦੀ ਤਰ੍ਹਾਂ ਅਕਾਸ਼ ਵਿਚ ਉੱਚੀਆਂ ਉਡਾਰੀਆਂ ਮਾਰਨੀਆਂ ਚਾਹੀਦੀਆਂ ਹਨ। ਮਨੁੱਖ ਦੀ ਕੋਈ ਸੀਮਾ ਨਹੀਂ। ਮਨੁੱਖ ਪਰਮ-ਹਕੀਕਤ (ਸੱਚ) ਜਾਂ ਵਾਹਿਗੁਰੂ ਤਕ ਫੈਲਿਆ ਹੋਇਆ ਹੈ। ਵਾਹਿਗੁਰੂ ਉਸਦੇ ਮਨ ਅੰਦਰ ਬੈਠਾ ਹੈ ਤਾਂ ਮਨੁੱਖ ਅਸੀਮ ਹੈ।...ਉਸਨੂੰ ਖੁਲ੍ਹ ਕੇ ਜਿਊਣਾ ਚਾਹੀਦਾ ਹੈ।...ਤੁਹਾਡਾ ਅੱਬੂ ਧੰਨ ਸੀ। ਮਰਦਾਨਾ ਨਿੱਜ ਘਰ

ਗਿਆ ਹੈ, ਇਸ ਲਈ ਉਸਦਾ ਵੈਰਾਗ ਨਾ ਕਰੋ।"...ਕੁਝ ਰੁਕ ਕੇ ਗੁਰੂ ਜੀ ਨੇ ਸ਼ਹਿਜ਼ਾਦੇ ਨੂੰ ਕਿਹਾ, "ਤੁਸਾਂ ਦੇ ਅਬੂ ਨੂੰ ਖਾਲੀ ਨਹੀ ਤੋਰਿਆ, ਤੁਸੀਂ ਵੀ ਜੋ ਮਰਜ਼ੀ ਹੈ ਮੰਗੋ।" ਸ਼ਹਿਜ਼ਾਦੇ ਕਿਹਾ, "ਮੈਂ ਨਹੀ ਜਾਣਦਾ ਕਿ ਵਡਿਆਂ ਕੋਲੋਂ ਕੀ ਮੰਗੀਦਾ ਹੈ। ਆਪੇ ਕਿਰਪਾ ਕਰੋ...ਉਹ ਕੁਝ ਦਿਓ ਜੋ ਅੱਬੇ ਨੂੰ ਦਿੱਤਾ ਸੀ।" ਗੁਰੂ ਜੀ ਉਨੇ ਤੇ ਭਾਈ ਮਰਦਾਨੇ ਵਾਲੀ ਰਬਾਬ ਸ਼ਹਿਜ਼ਾਦੇ ਨੂੰ ਬਖ਼ਸ਼ ਦਿੱਤੀ। ਗੁਰੂ ਜੀ ਤੇ ਸ਼ਹਿਜ਼ਾਦੇ ਨੇ ਵੈਰਾਗਮਈ ਕੀਰਤਨ ਕੀਤਾ। ਸ਼ਹਿਜ਼ਾਦੇ ਨੇ ਦਸਿਆ ਕਿ ਵੱਡਾ ਅੱਬੂ (ਭਾਈ ਮਰਦਾਨੇ ਦਾ ਬਾਪ) ਵੀ ਕੁਝ ਮਹੀਨੇ ਪਹਿਲਾਂ ਰੱਬ ਨੂੰ ਪਿਆਰਾ ਹੋ ਗਿਆ ਸੀ। ਗੁਰੂ ਜੀ ਭਾਈ ਮਰਦਾਨੇ ਦੇ ਸਾਰੇ ਪਰਿਵਾਰ ਦੇ ਜੀਆਂ ਨੂੰ ਪਿਆਰ ਨਾਲ ਮਿਲੇ ਅਤੇ ਆਰਾਮ ਕਰਨ ਚਲੇ ਗਏ।

## ਇਕ ਬੈਰਾਗੀ ਦਾ ਭਰਮ ਤੋੜਿਆ

ਅਗਲੇ ਦਿਨ ਇਕ ਸੇਵਕ ਨੇ ਗੁਰੂ ਜੀ ਨੂੰ ਦੱਸਿਆ ਕਿ ਬਨਾਰਸ ਤੋਂ ਇਕ ਬੈਰਾਗੀ ਆਇਆ ਹੈ ਅਤੇ ਉਸਨੇ ਲੰਗਰ ਵਿਚ ਇਹ ਕਹਿ ਕੇ ਭੋਜਨ ਛਕਣ ਤੋਂ ਇਨਕਾਰ ਕਰ ਦਿੱਤਾ ਹੈ ਕਿ ਲੰਗਰ ਵਿਚ ਕੋਈ ਮਰਿਆਦਾ ਨਹੀਂ। ਉਸ ਬੈਰਾਗੀ ਨੇ ਕਿਹਾ ਕਿ ਸ਼ੂਦਰ ਲੰਗਰ ਵਿਚ ਸੇਵਾ ਕਰਦੇ ਹਨ ਅਤੇ ਸ਼ੂਦਰ ਵੀ ਦੂਜਿਆਂ ਨਾਲ ਬੈਠ ਕੇ ਲੰਗਰ ਛਕਦੇ ਹਨ, ਇਸ ਲਈ ਉਹ ਆਪਣਾ ਭੋਜਨ ਆਪ ਤਿਆਰ ਕਰ ਕੇ ਖਾਏਗਾ। ਉਸ ਸੇਵਾਦਾਰ ਨੇ ਗੁਰੂ ਜੀ ਨੂੰ ਦੱਸਿਆ ਕਿ ਉਹ ਆਪਣਾ ਭੋਜਨ ਤਿਆਰ ਕਰਨ ਲਈ ਸੁੱਕੀ ਰਸਦ ਮੰਗ ਰਿਹਾ ਹੈ। ਗੁਰੂ ਜੀ ਮੁਸਕਰਾਏ ਅਤੇ ਉਨ੍ਹਾਂ ਸੇਵਾਦਾਰ ਨੂੰ ਕਿਹਾ ਉਸ ਬੈਰਾਗੀ ਨੂੰ ਰਸਦ ਪਾ ਦਿਉ। ਸੇਵਾਦਾਰ ਨੇ ਬੈਰਾਗੀ ਨੂੰ ਆਟਾ-ਦਾਲ-ਚਾਵਲ ਦੇ ਦਿੱਤੇ। ਬੈਰਾਗੀ ਰਸਦ ਲੈ ਕੇ ਬਾਹਰ ਖੇਤਾਂ ਵਿਚ ਚੁਲ੍ਹਾ ਬਣਾਉਣ ਲਈ ਜਿਥੇ ਵੀ ਜ਼ਮੀਨ ਪੁੱਟੇ, ਥੱਲਿਓਂ ਮਨੁੱਖਾਂ ਜਾਂ ਜਾਨਵਰਾਂ ਦੀਆਂ ਹੱਡੀਆਂ ਨਿਕਲਣ। ਉਹ ਕਾਫ਼ੀ ਦੇਰ ਲੱਗਾ ਰਿਹਾ ਅਤੇ ਵਾਪਸ ਆ ਕੇ ਸੇਵਾਦਰ ਨੂੰ ਕਹਿਣ ਲੱਗਾ ਕਿ, "ਮੈਨੂੰ ਵਹਿਮ ਸੀ ਕਿ ਮੈਂ ਬੜਾ ਪਵਿੱਤਰ ਹਾਂ, ਪਰ ਮੇਰਾ ਭਰਮ ਦੂਰ ਹੋ ਗਿਆ ਹੈ।" ਉਸਨੇ ਲੰਗਰ ਵਿਚ ਪ੍ਰਸ਼ਾਦਾ ਛਕਿਆ ਅਤੇ ਬਾਬੇ ਨਾਨਕ ਦੀ ਜੈ-ਜੈ ਕਾਰ ਕੀਤੀ। ਕਰਤਾਰਪੁਰ ਵਾਸ ਕਰਦਿਆਂ ਗੁਰੂ ਜੀ ਦੀ ਮਾਤਾ ਤ੍ਰਿਪਤਾ 1522 ਈ. ਨੂੰ ਅਤੇ ਪਿਤਾ ਕਾਲੂ 1523 ਈ. ਨੂੰ ਚਲਾਣਾ ਕਰ ਗਏ[194]।

## ਕੱਥੂਨੰਗਲ-ਬਾਬਾ ਬੁੱਢੇ ਨਾਲ ਮਿਲਾਪ :

ਗੁਰੂ ਨਾਨਕ ਸਾਹਿਬ ਬਟਾਲੇ ਤੋਂ ਹੁੰਦੇ ਹੋਏ ਕੱਥੂਨੰਗਲ ਗਏ ਤਾਂ ਦੇਖਿਆ ਕਿ ਇਕ ਬਾਲਕ ਮੱਝਾਂ ਚਰਾ ਰਿਹਾ ਹੈ। ਗੁਰੂ ਜੀ ਵਿਸ਼ਰਾਮ ਕਰਨ ਲਈ ਇਕ ਬ੍ਰਿਛ ਹੇਠਾਂ ਬੈਠੇ ਤਾਂ ਇਹ ਬਾਲਕ ਉਨ੍ਹਾਂ ਕੋਲ ਆ ਗਿਆ। ਉਹ ਬਾਲਕ ਗੱਲਾਂ ਵਿਚ ਆਪਣੀ ਉਮਰ ਤੋਂ ਸਿਆਣਾ ਲਗਦਾ ਸੀ। ਗੁਰੂ ਜੀ ਨੇ ਉਸਨੂੰ ਕਿਹਾ ਕਿ, "ਤੇਰੀ ਉਮਰ ਤਾਂ ਹਾਲੇ ਖੇਡਣ ਦੀ ਹੈ, ਤੂੰ ਇਤਨਾ ਸਿਆਣਾ ਕਿਂਝ ਹੋ

194. Khazan Singh, *op.cit.*, p. 106.

ਗਿਐਂ ?" ਤਾਂ ਉਸ ਬਾਲਕ ਕਿਹਾ, "ਜੀ! ਇਕ ਦਿਨ ਮੇਰੀ ਮਾਂ ਚੁੱਲ੍ਹੇ ਵਿਚ ਅੱਗ ਬਾਲਦੀ ਸੀ। ਮੈਂ ਦੇਖਿਆ ਕਿ ਛੋਟੀਆਂ ਲੱਕੜਾਂ ਨੂੰ ਅੱਗ ਛੇਤੀ ਲੱਗ ਜਾਂਦੀ ਹੈ।...ਮੈਂ ਸੋਚਿਆ ਮੈਂ ਵੀ ਛੋਟਾ ਹਾਂ, ਕਿਤੇ ਮੈਂ ਛੇਤੀ ਹੀ ਤਾਂ ਨਹੀਂ ਮਰ ਜਾਵਾਂਗਾ। ਇਸ ਲਈ ਮੈਂ ਤੁਹਾਡੇ ਵਰਗੇ ਮਹਾਂਪੁਰਸ਼ਾਂ ਦੀ ਸੰਗਤ ਕਰਨੀ ਸ਼ੁਰੂ ਕਰ ਦਿੱਤੀ ਤੇ ਸਿਆਣਾ ਹੋ ਗਿਆ।" ਗੁਰੂ ਜੀ ਉਸਦਾ ਇਹ ਜੁਆਬ ਸੁਣ ਕੇ ਬਹੁਤ ਖੁਸ਼ ਹੋਏ ਅਤੇ ਪੁੱਛਿਆ, "ਤੇਰਾਂ ਨਾਉਂ ਕੀ ਹੈ ?"

"ਜੀ! ਬੂੜਾ।"

"ਬੂੜਾ ਨਹੀਂ, ਤੇਰਾ ਨਾਂ ਤਾਂ ਬੁੱਢਾ ਹੋਣਾ ਚਾਹੀਦਾ ਹੈ, ਕਿਉਂਕਿ ਤੂੰ ਬੁੱਢਿਆਂ ਵਰਗੀਆਂ ਸਿਆਣੀਆਂ ਗੱਲਾਂ ਕਰਦਾ ਹੈਂ।...ਤੂੰ ਚੱਲ! ਸਾਡੇ ਨਾਲ ਕਰਤਾਰਪੁਰ।"

ਉਸ ਬਾਲਕ ਨੇ ਸੰਕੋਚ ਨਾਲ ਪੁੱਛਿਆ, "ਜੀ! ਤੁਸੀਂ ਨਾਨਕ ਨਿਰੰਕਾਰੀ ਹੋ ?" ਗੁਰੂ ਜੀ ਨੂੰ ਉਸ ਬਾਲਕ ਨੇ ਪਹਿਚਾਣ ਲਿਆ ਸੀ, ਉਸਨੇ ਆਦਰਪੂਰਵਕ ਨਮਸਕਾਰ ਕੀਤੀ ਅਤੇ ਕੁਝ ਦਿਨ ਬਾਅਦ ਕਰਤਾਰਪੁਰ ਆਉਣ ਦਾ ਵਾਅਦਾ ਕੀਤਾ। ਇਹ ਬਾਲਕ ਗੁਰੂ-ਘਰ ਦੀ ਅਤਿ-ਸਨਮਾਨਿਮਤ ਸ਼ਖ਼ਸੀਅਤ ਵਜੋਂ ਪ੍ਰਸਿੱਧ ਹੋਇਆ।

### ਭਾਈ ਲਹਿਣੇ ਨਾਲ ਮਿਲਾਪ

ਅਜੋਕੇ ਜ਼ਿਲਾ ਫਿਰੋਜ਼ਪੁਰ ਵਿਚ ਇਕ ਪਿੰਡ ਮੱਤੇ ਦੀ ਸਰਾਂ ਵਿਚ ਤਰੇਹਣ ਜਾਤੀ ਦੇ ਖੱਤਰੀ ਭਾਈ ਫੇਰੂ ਦੇ ਘਰ 1504 ਈ. ਵਿਚ ਇਕ ਬੱਚੇ ਦਾ ਜਨਮ ਹੋਇਆ, ਜਿਸ ਦਾ ਨਾਂ ਲਹਿਣਾ ਰਖਿਆ ਗਿਆ। ਬਾਬਰ ਦੇ ਹਮਲੇ ਤੋਂ ਬਾਅਦ ਇਹ ਪਰਿਵਾਰ ਖਡੂਰ ਨਗਰ ਵਿਚ ਆ ਗਿਆ। ਭਾਈ ਲਹਿਣਾ ਜੀ ਧਾਰਮਿਕ ਸੁਭਾਅ ਵਾਲੇ ਸਨ ਅਤੇ ਹਰ ਸਾਲ ਪਿੰਡ ਦੇ ਹੋਰ ਲੋਕਾਂ ਨਾਲ ਪਹਾੜਾਂ ਵਿਚ ਦੇਵੀ ਦੇ ਸਥਾਨ ਜਵਾਲਾ ਜੀ ਜਾਂਦੇ ਸਨ। ਉਨ੍ਹਾਂ ਦਿਨਾਂ ਵਿਚ ਹਰ ਪਾਸੇ ਗੁਰੂ-ਬਾਬੇ ਦੀ ਧੁੰਮ ਪਈ ਹੋਈ ਸੀ। ਕੋਈ ਉਨ੍ਹਾਂ ਨੂੰ ਪੀਰ-ਔਲੀਆ ਕਹਿੰਦਾ ਤੇ ਕੋਈ ਤਪਾ, ਨਿਰੰਕਾਰੀ ਜਾਂ ਗੁਰੂ ਕਹਿ ਕੇ ਬੁਲਾਉਂਦਾ ਸੀ। ਭਾਈ ਲਹਿਣੇ ਦੇ ਮਨ ਵਿਚ ਵੀ ਇੱਛਾ ਪੈਦਾ ਹੋਈ ਕਿ ਕਰਤਾਰਪੁਰ ਜਾ ਕੇ ਬਾਬੇ ਨਾਨਕ ਦੇ ਦਰਸ਼ਨ ਕੀਤੇ ਜਾਣ। ਉਹ ਇਕ ਵੇਰ ਜਦੋਂ ਪਿੰਡ ਦੇ ਹੋਰਨਾਂ ਲੋਕਾਂ ਦੇ ਨਾਲ ਜਵਾਲਾ ਜੀ ਜਾ ਰਿਹਾ ਸੀ ਤਾਂ ਉਸ ਨੇ ਰਸਤੇ ਵਿਚ ਕਰਤਾਰਪੁਰ ਰੁਕਣ ਦਾ ਫ਼ੈਸਲਾ ਕੀਤਾ।

ਜਦੋਂ ਭਾਈ ਲਹਿਣਾ ਅਤੇ ਉਨ੍ਹਾਂ ਦੇ ਸਾਥੀ ਕਰਤਾਰਪੁਰ ਦੇ ਬਾਹਰ ਪੁੱਜੇ ਤਾਂ ਭਾਈ ਲਹਿਣੇ ਨੇ ਇਕ ਵਿਅਕਤੀ ਨੂੰ ਨਾਨਕ ਤਪੇ ਦੇ ਡੇਰੇ ਜਾਣ ਦਾ ਰਾਹ ਪੁੱਛਿਆ। ਉਹ ਵਿਅਕਤੀ ਭਾਈ ਲਹਿਣੇ ਨੂੰ ਨਾਲ ਲੈ ਕੇ ਗੁਰੂ ਨਾਨਕ ਸਾਹਿਬ ਦੇ ਅਸਥਾਨ ਉਪਰ ਲੈ ਆਇਆ। ਭਾਈ ਲਹਿਣਾ ਤੇ ਉਸਦੇ ਸਾਥੀ ਘੋੜਿਆਂ ਉਪਰ ਸਵਾਰ ਸਨ ਅਤੇ ਉਹ ਵਿਅਕਤੀ ਉਨ੍ਹਾਂ ਦੇ ਅੱਗੇ ਤੁਰਦਾ ਆਇਆ ਸੀ। ਭਾਈ ਲਹਿਣੇ ਤੇ ਉਸਦੇ ਸਾਥੀਆਂ ਨੇ ਆਪਣੇ ਘੋੜੇ ਛਾਂ ਵਿਚ ਬੰਨ੍ਹ ਦਿੱਤੇ। ਉਨ੍ਹਾਂ ਨੂੰ ਲਿਆਉਣ ਵਾਲੇ ਵਿਅਕਤੀ ਨੇ ਤਬੇਲੇ ਵਿਚੋਂ ਪੱਠੇ ਲਿਆ ਕੇ ਉਨ੍ਹਾਂ ਦੇ ਘੋੜਿਆਂ

ਅੱਗੇ ਪਾ ਦਿੱਤੇ ਅਤੇ ਉਨ੍ਹਾਂ ਸਭ ਯਾਤਰੂਆਂ ਨੂੰ ਮੂੰਹ-ਹੱਥ ਧੋ ਕੇ ਲੰਗਰ ਵਿਚੋਂ ਪ੍ਰਸ਼ਾਦ ਛੱਕਣ ਲਈ ਕਹਿ ਕੇ ਉਥੋਂ ਚਲਾ ਗਿਆ। ਸਭ ਨੇ ਤਰੋ-ਤਾਜ਼ਾ ਹੋ ਕੇ ਲੰਗਰ ਛਕਿਆ ਅਤੇ ਉਸ ਅਥਸਾਨ ਉਪਰ ਜਾ ਬੈਠੇ ਜਿਥੇ ਕੁਝ ਦੇਰ ਬਾਅਦ ਨਾਨਕ ਤਪੇ ਨੇ ਆ ਕੇ ਪ੍ਰਵਚਨ ਕਰਨਾ ਸੀ। ਸੈਂਕੜੇ ਲੋਕ ਟਿਕਟਿਕੀ ਲਾ ਕੇ ਆਪਣੇ ਸਮੇਂ ਦੇ ਯੁੱਗ-ਪੁਰਸ਼ ਦੀ ਇਕ ਝਲਕ ਪਾਉਣ ਲਈ ਅੱਖਾਂ ਵਿਛਾਅ ਕੇ ਬੈਠੇ ਸਨ। ਅਚਾਨਕ ਹਿਲਜੁਲ ਹੋਈ ਤੇ ਸਭ ਸਮਝ ਗਏ ਕਿ ਗੁਰੂ-ਬਾਬਾ ਜੀ ਆ ਗਏ ਹਨ। ਸਾਰੀ ਸੰਗਤ ਨੇ ਬੈਠ ਕੇ ਗੁਰੂ-ਬਾਬੇ ਨੂੰ ਨਮਸਕਾਰ ਕੀਤਾ। ਸਭ ਦੇ ਚਿਹਰੇ ਖੁਸ਼ੀ ਨਾਲ ਖਿੜ ਗਏ। ਕਿਸੇ ਮਹਾਂਪੁਰਸ਼ ਦੀ ਹਾਜ਼ਰੀ ਸਾਰੇ ਮਾਹੌਲ ਨੂੰ ਬਦਲ ਦਿੰਦੀ ਹੈ। ਭਾਈ ਲਹਿਣੇ ਨੇ ਚਬੂਤਰੇ ਉੱਪਰ ਬੈਠੇ ਗੁਰੂ-ਬਾਬੇ ਦੇ ਦਰਸ਼ਨ ਕੀਤੇ ਤਾਂ ਉਹ ਹੈਰਾਨ ਰਹਿ ਗਿਆ ਕਿ ਇਹ ਤਾਂ ਉਹੀ ਹੈ ਜਿਹੜਾ ਉਨ੍ਹਾਂ ਨੂੰ ਰਾਹ ਦਿਖਾ ਕੇ ਇਥੇ ਲਿਆਇਆ ਸੀ। ਭਾਈ ਲਹਿਣਾ ਗੁਰੂ-ਬਾਬੇ ਦੀ ਨਿਮਰਤਾ ਤੇ ਸਰਲਤਾ ਨੂੰ ਮਹਿਸੂਸ ਕਰਕੇ ਝੁੱਕ ਗਿਆ। ਸਤਿਸੰਗ ਤੋਂ ਬਾਅਦ ਭਾਈ ਲਹਿਣਾ ਨੇ ਦੇਖਿਆ ਬਾਬੇ ਨਾਨਕ ਦੀ ਹਾਜ਼ਰੀ ਵਿਚ ਕਰਤਾਰਪੁਰ ਵਿਖੇ ਧਰਮ ਜਿਉਂਦੇ ਰੂਪ ਵਿਚ ਮੌਜੂਦ ਹੈ। ਉਸਨੂੰ ਕਰਤਾਰਪੁਰ ਵਿਚਲੀ ਸੇਵਾ, ਪ੍ਰੇਮ ਅਤੇ ਉਪਦੇਸ਼ ਵੇਖ ਕੇ ਅਹਿਸਾਸ ਹੋਇਆ ਕਿ ਉਸਨੂੰ ਜਵਾਲਾ ਜੀ ਵਿਖੇ ਦੇਵੀ ਦੇ ਮੰਦਰ ਉਪਰ ਜਾਣ ਦੀ ਲੋੜ ਨਹੀਂ। ਭਾਈ ਲਹਿਣੇ ਨੇ ਕੁਝ ਦਿਨ ਕਰਤਾਰਪੁਰ ਹੀ ਰਹਿਣ ਦਾ ਫੈਸਲਾ ਕੀਤਾ।

ਸ਼ਾਮ ਨੂੰ ਉਹ ਗੁਰੂ-ਬਾਬਾ ਜੀ ਨੂੰ ਮਿਲਣ ਲਈ ਉਨ੍ਹਾਂ ਦੇ ਨਿੱਜੀ ਕਮਰੇ ਵਿਚ ਗਿਆ। ਗੁਰੂ ਜੀ ਨੇ ਭਾਈ ਲਹਿਣੇ ਨੂੰ ਪ੍ਰੇਮ ਨਾਲ ਆਪਣੇ ਸੱਜੇ ਪਾਸੇ ਬਿਠਾਇਆ ਤੇ ਬੋਲੇ, "ਆਉ ਜੀ! ਭਾਈ ਲਹਿਣਾ ਜੀ, ਆਉ।" ਭਾਈ ਲਹਿਣਾ ਪ੍ਰੇਮ ਭਰੇ ਬੋਲ ਸੁਣ ਕੇ ਝੁੱਕ ਗਿਆ। ਹੱਥ ਜੋੜ ਭਾਈ ਲਹਿਣੇ ਨੇ ਕਿਹਾ ਜੀ, "ਕੱਲ ਮੈਥੋਂ ਭੁੱਲ ਹੋ ਗਈ। ਮੈਂ ਘੋੜੇ 'ਤੇ ਚੜ੍ਹਿਆ ਰਿਹਾ ਤੇ ਤੁਸੀਂ ਪੈਦਲ...।" ਗੁਰੂ ਜੀ ਨੇ ਆਪਣਾ ਹੱਥ ਭਾਈ ਲਹਿਣੇ ਦੇ ਮੋਢੇ ਉਪਰ ਰਖਿਆ ਤੇ ਕਹਿਣ ਲਗੇ, "ਭਾਈ ਲਹਿਣਾ ਜੀ, ਲੈਣ ਵਾਲੇ ਘੋੜੇ ਉਪਰ ਹੀ ਸਵਾਰ ਹੋ ਕੇ ਆਉਂਦੇ ਹਨ ਅਤੇ ਦੇਣ ਵਾਲੇ ਪੈਦਲ ਹੀ ਸੋਭਦੇ ਹਨ।" ਭਾਈ ਲਹਿਣੇ ਨੂੰ ਗੁਰੂ ਜੀ ਦੇ ਨਿਮਰਤਾ ਭਰੇ ਬੋਲ ਸੁਣ ਕੇ ਠੰਢ ਪੈ ਗਈ। ਕੁਝ ਦਿਨ ਕਰਤਾਰਪੁਰ ਰਹਿ ਕੇ ਉਹ ਵਾਪਸ ਖਡੂਰ ਚਲੇ ਗਏ।

ਕਰਤਾਰਪੁਰ ਵਿਚ ਸੰਗਤ ਦੀ ਆਮਦ ਬਹੁਤ ਵੱਧ ਗਈ ਤਾਂ ਇਹ ਸੰਕਟ ਪੈਦਾ ਹੋ ਗਿਆ ਕਿ ਲੰਗਰ ਚਲਾਉਣਾ ਮੁਸ਼ਕਲ ਹੋ ਗਿਆ। ਗੁਰੂ ਨਾਨਕ ਸਾਹਿਬ ਕਿਸੇ ਤੋਂ ਕੋਈ ਚੜ੍ਹਾਵਾ ਜਾਂ ਭੇਟਾ ਨਹੀਂ ਲੈਂਦੇ ਸਨ। ਆਪ ਖੇਤੀ ਕਰਦੇ ਸਨ ਤੇ ਖੇਤੀ ਦੀ ਫ਼ਸਲ ਤੋਂ ਹੀ ਲੰਗਰ ਚਲਦਾ ਸੀ। ਦੁੱਧ, ਦਹੀ ਤੇ ਘਿਓ ਵਾਸਤੇ ਮੱਝਾਂ ਗਊਆਂ ਰਖੀਆਂ ਸਨ। ਪਰ ਹੁਣ ਹਾਲਾਤ ਔਖੇ ਹੋ ਗਏ। ਗੁਰੂ ਜੀ ਨੇ ਕਰਤਾਰਪੁਰ ਆਉਣ ਵਾਲੇ ਸਭ ਲੋਕਾਂ ਨੂੰ ਰੰਬੇ ਤੇ ਕਹੀਆਂ ਦੇ ਕੇ ਖੇਤਾਂ ਵਲ ਭੇਜਣਾ ਸ਼ੁਰੂ ਕਰ ਦਿੱਤਾ ਤਾਂ ਜੁ ਫ਼ਸਲ ਤੇ ਸਬਜ਼ੀਆਂ ਦੀ ਕਮੀ ਨਾ ਰਹੇ ਅਤੇ

ਲੰਗਰ ਦਾ ਪ੍ਰਸ਼ਾਦਾ ਹਰ ਕਿਸੇ ਨੂੰ ਮਿਲ ਸਕੇ। ਇਸ ਤਰ੍ਹਾਂ ਸੰਗਤ ਨੂੰ ਸੇਵਾ ਦੀ ਵਿਹਾਰਕ ਰੂਪ ਵਿਚ ਸਿਖਲਾਈ ਦਿੱਤੀ ਜਾਂਦੀ ਸੀ। ਗੁਰੂ ਜੀ ਸਮਝਾਉਂਦੇ ਸਨ ਕਿ ਦੇਸ਼-ਕੌਮ ਦੀ ਤਰੱਕੀ ਲਈ ਕਿਰਤ ਕਰਨੀ ਅਤੇ ਸੇਵਾ-ਭਾਵ ਰਖਣਾ ਹੀ ਰੱਬ ਦੀ ਅਸਲ ਭਗਤੀ ਹੈ।

ਭਾਈ ਲਹਿਣਾ ਜੀ ਨੂੰ ਲੰਗਰ ਦੀ ਸਮੱਸਿਆ ਦਾ ਪਤਾ ਲਗਾ ਤਾਂ ਉਹ ਖਡੂਰ ਤੋਂ ਗੱਡੇ ਭਰ ਕੇ ਅਨਾਜ ਲੈ ਕੇ ਕਰਤਾਰਪੁਰ ਆ ਪੁੱਜੇ। ਗੁਰੂ ਨਾਨਕ ਸਾਹਿਬ ਭਾਈ ਲਹਿਣੇ ਦੇ ਜਜਬਾਤ ਤੇ ਭਾਵਨਾ ਵੇਖ ਕੇ ਬਹੁਤ ਖੁਸ਼ ਹੋਏ।

## ਚਿਕੜ ਤੋਂ ਕੇਸਰ

ਅਗਲੇ ਭਲਕ ਭਾਈ ਲਹਿਣੇ ਨੂੰ ਪਤਾ ਲਗਾ ਕਿ ਗੁਰੂ ਜੀ ਖੇਤਾਂ ਵਿਚ ਗਏ ਹਨ ਤੇ ਉਥੇ ਜਾ ਕੇ ਭਾਈ ਲਹਿਣੇ ਨੇ ਵੇਖਿਆ ਕਿ ਗੁਰੂ ਜੀ ਧਾਨ ਦੇ ਖੇਤ ਵਿਚੋਂ ਨਦੀਨ ਚੁਣ-ਚੁਣ ਕੇ ਕੱਢ ਰਹੇ ਹਨ। ਭਾਈ ਲਹਿਣੇ ਨੇ ਸਿਲਕ ਦਾ ਬੜਾ ਸੁੰਦਰ ਪੌਸ਼ਾਕਾ ਪਹਿਨਿਆ ਸੀ। ਉਹ ਵੀ ਧਾਨ ਦੇ ਖੇਤ ਵਿਚ ਜਾ ਕੇ ਨਦੀਨ ਕੱਢਣ ਲੱਗਾ। ਗੁਰੂ ਨਾਨਕ ਸਾਹਿਬ ਦੇ ਸਾਹਿਬਜ਼ਾਦੇ ਇਹ ਸੋਚ ਕੇ ਧਾਨ ਨਹੀਂ ਕੱਢ ਰਹੇ ਸਨ ਕਿ ਮਤਾਂ ਉਨ੍ਹਾਂ ਦੇ ਕਪੜੇ ਖ਼ਰਾਬ ਹੋ ਜਾਣਗੇ। ਭਾਈ ਲਹਿਣੇ ਦੇ ਸੁੰਦਰ ਬਸਤਰਾਂ ਉਪਰ ਚਿੱਕੜ ਲਗ ਗਿਆ। ਗੁਰੂ ਜੀ ਨੇ ਕਿਹਾ, "ਇਹ ਸਾਡੀ ਖੇਤੀ ਹੈ, ਅਸੀਂ ਆਪ ਬੀਜੀ ਸੀ। ਅਸਾਂ ਨੇ ਧਾਨ ਲਾਇਆ ਸੀ ਪਰ ਇਹ ਨਦੀਨ ਵਿਚ ਆਪ ਉੱਗ ਖਲੋਤੇ ਹਨ। ਇਹ ਨਦੀਨ ਜ਼ਮੀਨ ਦੀ ਤਾਕਤ ਵਿਚੋਂ ਖ਼ੁਰਾਕ ਖਾ ਜਾਂਦੇ ਹਨ ਤੇ ਧਾਨ ਦੇ ਪੌਦੇ ਕਮਜ਼ੋਰ ਹੋ ਜਾਂਦੇ ਹਨ। ਜੇ ਅਸੀਂ ਨਦੀਨ ਨਾ ਕਢਾਂਗੇ ਤਾਂ ਨਦੀਨ ਧਾਨ ਨੂੰ ਬਰਬਾਦ ਕਰ ਦੇਵੇਗਾ...ਭਾਈ ਲਹਿਣਾ ਅਸਾਂ ਨੇ ਸਿੱਖੀ ਦੀ ਫ਼ਸਲ ਬੀਜੀ ਹੈ ਪਰ ਕੋਈ ਸਮਾਂ ਆਵੇਗਾ ਜਦੋਂ ਇਸ ਵਿਚ ਵੀ ਨਦੀਨ ਵਾਂਗ ਮਨਮਤ ਉੱਗ ਪਵੇਗੀ...ਭਾਈ ਲਹਿਣਾ ਜੇ ਮਨਮਤ ਨੂੰ ਨਹੀਂ ਕਢੋਗੇ ਤਾਂ ਸਿੱਖੀ ਮਰ ਜਾਵੇਗੀ।" ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣੇ ਨੂੰ ਬਹੁਤ ਵੱਡੀ ਸਿੱਖਿਆ ਦਿੱਤੀ। ਭਾਈ ਲਹਿਣੇ ਪੁੱਛਿਆ, "ਗੁਰੂ ਜੀ ਇਹ ਨਦੀਨ ਕਿਸ ਕੰਮ ਆਵੇਗਾ?" ਗੁਰੂ ਜੀ ਹੱਸੇ ਤੇ ਬੋਲੇ, "ਇਹ ਖੇਤ ਦਾ ਨਦੀਨ ਤਾਂ ਪਸ਼ੂਆਂ ਦੇ ਚਾਰੇ ਦੇ ਕੰਮ ਆ ਜਾਵੇਗਾ ਤੇ ਸਿੱਖੀ ਦਾ ਨਦੀਨ ਰੂਪ ਬਦਲ ਕੇ ਸਿੱਖੀ ਦੇ ਚੌਧਰੀਆਂ ਦੇ ਕੰਮ ਆਵੇਗਾ।" ਅਖ਼ੀਰ! ਸਾਰਾ ਨਦੀਨ ਇਕੱਠਾ ਕਰਕੇ ਪੰਡ ਬੰਨ੍ਹ ਕੇ ਗੁਰੂ ਜੀ ਨੇ ਭਾਈ ਲਹਿਣੇ ਦੇ ਸਿਰ ਰੱਖ ਦਿੱਤੀ। ਭਾਈ ਲਹਿਣਾ ਇਹ ਪੰਡ ਪਸ਼ੂਆਂ ਲਈ ਲੈ ਕੇ ਗੁਰੂ ਜੀ ਦੇ ਘਰ ਆ ਗਿਆ ਤਾਂ ਮਾਤਾ ਸੁਲੱਖਣੀ ਨੇ ਡਿੱਠਾ ਕਿ ਕੀਮਤੀ ਪੌਸ਼ਾਕ ਤੇ ਸਫ਼ੈਦ ਦਸਤਾਰ ਉਪਰ ਥਾਂ-ਥਾਂ ਚਿੱਕੜ ਦੇ ਛਿੱਟੇ ਪੈ ਗਏ ਸਨ। ਮਾਤਾ ਨੇ ਗੁਰੂ ਨਾਨਕ ਸਾਹਿਬ ਨੂੰ ਉਲਾਂਭਾ ਦਿੱਤਾ ਕਿ, "ਤੁਸਾਂ ਇਸਦੀ ਕੀਮਤੀ ਪੌਸ਼ਾਕ ਦਾ ਵੀ ਲਿਹਾਜ਼ ਨਹੀਂ ਕੀਤਾ।" ਗੁਰੂ ਜੀ ਮੁਸਕਰਾ ਰਹੇ ਸਨ ਅਤੇ ਫ਼ੁਰਮਾਇਆ, "ਭੋਲੀਏ! ਤੈਨੂੰ ਕੀ ਪਤਾ ਇਹ ਚਿੱਕੜ ਨਹੀਂ ਕੇਸਰ ਦੇ ਛਿੱਟੇ ਹਨ ਜੋ ਪਰਮੇਸ਼ਰ ਨੇ ਪਾਏ ਹਨ।" ਭਾਈ ਲਹਿਣੇ ਨੂੰ ਇਹ ਦਾਗ ਕੇਸਰ ਦੇ ਲਗੇ ਤੇ ਉਸ ਕਈ ਦਿਨਾਂ ਤੀਕ ਆਪਣੀ ਪੌਸ਼ਾਕ ਬਦਲੀ ਨਾ। ਸੁਲੱਖਣੀ ਨੂੰ ਗੁਰੂ-

ਬਾਬੇ ਦੇ ਬੋਲਾਂ ਦੀ ਸਮਝ ਨਹੀਂ ਆਈ ਅਤੇ ਲਖਮੀ ਦਾਸ ਤੇ ਸਿਰੀ ਚੰਦ ਖੁਸ਼ ਸਨ ਕਿ ਉਨ੍ਹਾਂ ਦੇ ਕੁਰਤੇ ਸਾੜ ਰਹੇ ਸਨ।

### ਭਾਈ ਲਹਿਣੇ ਨਾਲ ਗਿਆਨ ਚਰਚਾ

ਇਕ ਦਿਨ ਅੰਮ੍ਰਿਤ ਵੇਲੇ ਗੁਰੂ ਨਾਨਕ ਸਾਹਿਬ ਰਾਵੀ ਦਰਿਆ ਦੇ ਕੰਢੇ ਪਰਮਾਤਮਾ ਦੇ ਧਿਆਨ ਵਿਚ ਮਗਨ ਸਨ ਅਤੇ ਕੋਲ ਹੀ ਭਾਈ ਲਹਿਣਾ ਵੀ ਬੈਠਾ ਸੀ। ਕੁਝ ਦੇਰ ਬਾਅਦ ਬਾਬਾ ਜੀ ਦਾ ਧਿਆਨ ਖੁਲ੍ਹਿਆ ਤਾਂ ਭਾਈ ਲਹਿਣਾ ਨੇ ਕਿਹਾ, "ਜੇ ਹੁਕਮ ਹੋਵੇ ਤਾਂ ਕੁਝ ਪੁੱਛਾਂ?" ਬਾਬੇ ਨੇ ਮੁਸਕੁਰਾ ਕੇ ਸੁਆਲ ਕਰਨ ਦੀ ਇਜਾਜ਼ਤ ਦਿੱਤੀ ਤਾਂ ਭਾਈ ਲਹਿਣੇ ਪੁੱਛਿਆ, "ਬਾਬਾ ਜੀ! ਦੁਨੀਆਂ ਦੇ ਲੋਕਾਂ ਵਿਚੋਂ ਕੋਈ ਤੀਰਥਾਂ ਉਪਰ ਜਾਂਦਾ ਹੈ, ਕੋਈ ਵੇਦਾਂ ਦੇ ਪਾਠ ਕਰਦਾ ਹੈ, ਕੋਈ ਸੰਨਿਆਸੀ ਬਣ ਜਾਂਦਾ ਹੈ ਅਤੇ ਕੋਈ ਜੋਗੀ ਹੋ ਜਾਂਦਾ ਅਤੇ ਕੋਈ ਨੰਗਾ ਹੋ ਕੇ ਘੁੰਮਦਾ ਹੈ; ਪਰ ਤੂੰ ਸਾਨੂੰ ਇਨ੍ਹਾਂ ਸਭ ਕੰਮਾਂ ਤੋਂ ਬਚਾਅ ਲਿਆ ਹੈ। ਮਨ ਵਿਚ ਸੁਆਲ ਉਠਦਾ ਹੈ ਕਿ ਪਰਮੇਸ਼ਰ ਨੂੰ ਖੁਸ਼ ਕਿਵੇਂ ਕੀਤਾ ਜਾ ਸਕਦਾ ਹੈ?" ਗੁਰੂ ਜੀ ਨੇ ਸਮਝਾਇਆ, "ਭਾਈ ਜੀ! ਇਨ੍ਹਾਂ ਕੰਮਾਂ ਨਾਲ ਪਰਮੇਸ਼ਰ ਨਹੀਂ ਮਿਲਦਾ। ਗੁਰੂ ਜੀ ਨੇ ਸ਼ਬਦ ਉਚਾਰਿਆ[195]:

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥
ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥੧॥
ਘੁੰਘਰੂ ਵਾਜੈ ਜੇ ਮਨੁ ਲਾਗੈ॥
ਤਉ ਜਮੁ ਕਹਾ ਕਰੇ ਮੋ ਸਿਉ ਆਗੈ॥੧॥ ਰਹਾਉ॥
ਆਸ ਨਿਰਾਸੀ ਤਉ ਸੰਨਿਆਸੀ॥
ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥੨॥
ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ॥੩॥
ਏਕੁ ਤੂ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥

ਪ੍ਰਭੂ ਦਾ ਨਾਮ ਜਪ ਕੇ ਅਤੇ ਲੋਕਾਂ ਦਾ ਭਲਾ ਕਰਕੇ ਹੀ ਪ੍ਰਭੂ ਨਾਲ ਜੁੜਿਆ ਜਾ ਸਕਦਾ ਹੈ। ਹੋਰ ਸਭ ਕੁਝ ਵਿਅਰਥ ਹੈ।

### ਬਾਣੀ ਦੀ ਸੰਭਾਲ ਦਾ ਜ਼ਿੰਮਾ ਭਾਈ ਲਹਿਣੇ ਅਤੇ ਬਾਬਾ ਬੁੱਢਾ ਨੂੰ

ਗੁਰੂ ਨਾਨਕ ਸਾਹਿਬ ਨੇ ਇਕ ਦਿਨ ਭਾਈ ਲਹਿਣੇ ਨੂੰ ਆਪਣੇ ਕੋਲ ਬੁਲਾ ਕੇ ਕਿਹਾ ਕਿ, "ਇਕ ਵੱਡੀ ਸੇਵਾ ਤੁਹਾਨੂੰ ਦੇਣ ਲਗੇ ਹਾਂ।" ਭਾਈ ਲਹਿਣੇ ਨੇ

---

195. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੫੬ ਉਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਜੇ ਤੂੰ ਗਿਆਨਵਾਨ ਹੈਂ ਤਾਂ ਸਭ ਦਾ ਭਲਾ ਕਰ। ਜੇ ਤੂੰ ਆਪਣੇ ਪੰਜਾਂ ਵਿਕਾਰਾਂ ਨੂੰ ਕਾਬੂ ਕਰ ਲਵੇਂ ਤਾਂ ਤੇਰੀ ਤੀਰਥ-ਯਾਤਰਾ ਹੋ ਗਈ ਮੰਨੀ ਜਾਵੇਗੀ। ਜੇ ਤੇਰਾ ਮਨ ਥਿਰ ਹੋ ਜਾਵੇ ਤਾਂ ਮਾਨੋਂ ਤੂੰ ਘੁੰਗਰੂ ਬੰਨ੍ਹ ਕੇ ਆਪਣੇ ਇਸ਼ਟ ਅੱਗੇ ਨੱਚ ਲਿਆ। ਮੈਨੂੰ ਕਿਸੇ ਜਮਦੂਤ ਦਾ ਡਰ ਨਹੀਂ ਰਿਹਾ। ਜਦ ਕੋਈ ਖਾਹਿਸ਼ਾਂ ਦਾ ਤਿਆਗ ਕਰ ਦੇਵੇ ਤਾਂ ਉਹ ਜੋਗੀ ਬਣਦਾ ਹੈ। ਆਪਣੇ ਆਪੇ ਨੂੰ ਮਾਰਨਾ ਜਰੂਰੀ ਹੈ। ਵਾਹਿਗੁਰੂ ਦੀ ਰਜ਼ਾ ਨੂੰ ਹੋਰ ਕੋਈ ਨਹੀਂ ਜਾਣਦਾ।"

ਸਿਰ ਝੁਕਾਅ ਕੇ ਨਿਮਰਤਾ ਨਾਲ ਕਿਹਾ, "ਹੁਕਮ ਕਰੋ ਜੀ।"

"ਤੁਸੀਂ ਬਾਣੀ ਦੀਆ ਪੋਥੀਆਂ ਤਿਆਰ ਕਰਨ ਦੀ ਨਿਗਰਾਨੀ ਕਰੋ, ਜੀ।" ਗੁਰੂ ਨਾਨਕ ਜੀ ਦਾ ਹੁਕਮ ਸੁਣ ਕੇ ਭਾਈ ਲਹਿਣਾ ਨੇ ਪ੍ਰਵਾਨ ਕੀਤਾ। ਗੁਰੂ ਜੀ ਨੇ ਹੋਰ ਕਿਹਾ, "ਨਿਰੰਕਾਰ ਦੇ ਦਰਬਾਰ ਵਿਚੋਂ ਆਈ ਸਾਰੀ ਬਾਣੀ ਵਿਚੋਂ ਕੁਝ ਅਜਿਹੇ ਸ਼ਬਦਾਂ ਦਾ ਸੰਗ੍ਰਹਿ ਤਿਆਰ ਕਰੋ, ਜਿਸ ਵਿਚ ਪਰਮੇਸ਼ਰ ਦੀ ਮਰਜ਼ੀ ਦਾ ਗਿਆਨ ਹੋਵੇ।" ਇਸ ਬਾਣੀ ਦਾ ਮੁੱਢ ਬੰਨ੍ਹਦਿਆਂ ਗੁਰੂ ਜੀ ਨੇ

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਸਲੋਕ ਉਚਾਰਿਆ। ਭਾਈ ਲਹਿਣਾ ਜੀ ਕਈ ਦਿਨਾਂ ਤੀਕ ਗੁਰੂ ਨਾਨਕ ਸਾਹਿਬ ਦੀ ਉਚਾਰਣ ਕੀਤੀ ਬਾਣੀ ਦੀ ਪੋਥੀ ਪੜ੍ਹ ਕੇ ਕੁਝ ਸ਼ਬਦਾਂ ਦੀ ਚੋਣ ਕਰਦੇ ਅਤੇ ਗੁਰੂ ਜੀ ਨੂੰ ਸੁਣਾਉਂਦੇ। ਗੁਰੂ ਜੀ ਇਸ ਬਾਣੀ ਦੇ ਸੰਗ੍ਰਹਿ ਨੂੰ ਬੜੇ ਧਿਆਨ ਨਾਲ ਵੇਖਦੇ ਅਤੇ ਅਖ਼ੀਰ ਅਠੱਤੀ ਪਉੜੀਆਂ ਦਾ ਸੰਗ੍ਰਹਿ ਤਿਆਰ ਹੋ ਗਿਆ। ਗੁਰੂ ਨਾਨਕ ਸਾਹਿਬ ਨੇ ਇਸ ਸੰਗ੍ਰਹਿ ਦਾ ਨਾਂ 'ਜਪੁ' ਲਿਖ ਦਿੱਤਾ। ਗੁਰੂ ਜੀ ਭਾਈ ਲਹਿਣੇ ਦੀ ਕਾਬਲੀਅਤ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਆਪਣੇ ਪ੍ਰੇਮੀਆਂ ਨੂੰ ਇਸ ਬਾਣੀ ਦਾ ਰੋਜ਼ਾਨਾ ਪਾਠ ਤੇ ਵਿਚਾਰ ਕਰਨ ਦੀ ਆਗਿਆ ਕੀਤੀ। ਬਾਬਾ ਬੁੱਢਾ ਜੀ ਵੀ ਕਰਤਾਰਪੁਰ ਗੁਰੂ-ਘਰ ਦੀ ਸੇਵਾ ਲਈ ਪਰਿਵਾਰ ਸਮੇਤ ਆ ਚੁੱਕੇ ਸਨ। ਸੰਗਤ ਵਿਚ ਸਵੇਰੇ ਤੇ ਸ਼ਾਮ ਗੁਰਬਾਣੀ ਦਾ ਪਾਠ ਬਾਬਾ ਬੱਢਾ ਜੀ ਹੀ ਕਰਦੇ। ਉਨ੍ਹਾਂ ਦੇ ਪਾਠ ਕਰਨ ਦਾ ਢੰਗ ਅਜਿਹਾ ਸੀ ਕਿ ਸਰੋਤੇ ਨੂੰ ਬਾਣੀ ਦੀ ਪੂਰੀ ਸਮਝ ਆ ਜਾਂਦੀ ਸੀ ਅਤੇ ਉਹ ਬਾਣੀ ਨਾਲ ਜੁੜ ਜਾਂਦਾ ਸੀ। ਦਿਨੇ ਉਹ ਦੂਰੋਂ-ਦੂਰੋਂ ਆਏ ਸਿੱਖਾਂ ਨੂੰ ਬਾਣੀ ਪੜ੍ਹਾਉਂਦੇ ਅਤੇ ਗੁਰਮੁਖੀ ਦਾ ਅਭਿਆਸ ਵੀ ਕਰਾਉਂਦੇ। ਉਨ੍ਹਾਂ ਦਾ ਢੰਗ ਐਸਾ ਸੀ ਕਿ ਸਿੱਖਣ ਵਾਲਿਆਂ ਨੂੰ ਬਾਣੀ ਕੰਠ ਹੋ ਜਾਂਦੀ ਸੀ। ਇਉਂ ਕਰਤਾਰਪੁਰ ਪੜ੍ਹਨ-ਪੜ੍ਹਾਉਣ ਦਾ ਵੀ ਕੇਂਦਰ ਬਣ ਗਿਆ। ਗੁਰੂ ਨਾਨਕ ਸਾਹਿਬ ਬਾਬਾ ਬੁੱਢਾ ਜੀ ਦੀ ਸੇਵਾ ਉਪਰ ਬਹੁਤ ਖੁਸ਼ ਸਨ। ਗੁਰੂ ਜੀ ਜਾਣਦੇ ਸਨ ਕਿ ਅਗਿਆਨਤਾ ਹੀ ਮਨੁੱਖ ਦੀ ਸਭ ਤੋਂ ਵੱਡੀ ਦੁਸ਼ਮਣ ਹੈ। ਗੁਰੂ ਜੀ ਚਾਹੁੰਦੇ ਸਨ ਕਿ ਸਭ ਮਨੁੱਖ ਗਿਆਨਵਾਨ ਹੋਣ। ਗੁਰੂ ਜੀ ਅਕਸਰ ਕਹਿੰਦੇ ਸਨ ਕਿ ਜੇਕਰ ਕੋਈ ਵਿਅਕਤੀ ਕਿਸੇ ਅਨਪੜ੍ਹ ਸਿੱਖ ਨੂੰ ਗੁਰਬਾਣੀ ਦਾ ਇਕ ਸ਼ਬਦ ਸਿਖਾ ਦੇਵੇ ਤਾਂ ਉਸਨੂੰ ਸੋਨੇ ਦੇ ਸੱਤ ਮੰਦਰ ਬਣਾ ਕੇ ਦੇਣ ਜਿਤਨਾ ਫਲ ਮਿਲਦਾ ਹੈ।

### ਦੌਲਤ ਖ਼ਾਂ ਦਾ ਦੇਹਾਂਤ

ਦੌਲਤ ਖ਼ਾਂ ਨੇ 1524 ਈ. ਵਿਚ ਕੁਝ ਦੇਰ ਲਈ ਪੰਜਾਬ ਉਪਰ ਕਬਜ਼ਾ ਕਰ ਲਿਆ। ਉਹ ਪੰਜਾਬ ਨੂੰ ਅਜ਼ਾਦ ਦੇਸ਼ ਵਜੋਂ ਵੇਖਣਾ ਚਾਹੁੰਦਾ ਸੀ। ਇਬਰਾਹੀਮ ਲੋਧੀ ਦੀ ਫ਼ੌਜ਼ ਦੇ ਪੈਰ ਵੀ ਦੌਲਤ ਖ਼ਾਂ ਨੇ ਨਹੀਂ ਲਗਣ ਦਿੱਤੇ ਸਨ। ਜਦੋਂ ਉਹ ਲਾਹੌਰ ਉਪਰ ਕਾਬਜ਼ ਸੀ ਤਾਂ ਗੁਰੂ ਜੀ ਕਈ ਵੇਰ ਲਾਹੌਰ ਆਉਂਦੇ ਜਾਂਦੇ ਸਨ। ਸਭ ਨੂੰ ਪਤਾ ਸੀ ਕਿ ਦੌਲਤ ਖ਼ਾਂ ਗੁਰੂ ਜੀ ਦਾ ਪ੍ਰੇਮੀ ਸੀ। ਇਸ ਲਈ ਜਦੋਂ ਉਹ ਲਾਹੌਰ ਜਾਂਦੇ ਸਨ ਤਾਂ ਉਥੋਂ ਦੇ ਲੋਕ ਉਨ੍ਹਾਂ ਦਾ ਭਰਪੂਰ ਸੁਆਗਤ ਕਰਦੇ

ਸਨ[196]। ਸੰਨ 1525 ਈ. ਵਿਚ ਬਾਬਰ ਨੇ ਲਾਹੌਰ ਉਪਰ ਦੁਬਾਰਾ ਹਮਲਾ ਕੀਤਾ ਅਤੇ ਦੌਲਤ ਖ਼ਾਂ ਨੂੰ ਗ੍ਰਿਫ਼ਤਾਰ ਕਰ ਲਿਆ। ਕੈਦ ਵਿਚ ਹੀ ਦੌਲਤ ਖ਼ਾਂ ਦਾ ਦੇਹਾਂਤ ਹੋ ਗਿਆ। ਉਸਦੇ ਦੇਹਾਂਤ ਬਾਅਦ ਸੁਲਤਾਨਪੁਰ ਦੇ ਲੋਕਾਂ ਨੂੰ ਬਹੁਤ ਸਦਮਾ ਲਗਾ। ਸੁਲਤਾਨਪੁਰ ਵਿਖੇ ਜਦੋਂ ਗੁਰੂ ਜੀ ਮੋਦੀਖ਼ਾਨੇ ਵਿਚ ਨੌਕਰੀ ਕਰਦੇ ਸਨ ਤਾਂ ਉਥੇ ਉਨ੍ਹਾਂ ਦਾ ਇਕ ਮਿੱਤਰ ਸੀ। ਉਹ ਮਿੱਤਰ ਕਰਤਾਰਪੁਰ ਗੁਰੂ ਜੀ ਨੂੰ ਮਿਲਣ ਆਇਆ। ਉਸਨੇ ਦੇਖਿਆ ਕਿ ਕਰਤਾਰਪੁਰ ਵਿਚ ਤਾਂ ਗੁਰੂ ਜੀ ਦੇ ਨਾਂ ਦਾ ਸਿੱਕਾ ਚਲਦਾ ਹੈ। ਉਸਨੇ ਗੁਰੂ ਜੀ ਨੂੰ ਉਨ੍ਹਾਂ ਦੀ ਲੋਕਪ੍ਰਿਅਤਾ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ[197]:

ਜੋ ਤਿਨਿ ਕੀਆ ਸੋ ਸਚੁ ਥੀਆ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ॥
ਹਿਰਦੈ ਨਾਮੁ ਨਾਹੀ ਮਨਿ ਭੰਗੁ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥
ਹਰਿ ਜੀਉ ਰਾਖਹੁ ਅਪਨੀ ਸਰਣਾਈ॥
ਗੁਰ ਪਰਸਾਦੀ ਹਰਿ ਰਸੁ ਪਾਇਆ
ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ ਰਹਾਉ॥
ਕਰਮ ਧਰਮ ਸਚੁ ਸਾਚਾ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥
ਜੋ ਹਰਿ ਰਾਤੇ ਸੇ ਜਨ ਪਰਵਾਣੁ॥ ਤਿਨ ਕੀ ਸੰਗਤਿ ਪਰਮ ਨਿਧਾਨੁ॥੨॥
ਹਰਿ ਵਰੁ ਜਿਨਿ ਪਾਇਆ ਧਨ ਨਾਰੀ॥ ਹਰਿ ਸਿਉ ਰਾਤੀ ਸਬਦੁ ਵੀਚਾਰੀ॥
ਆਪਿ ਤਰੈ ਸੰਗਤਿ ਕੁਲ ਤਾਰੈ॥ ਸਤਿਗੁਰੁ ਸੇਵਿ ਤਤੁ ਵੀਚਾਰੈ॥੩॥
ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥
ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥੪॥

## ਗੁਰੂ-ਬਾਬੇ ਦੀ ਪ੍ਰਸਿੱਧੀ

ਸੰਨ 1529 ਤਕ ਸਾਰੇ ਪਾਸੇ ਕਰਤਾਰਪੁਰ ਤੇ ਗੁਰੂ ਨਾਨਕ ਸਾਹਿਬ ਦੀ ਪ੍ਰਸਿੱਧੀ ਫੈਲ ਚੁੱਕੀ ਸੀ ਅਤੇ ਕਰਤਾਰਪੁਰ ਧਰਮ-ਮਾਰਗ ਦੇ ਪਾਂਧੀ ਲਈ ਨਵਾਂ ਤੀਰਥ ਅਤੇ ਮਾਨਵਤਾ ਦਾ ਭਲਾ ਚਾਹੁਣ ਵਾਲਿਆਂ ਲਈ ਕਰਾਤਰਪੁਰ ਇਕ ਨਵਾਂ ਕੇਂਦਰ ਬਣ ਗਿਆ ਸੀ। ਲੰਗਰ, ਸੇਵਾ ਅਤੇ ਅਨੰਦ-ਖੇੜਾ ਇਥੇ ਸਵਰਗ ਦਾ ਨਜ਼ਾਰਾ ਬਣਾ ਰਹੇ ਸਨ। ਗੁਰੂ ਜੀ ਇਥੇ ਹੱਥੀਂ ਕਿਰਤ ਕਰਦੇ ਅਤੇ ਖੇਤੀ ਉਨ੍ਹਾਂ ਨੂੰ ਬੜੀ ਪਸੰਦ ਸੀ। ਉਹ ਸਭ ਨੂੰ ਕਿਰਤ ਦਾ ਸਤਿਕਾਰ ਸਿਖਾਉਣ ਦੇ ਨਾਲ ਆਰਥਿਕ

196. ਇਸ ਤਰ੍ਹਾਂ ਦੇ ਹਵਾਲੇ ਮਿਹਰਬਾਨ ਤੇ ਚਤੁਰਭੁਜ ਵਾਲੀ ਜਨਮਸਾਖੀ ਵਿਚ ਮੌਜੂਦ ਹਨ।
197. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੫੨ ਉਪਰ ਦਰਜ ਇਸ ਸ਼ਬਦ ਦਾ ਭਾਵ ਹੈ:
"ਜਿਸ ਉਪਰ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਹ ਸੱਚਾ ਹੋ ਜਾਂਦਾ ਹੈ ਅਤੇ ਉਸਨੂੰ ਅੰਮ੍ਰਿਤ ਰੂਪੀ ਨਾਮ ਮਿਲਦਾ ਹੈ। ਉਹ ਪ੍ਰੇਮੀ ਹਰ ਸਮੇਂ ਪ੍ਰਭੂ ਦੇ ਰੰਗ ਵਿਚ ਰਹਿੰਦਾ ਹੈ। ਹੇ ਪ੍ਰਭੂ! ਮੈਨੂੰ ਆਪਣੀ ਸ਼ਰਨ ਵਿਚ ਰਖ। ਮੈਂ ਪ੍ਰਭੂ ਦੀ ਕਿਰਪਾ ਨਾਲ ਨਾਮ ਦੀ ਦੌਲਤ ਪਾਈ ਹੈ ਅਤੇ ਦੁਨੀਆਂ ਦੇ ਸਭ ਪਦਾਰਥ ਮੈਨੂੰ ਮਿਲ ਗਏ ਹਨ। ਮੈਂ ਪ੍ਰਭੂ ਦੇ ਸੇਵਕਾਂ ਤੋਂ ਕੁਰਬਾਨ ਜਾਂਦਾ ਹਾਂ। ਪ੍ਰਭੂ ਦੇ ਨਾਮ ਵਿਚ ਰੰਗੇ ਸੇਵਕ ਆਪ ਤਾਂ ਤਰਦੇ ਹੀ ਹਨ, ਉਹ ਦੂਜਿਆਂ ਨੂੰ ਵੀ ਤਾਰ ਲੈਂਦੇ ਹਨ। ਅਜਿਹੇ ਸੇਵਕ ਤੋਂ ਪ੍ਰਭੂ ਹਿਸਾਬ-ਕਿਤਾਬ ਨਹੀਂ ਲੈਂਦਾ।"

ਪੱਖ ਦੀ ਮਜ਼ਬੂਤੀ ਦੇ ਮਹੱਤਵ ਨੂੰ ਦ੍ਰਿੜ ਕਰਵਾ ਰਹੇ ਸਨ। ਗੁਰੂ ਜੀ ਦੀ ਹਮਦਰਦੀ ਹਮੇਸ਼ਾ ਗਰੀਬਾਂ, ਲੋੜਵੰਦਾਂ, ਨਿਆਸਰਿਆਂ ਅਤੇ ਸ਼ੋਸ਼ਿਤ ਲੋਕਾਂ ਨਾਲ ਰਹੀ ਹੈ। ਉਹ ਬੇਈਮਾਨੀ ਨਾਲ ਦੌਲਤ ਇਕੱਠੀ ਕਰਨ ਵਾਲੇ ਨੂੰ 'ਮਾਇਆਧਾਰੀ' ਦਸਦੇ ਸਨ ਅਤੇ ਉਸਨੂੰ ਸਮਾਜ ਲਈ ਲਾਹੇਵੰਦਾ ਨਹੀਂ ਸਮਝਦੇ ਸਨ; ਪਰ ਕਿਰਤੀ ਤੋਂ ਬਿਨਾਂ ਦੇਸ਼-ਕੌਮ ਤਰੱਕੀ ਨਹੀਂ ਕਰ ਸਕਦਾ। ਗੁਰੂ ਜੀ ਲਈ ਦੌਲਤ ਕੋਈ ਬੁਰੀ ਚੀਜ਼ ਨਹੀਂ। ਜਦੋਂ ਦੌਲਤ ਦਾ ਆਧਾਰ ਕਿਰਤ ਹੋਵੇ ਤਾਂ ਉਹ ਕਲਿਆਣਕਾਰੀ ਹੁੰਦੀ ਹੈ ਪਰੰਤੂ ਜਦੋਂ ਦੌਲਤ ਮਾਇਆ ਵਿਚੋਂ ਪੈਦਾ ਹੁੰਦੀ ਹੈ ਤਾਂ ਇਹ ਹਾਨੀਕਾਰਕ ਹੁੰਦੀ ਹੈ। ਇਸ ਲਈ ਦਲਿਤਾਂ ਅਤੇ ਨੀਵਿਆਂ ਨੂੰ ਕਰਤਾਰਪੁਰ ਤੋਂ ਆਪਣੀ ਅਜ਼ਾਦੀ ਤੇ ਆਦਰ ਦੀ ਰੌਸ਼ਨੀ ਦਿਸਦੀ ਸੀ।

ਕਰਤਾਰਪੁਰ ਵਿਖੇ ਗੁਰੂ ਨਾਨਕ ਸਾਹਿਬ ਨੇ ਕੁਝ ਨਵੀਆਂ ਬਾਣੀਆਂ ਦੀ ਰਚਨਾ ਵੀ ਕੀਤੀ। ਇਨ੍ਹਾਂ ਬਾਣੀਆਂ ਵਿਚ ਰਾਮਕਲੀ ਰਾਗ ਵਿਚ 'ਓਅੰਕਾਰ' ਅਤੇ 'ਸਿਧ ਗੋਸਟਿ' ਬਾਣੀਆਂ ਸਨ। 'ਆਸਾ ਕੀ ਵਾਰ' ਅਤੇ ਆਸਾ ਰਾਗ ਵਿਚ 'ਪਟੀ' ਬਾਣੀ ਅਤੇ ਤੁਖ਼ਾਰੀ ਰਾਗ ਵਿਚ 'ਬਾਰਹਮਾਹਾ' ਬਾਣੀ ਵੀ ਰਚੀ। ਬਾਣੀ ਦੇ ਪ੍ਰਚਾਰ ਲਈ ਪੋਥੀਆਂ ਦੂਰ-ਦੂਰ ਸੰਗਤਾਂ ਨੂੰ ਭੇਜੀਆਂ ਜਾਂਦੀਆਂ ਸਨ। ਭਾਈ ਲਹਿਣਾ ਜੀ ਸਾਰੇ ਕੰਮਾਂ ਦਾ ਪ੍ਰਬੰਧ ਵੇਖਦੇ ਸਨ ਅਤੇ ਉਨ੍ਹਾਂ ਦਾ ਪਰਿਵਾਰ ਵੀ ਕਰਤਾਰਪੁਰ ਆ ਕੇ ਰਹਿਣ ਲੱਗਾ। ਭਾਈ ਲਹਿਣਾ ਜੀ ਕਰਤਾਰਪੁਰ ਆਉਣ ਵਾਲੇ ਹਰ ਯਾਤਰੂ ਦੀ ਸੇਵਾ-ਸੰਭਾਲ ਕਰਦੇ ਅਤੇ ਉਸਦੀ ਹਰ ਤਰ੍ਹਾਂ ਹੌਸਲਾ-ਅਫ਼ਜਾਈ ਕਰਦੇ ਸਨ। ਇਥੇ ਹਰ ਕੋਈ ਦੂਜੇ ਨੂੰ 'ਭਾਈ ਜੀ' ਕਹਿ ਕੇ ਬੁਲਾਉਂਦਾ ਸੀ।

ਜਿਥੇ ਜਿਥੇ ਧਰਮਸ਼ਾਲਾਵਾਂ ਸਥਾਪਿਤ ਹੋਈਆਂ ਸਨ, ਉਨ੍ਹਾਂ ਨਾਲ ਨਿਰੰਤਰ ਸੰਪਰਕ ਰਖਿਆ ਜਾਂਦਾ ਸੀ ਤੇ ਸੰਗਤਾਂ ਨੂੰ ਧਰਮਸਾਲੀਏ ਸਾਲ ਵਿਚ ਇਕ ਵੇਰ ਕਰਤਾਰਪੁਰ ਲਿਆ ਕੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰਾਉਂਦੇ ਅਤੇ ਗੁਰੂ ਜੀ ਉਨ੍ਹਾਂ ਨੂੰ ਵਿਹਾਰਕ ਗਿਆਨ ਦਿੰਦੇ। ਗੁਰੂ ਜੀ ਨੇ ਕੋਈ ਗੂੜ੍ਹ ਫਲਸਫ਼ਾ ਪੇਸ਼ ਨਹੀਂ ਕੀਤਾ ਸੀ, ਉਨ੍ਹਾਂ ਦੀ ਗੱਲ ਹਰ ਕਿਸੇ ਨੂੰ ਸਮਝ ਆਉਂਦੀ ਸੀ। ਲੋਕਾਂ ਨੂੰ ਗੁਰੂ ਜੀ ਦੀਆਂ ਗੱਲਾਂ ਨਾਲ ਪਿਆਰ ਸੀ। ਦਰਅਸਲ, ਇਹ ਗੱਲਾਂ ਉਨ੍ਹਾਂ ਨਾਲ ਸੰਬੰਧਿਤ ਹੁੰਦੀਆਂ ਸਨ ਅਤੇ ਉਨ੍ਹਾਂ ਨੂੰ ਲਗਦਾ ਕਿ ਗੁਰੂ-ਬਾਬਾ ਉਨ੍ਹਾਂ ਦਾ ਬੁਲਾਰਾ ਹੈ। ਗੁਰੂ-ਬਾਬਾ ਲੋਕਾਂ ਲਈ ਜੀਵਿਆ ਸੀ, ਇਸ ਲਈ ਵੱਡੀ ਗਿਣਤੀ ਵਿਚ ਲੋਕ ਉਸ ਦੇ ਪੈਰੋਕਾਰ ਬਣ ਗਏ ਸਨ। ਪਰ ਉਹ ਕਿਸੇ ਨੂੰ ਆਪਣਾ ਪੈਰੋਕਾਰ ਨਹੀਂ ਬਣਾਉਣਾ ਚਾਹੁੰਦਾ ਸੀ, ਉਹ ਮਨੁੱਖ ਨੂੰ ਹਰ ਤਰ੍ਹਾਂ ਦੀ ਅਜ਼ਾਦੀ ਜਾਂ ਮੁਕਤੀ ਦੇਣਾ ਚਾਹੁੰਦਾ ਸੀ। ਸਭ ਬੰਧਨ ਤੇ ਜੰਜੀਰਾਂ ਕਰਤਾਰਪੁਰ ਵਿਚ ਤੋੜ ਦਿੱਤੀਆਂ ਗਈਆਂ ਸਨ। ਮਨੁੱਖ ਨੂੰ ਇਕ ਨਵੇਂ ਸਿੰਘਾਸਨ ਉਪਰ ਬਿਠਾ ਦਿੱਤਾ ਗਿਆ। ਇਹ ਸਿੰਘਾਸਨ ਸਭ ਆਸਮਾਨਾਂ ਤੋਂ ਵੀ ਉੱਚਾ ਸੀ। ਇਸ ਉੱਚੇ ਸਿੰਘਾਸਨ ਉਪਰ ਤਾਂ ਪਹਿਲਾਂ ਕੋਈ ਦੇਵਤਾ/ਦੇਵੀ ਵੀ ਨਹੀਂ ਬੈਠੇ ਸਨ। ਮਨੁੱਖ ਨੂੰ ਪੂਰੀ ਤਰ੍ਹਾਂ ਆਤਮ-ਨਿਰਭਰ ਅਤੇ ਖ਼ੁਦ-ਮੁਖ਼ਤਾਰ ਬਣਨ ਦਾ ਸਰਬਕਾਲੀ ਤੇ ਸਰਬਵਿਆਪੀ ਸੰਦੇਸ਼ ਦਿੱਤਾ ਗਿਆ। ਇਹ ਕਿਹਾ ਕਿ ਮਨੁੱਖ ਨੂੰ ਛੋਟੀ ਜਿਹੀ ਜਿੰਦਗੀ ਨੂੰ ਵਿਕਾਰਾਂ

ਤੇ ਨੀਵੀਆਂ ਪਰਵਿਰਤੀਆਂ ਨੂੰ ਸੰਤੁਸ਼ਟ ਕਰਨ ਵਿਚ ਗੰਵਾਉਣਾ ਨਹੀਂ ਚਾਹੀਦਾ, ਸਗੋਂ ਖੁਦ ਨੂੰ ਰੁਹਾਨੀ-ਜਗਤ ਦਾ ਬਾਦਸ਼ਾਹ ਸਮਝਦਿਆਂ ਜੀਵਨ ਬਤੀਤ ਕਰਨ ਦਾ ਇਨਕਲਾਬੀ ਸੰਦੇਸ਼ ਦਿੱਤਾ ਜਾ ਰਿਹਾ ਸੀ। ਮਨੁੱਖ ਦੀ ਨਵੀਂ ਘਾੜਤ ਦਾ ਤਜ਼ਰਬਾ ਹੋ ਰਿਹਾ ਸੀ।

ਉਨ੍ਹਾਂ ਦੀ ਇਸ ਵੱਡੀ ਸਫ਼ਲਤਾ ਨੂੰ ਖੋਰਾ ਲਾਉਣ ਦੇ ਯਤਨ ਵੀ ਹੋ ਰਹੇ ਸਨ। ਇਕ ਦਿਨ ਬਹੁਤ ਸਾਰੇ ਹਿੰਦੂਆਂ ਦਾ ਜੱਥਾ ਕਰਤਾਰਪੁਰ ਰੁਕਿਆ। ਉਹ ਹਰਿਦੁਆਰ ਗੰਗਾ ਦੇ ਇਸ਼ਨਾਨ ਲਈ ਜਾ ਰਹੇ ਸਨ। ਉਨ੍ਹਾਂ ਸਭ ਨੇ ਬੜੀ ਸ਼ਰਧਾ ਨਾਲ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਬੜਾ ਗੁਣਗਾਨ ਕੀਤਾ। ਰਾਤ ਬਾਬੇ ਦੀ ਬਾਣੀ ਸੁਣ ਕੇ ਵਿਸ਼ਰਾਮ ਕਰਨ ਬਾਅਦ ਸਵੇਰੇ ਉੱਠ ਕੇ ਗੁਰੂ-ਬਾਬੇ ਨੂੰ ਕਹਿਣ ਲਗ ਪਏ ਕਿ ਉਹ ਉਨ੍ਹਾਂ ਦੇ ਨਾਲ ਗੰਗਾ ਇਸ਼ਨਾਨ ਲਈ ਚੱਲਣ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੀਰਥਾਂ ਦੇ ਇਸ਼ਨਾਨ ਕਰਨ ਨਾਲੋਂ ਆਪਣੇ ਮਨ ਨੂੰ ਪਵਿੱਤਰ ਕਰਨਾ ਵਧੇਰੇ ਲਾਭਕਾਰੀ ਹੈ। ਅਸਲ ਵਿਚ ਉਹ ਹਿੰਦੂ ਗੁਰੂ ਜੀ ਨੂੰ ਉਨ੍ਹਾਂ ਦੇ ਮਿਸ਼ਨ ਤੋਂ ਭਟਕਾਉਣ ਲਈ ਇਕ ਪਾਸੇ ਉਨ੍ਹਾਂ ਦੀ ਪ੍ਰਸੰਸਾ ਕਰ ਰਹੇ ਸਨ ਤੇ ਦੂਜੇ ਪਾਸੇ ਉਨ੍ਹਾਂ ਦੀ ਸਿੱਖਿਆ ਨੂੰ ਅਪਣਾਅ ਵੀ ਨਹੀਂ ਰਹੇ ਸਨ। ਜ਼ਰੂਰੀ ਨਹੀ ਕਿ ਲੱਖਾਂ ਲੋਕ ਜਿਸਦੇ ਮਗਰ ਲਗੇ ਹੋਣ ਤਾਂ ਉਹ ਉਸਦੀ ਗੱਲ ਵੀ ਮੰਨਦੇ ਹੋਣ। ਗੁਰੂ ਜੀ ਨੇ ਇਸ ਮੌਕੇ ਅਫ਼ਸੋਸ ਕਰਦਿਆਂ ਇਹ ਵੀ ਕਿਹਾ ਕਿ ਅਜਿਹੇ ਬਥੇਰੇ ਦਰਖ਼ਤ ਹਨ ਜਿਨ੍ਹਾਂ ਨੂੰ ਫੁੱਲ ਨਹੀ ਲਗਦੇ। ਪਰ ਅਫ਼ਸੋਸ ਉਨ੍ਹਾਂ ਦਰਖ਼ਤਾਂ ਉਪਰ ਹੈ ਜਿਨ੍ਹਾਂ ਨੂੰ ਫੁੱਲ ਤਾਂ ਪਏ ਪਰ ਫਲ ਨਹੀ ਲੱਗੇ।

ਕਰਤਾਰਪੁਰ ਰੋਜ਼ਾਨਾ ਸੈਂਕੜੇ ਲੋਕ ਆਉਂਦੇ ਸਨ ਅਤੇ ਉਨ੍ਹਾਂ ਵਿਚੋਂ ਕਈ ਗੁਰੂ ਜੀ ਨੂੰ ਭਗਤ ਜਾਂ ਪੀਰ-ਫ਼ਕੀਰ ਜਾਂ ਆਮ ਸਾਧੂ ਸਮਝ ਕੇ ਮੱਥੇ ਟੇਕਦੇ ਸਨ। ਕੁਝ ਤਾਂ ਉਨ੍ਹਾਂ ਨੂੰ ਆਪਣੀ ਸ਼ਰਧਾ ਮੁਤਾਬਿਕ 'ਵਿਸ਼ਨੂੰ ਦਾ ਅਵਤਾਰ' ਜਾਂ 'ਦੇਵ' ਕਹਿ ਕੇ ਵੀ ਵਡਿਆਉਂਦੇ ਸਨ। ਗੁਰੂ-ਬਾਬੇ ਨੂੰ ਇਸ ਸਭ ਕੁਝ ਦਾ ਅਫ਼ਸੋਸ ਹੁੰਦਾ ਸੀ। ਉਹ ਬਥੇਰਾ ਯਤਨ ਕਰਦੇ ਕਿ ਲੋਕ ਅਜਿਹਾ ਨਾ ਸੋਚਣ...ਪਰ ਲੋਕ ਜ਼ਿੱਦ ਕਰਦੇ ਤੇ ਗੁਰੂ ਜੀ ਨੂੰ ਮੱਥੇ ਟੇਕਦੇ। ਉਹ ਭੋਲੇ ਲੋਕ ਮੱਥਾ ਟੇਕ ਕੇ ਆਪਣੇ ਆਪ ਨੂੰ ਧੰਨ ਸਮਝਣ ਲਗ ਪੈਂਦੇ ਸਨ। ਗੁਰੂ ਜੀ ਤਾਂ ਚਾਹੁੰਦੇ ਸਨ ਕਿ ਮਨੁੱਖ ਦਾ ਸਿਰ ਕੇਵਲ ਇਕ ਅਕਾਲਪੁਰਖ ਤੋਂ ਸਿਵਾ ਕਿਸੇ ਅੱਗੇ ਨਾ ਝੁਕੇ। ਇਕ ਦਿਨ ਗੁਰੂ ਜੀ ਲੋਕਾਂ ਦੇ ਇਸ ਤਰ੍ਹਾਂ ਦੇ ਅਣਇੱਛਤ ਵਿਹਾਰ ਨੂੰ ਵੇਖਕੇ ਘਰੋਂ ਨਿਕਲ ਕੇ ਉਜਾੜ ਵਿਚ ਚਲੇ ਗਏ। ਗੁਰੂ ਜੀ ਨੇ ਉਥੇ ਜਾ ਕੇ ਬਹੁਤ ਭਿਆਨਕ ਰੂਪ ਧਾਰ ਲਿਆ। ਇਸ ਤਰ੍ਹਾਂ ਦਾ ਰੂਪ ਵੇਖ ਕੇ ਲੋਕਾਂ ਨੂੰ ਲਗਿਆ ਕਿ ਗੁਰੂ ਜੀ ਨੂੰ ਸ਼ੁਦਾਅ ਹੋ ਗਿਆ ਹੈ। ਜੇ ਕੋਈ ਉਨ੍ਹਾਂ ਦੇ ਨੇੜੇ ਜਾਂਦਾ ਤਾਂ ਗੁਰੂ ਜੀ ਉਸਨੂੰ ਡਰਾ ਕੇ ਭਜਾ ਦਿੰਦੇ। ਜਿਹੜੇ ਲੋਕ ਖ਼ੁਦ ਨੂੰ ਗੁਰੂ ਜੀ ਦਾ ਸ਼ਰਧਾਲੂ ਦਸਦੇ ਸਨ, ਸਭ ਵਾਪਸ ਆ ਗਏ। ਕੇਵਲ ਭਾਈ ਲਹਿਣਾ ਗੁਰੂ ਜੀ ਦੇ ਨਾਲ ਰਿਹਾ। ਗੁਰੂ ਜੀ ਨੇ ਉਸਨੂੰ ਕਈ ਵੇਰ ਡਰਾਉਣ ਦਾ ਯਤਨ ਕੀਤਾ ਪਰ ਭਾਈ ਲਹਿਣਾ ਪਰਛਾਂਵੇਂ ਵਾਂਗ ਗੁਰੂ ਜੀ ਦੇ ਨਾਲ ਰਿਹਾ।

ਉਸ ਉਜਾੜ ਵਿਚ ਇਕ ਥਾਂ ਇਕ ਚਾਦਰ ਹੇਠਾਂ ਮੁਰਦਾ ਪਿਆ ਸੀ। ਗੁਰੂ ਜੀ ਨੇ ਗੁੱਸੇ ਹੋਣ ਦੇ ਅੰਦਾਜ਼ ਵਿਚ ਭਾਈ ਲਹਿਣੇ ਨੂੰ ਕਿਹਾ ਕਿ ਉਹ ਉਸ ਮੁਰਦੇ ਨੂੰ ਖਾਵੇ। ਭਾਈ ਲਹਿਣੇ ਨੇ ਹੱਥ ਜੋੜ ਕੇ ਕਿਹਾ ਕਿ, "ਕਿਹੜੇ ਪਾਸੇ ਤੋਂ ਖਾਵਾਂ-ਪੈਰਾਂ ਵਲੋਂ ਜਾਂ ਸਿਰ ਵੱਲੋਂ।" ਗੁਰੂ ਜੀ ਨੇ ਕਿਹਾ, "ਪੈਰਾਂ ਵੱਲੋਂ।"

ਭਾਈ ਲਹਿਣੇ ਨੇ ਨਿਮਰਤਾ ਨਾਲ ਸਿਰ ਝੁਕਾਇਆ ਅਤੇ ਪੈਰਾਂ ਵਲੋਂ ਚਾਦਰ ਚੁੱਕੀ ਤਾਂ ਉਥੇ ਕੜਾਹ ਪ੍ਰਸ਼ਾਦ ਦਾ ਥਾਲ ਪਿਆ ਸੀ[198]। ਗੁਰੂ ਜੀ ਨੇ ਭਾਈ ਲਹਿਣੇ ਨੂੰ ਆਪਣੀ ਗਲਵਕੜੀ ਵਿਚ ਲਿਆ ਤੇ ਫ਼ਰਮਾਇਆ, "ਭਾਈ ਲਹਿਣਾ ਜੀ! ਤੁਸੀਂ ਮੇਰੇ ਸਰੀਰ ਦਾ ਅੰਗ ਹੀ ਹੋ। ਇਸ ਲਈ ਅੱਜ ਤੋਂ ਤੁਹਾਡਾ ਨਾਮ 'ਅੰਗਦ' ਹੈ।" ਦੋਵੇਂ ਕਰਤਾਰਪੁਰ ਵਾਪਸ ਆ ਗਏ। ਵਿਖਾਵੇ ਦੇ ਪੈਰੋਕਾਰ ਸ਼ਰਮਸਾਰ ਹੋ ਰਹੇ ਸਨ। ਅਸਲ ਗੱਲ ਤਾਂ ਗੁਰੂ ਨਾਨਕ ਦੀ ਪੂਜਾ ਕਰਨੀ ਨਹੀਂ ਸਗੋਂ ਉਸਦੀ ਸਿੱਖਿਆ ਨੂੰ ਮੰਨਣਾ ਹੈ।

## ਅੰਗਦ ਜੀ ਨੂੰ ਗੁਰਿਆਈ ਅਤੇ ਜੋਤੀ-ਜੋਤ ਸਮਾਉਣਾ

ਗੁਰੂ ਨਾਨਕ ਸਾਹਿਬ ਨੇ ਗੰਭੀਰ ਸੋਚ-ਵਿਚਾਰ ਕੀਤੀ ਕਿ ਉਨ੍ਹਾਂ ਦਾ ਅੰਤਮ ਸਮਾਂ ਨਜ਼ਦੀਕ ਆ ਰਿਹਾ ਹੈ ਪਰ ਜਿਹੜੀ ਕ੍ਰਾਂਤੀ ਉਹ ਲਿਆਉਣਾ ਚਾਹੁੰਦੇ ਸਨ, ਉਹ ਅਜੇ ਦੂਰ ਹੈ। ਗੁਰੂ ਜੀ ਨੇ ਵਿਚਾਰਿਆ ਕਿ ਉਨ੍ਹਾਂ ਦੁਆਰਾ ਸ਼ੁਰੂ ਕੀਤੇ ਅੰਦੋਲਨ ਨੂੰ ਨਿਰੰਤਰ ਚਲਾਉਣ ਦੀ ਲੋੜ ਹੈ, ਜੇ ਅਜਿਹਾ ਨਾ ਕੀਤਾ ਗਿਆ ਤਾਂ ਲੋਕ ਬਹੁਤ ਜਲਦੀ ਉਨ੍ਹਾਂ ਦੀਆਂ ਗੱਲਾਂ ਨੂੰ ਭੁੱਲ ਜਾਣਗੇ। ਇਸ ਲਈ ਉਨ੍ਹਾਂ ਨੇ ਆਪਣਾ ਅੰਦੋਲਨ ਨਿਰੰਤਰ ਚਲਾਉਣ ਲਈ, ਬਾਬਾ ਬੁੱਢਾ ਜੀ ਅਤੇ ਹੋਰ ਪ੍ਰਮੁੱਖ ਸਿੱਖਾਂ ਨਾਲ ਮਸ਼ਵਰਾ ਕਰਨ ਤੋਂ ਬਾਅਦ ਭਾਈ ਅੰਗਦ ਜੀ ਨੂੰ ਆਪਣੇ ਤੋਂ ਬਾਅਦ ਇਸ ਅੰਦੋਲਨ ਦਾ ਆਗੂ ਥਾਪਣ ਦਾ ਐਲਾਨ ਕੀਤਾ। (ਗੁਰੂ) ਅੰਗਦ ਜੀ ਨੇ ਗੁਰੂ ਨਾਨਕ ਸਾਹਿਬ ਦੇ ਆਦਰਸ਼ ਸੱਚੇ ਸਿੱਖ ਤੇ ਸੇਵਕ ਦੇ ਨਮੂਨੇ ਨੂੰ ਜੀਵਨ ਵਿਚ ਢਾਲ ਲਿਆ ਸੀ। ਗੁਰੂ ਨਾਨਕ ਸਾਹਿਬ ਨੇ ਇਸ ਮੌਕੇ ਆਪਣੀ ਬਾਣੀ ਦੀ ਇਕ ਪੋਥੀ, ਆਦਰ-ਪੂਰਵਕ (ਗੁਰੂ) ਅੰਗਦ ਸਾਹਿਬ ਨੂੰ ਸੌਂਪ ਕੇ, ਸਾਰੀ ਸੰਗਤ ਨੂੰ ਹੁਕਮ ਕੀਤਾ ਕਿ, "ਅੰਗਦ ਜੀ ਅਤੇ ਮੇਰੇ ਵਿਚ ਫ਼ਰਕ ਨਾ ਸਮਝਣਾ। ਇਹ ਮੇਰਾ ਹੀ ਰੂਪ ਹੈ।...(ਅੰਗਦ ਜੀ ਦੇ ਸਿਰ ਉਪਰ ਹੱਥ ਰਖਿਆ) ਬਾਣੀ ਰਾਹੀਂ ਮੇਰਾ ਦਰਸ਼ਨ ਕਰਨਾ ਜੀ!"

22 ਸਤੰਬਰ, 1539 ਈ. ਨੂੰ ਗੁਰੂ ਨਾਨਕ ਸਾਹਿਬ ਨੇ ਆਪਣੇ ਸਾਰੇ ਪਰਿਵਾਰ ਅਤੇ ਪ੍ਰਮੁੱਖ ਸਿੱਖਾਂ ਦੀ ਹਾਜ਼ਰੀ ਵਿਚ ਆਪਣਾ ਪੰਜ-ਭੂਤਕ ਸ਼ਰੀਰ ਤਿਆਗ ਦਿੱਤਾ। ਉਨ੍ਹਾਂ ਦਾ ਅੰਤਮ ਸਸਕਾਰ ਪਰਿਵਾਰ ਨੇ ਰਾਵੀ ਦਰਿਆ ਦੇ ਕੰਢੇ ਕੀਤਾ। ਪਰਿਵਾਰ ਨੇ ਗੁਰੂ ਜੀ ਦੀ ਇਕ ਸਮਾਧ ਇਥੇ ਬਣਾਈ, ਜਿਸਨੂੰ ਰਾਵੀ ਦਰਿਆ ਦੇ ਹੜ੍ਹ ਨੇ ਰੋੜ੍ਹ ਦਿੱਤਾ। ਸ਼ਾਇਦ! ਕੁਦਰਤ ਨੇ ਗੁਰੂ-ਬਾਬੇ ਦੀ ਮਰਜ਼ੀ ਅਨੁਸਾਰ ਹੀ ਐਸਾ ਕੀਤਾ ਸੀ।

---

198. ਪੁਰਾਤਨ ਜਨਮਸਾਖੀ ਮੁਤਾਬਿਕ ਜਦੋਂ ਭਾਈ ਲਹਿਣੇ ਨੇ ਚਾਦਰ ਚੁੱਕੀ ਤਾਂ ਉਸ ਵੇਖਿਆ ਕਿ ਉਥੇ ਗੁਰੂ ਨਾਨਕ ਸਾਹਿਬ ਲੇਟੇ ਹੋਏ ਸਨ।

### ਅਧਿਆਇ ਤੀਜਾ

# ਗੁਰੂ ਨਾਨਕ ਸਾਹਿਬ ਦੀ ਸੂਰਤ ਤੇ ਸੀਰਤ

ਸੋਲ੍ਹਵੀਂ ਸਦੀ ਦੇ ਮਹਾਨ ਪੰਜਾਬੀ ਲਿਖਾਰੀ ਭਾਈ ਗੁਰਦਾਸ ਨੇ ਪੌਰਾਣਿਕ-ਇਤਿਹਾਸਕ ਵਿਧੀ ਦੀ ਵਰਤੋਂ ਕਰਦਿਆਂ ਗੁਰੂ ਨਾਨਕ ਸਾਹਿਬ ਦਾ ਜਿਹੜਾ ਵਰਣਨ ਆਪਣੀਆਂ ਵਾਰਾਂ ਵਿਚ ਕੀਤਾ ਹੈ ਉਸ ਆਧਾਰ 'ਤੇ ਉਸਦੀ ਪਹਿਲੀ ਵਾਰ ਨੂੰ ਕਾਵਿਮਈ ਜਨਮਸਾਖੀ (*Poetical Janamsakhi*) ਕਿਹਾ ਜਾ ਸਕਦਾ ਹੈ। ਇਹ ਵਾਰ ਗੁਰੂ ਹਰਿਗੋਬਿੰਦ ਜੀ ਦੇ ਗੁਰਿਆਈ ਕਾਲ (1606-1644 ਈ.) ਦੇ ਦੌਰਾਨ ਰਚੀ ਸੀ। ਭਾਈ ਗੁਰਦਾਸ (1550-1637 ਈ.) ਗੁਰੂ-ਘਰ ਦੇ ਅਤੀ ਨਿਕਟਵਰਤੀ ਤੇ ਭਰੋਸੇਯੋਗ ਮਹਾਂਪੁਰਸ਼ ਸਨ ਜਿਨ੍ਹਾਂ ਨੂੰ ਲੰਬਾ ਸਮਾਂ ਬਾਬਾ ਬੁੱਢਾ ਜੀ ਨਾਲ ਵਿਚਰਨ ਦਾ ਮੌਕਾ ਮਿਲਿਆ। ਬਾਬਾ ਬੁੱਢਾ ਜੀ ਐਸੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਕਰਤਾਪੁਰ ਵਿਖੇ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਵਿਚ ਸਹਿਯੋਗੀ ਬਣ ਕੇ ਅਹਿਮ ਭੂਮਿਕਾ ਨਿਭਾਈ ਸੀ। ਸ਼ਾਇਦ! ਭਾਈ ਗੁਰਦਾਸ ਦੇ ਸਮੇਂ ਦੌਰਾਨ ਕੁਝ ਹੋਰ ਵੀ ਬਜ਼ੁਰਗ ਸਿੱਖ ਮੌਜੂਦ ਸਨ ਜਿਨ੍ਹਾਂ ਨੇ ਗੁਰੂ ਨਾਨਕ ਵਰਗੇ ਯੁੱਗ-ਪੁਰਸ਼ ਦੀ ਸੰਗਤ ਮਾਣੀ ਸੀ। ਭਾਈ ਗੁਰਦਾਸ ਦੇ ਸਮੇਂ ਤੀਕ ਜਨਮਸਾਖੀ ਪਰੰਪਰਾ ਵੀ ਹੋਂਦ ਵਿਚ ਆ ਚੁੱਕੀ ਸੀ, ਅਤੇ ਪੰਜਾਬ ਦੇ ਹਰ ਕੋਨੇ ਵਿਚ ਗੁਰੂ ਨਾਨਕ ਸਾਹਿਬ ਦੀ ਜੈ-ਜੈ ਕਾਰ ਹੋ ਰਹੀ ਸੀ। ਭਾਈ ਗੁਰਦਾਸ ਪਹਿਲਾ ਲਿਖਾਰੀ ਹੈ ਜਿਸਨੇ 16 ਵੀਂ ਸਦੀ ਦੇ ਪੰਜਾਬ ਵਿਚ ਗੁਰੂ ਨਾਨਕ ਸਾਹਿਬ ਦੇ ਵਿਆਪਕ ਪ੍ਰਭਾਵ ਦੀ ਜਾਣਕਾਰੀ ਦਿੱਤੀ ਹੈ। ਉਹ ਲਿਖਦਾ ਹੈ 'ਪੰਜਾਬੈ ਗੁਰ ਕੀ ਵਡਿਆਈ[1]' ਭਾਵ ਕਿ ਸਾਰਾ ਪੰਜਾਬ ਗੁਰੂ ਨਾਨਕ ਦੇ ਰੰਗ ਵਿਚ ਰੰਗਿਆ ਗਿਆ। ਇਸੇ ਦਾ ਵਰਣਨ ਸਾਡੇ ਆਧੁਨਿਕ ਕਵੀ ਪ੍ਰੋ. ਪੂਰਨ ਸਿੰਘ ਨੇ ਕੀਤਾ:

> ਪੰਜਾਬ ਜੀਂਦਾ ਗੁਰਾਂ ਦੇ ਨਾਂ 'ਤੇ

ਭਾਈ ਗੁਰਦਾਸ ਬੜੀ ਭਰੋਸੇਯੋਗ ਜਾਣਕਾਰੀ ਦਿੰਦਾ ਹੈ ਕਿ ਉਸ ਵੇਲੇ ਨਾ ਸਿਰਫ਼ ਪੰਜਾਬ ਵਿਚ ਬਲਕਿ ਸਾਰੇ ਸੰਸਾਰ ਵਿਚ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਝੰਡੇ ਝੂੱਲ ਰਹੇ ਸਨ[2]। ਅੱਜ ਦੇ ਪਾਠਕ ਨੂੰ ਭਾਈ ਗੁਰਦਾਸ ਦੇ ਇਨ੍ਹਾਂ ਵਿਚਾਰਾਂ ਵਿਚੋਂ 'ਅਤਿਕਥਨੀ' ਝਲਕਦੀ ਨਜ਼ਰ ਆਉਂਦੀ ਹੈ। ਪਰ ਘੱਟੋ-ਘੱਟ ਪੰਜਾਬ ਵਿਚ ਇਸ ਜ਼ਬਰਦਸਤ ਪ੍ਰਭਾਵ ਤੋਂ ਕੋਈ ਮੁਨਕਰ ਨਹੀ ਹੋ ਸਕਦਾ।

---

1. ਭਾਈ ਗੁਰਦਾਸ, ਵਾਰਾਂ 11.24.
2. ਪਾਤਾਲਾਂ ਆਕਾਸ਼ ਲਖ ਜਿਤੀ ਧਰਤੀ ਜਗਤ ਸਬਾਯਾ॥
   ਜੀਤੀ ਨਵਖੰਡ ਮੇਦਨੀ ਸਤਨਾਮ ਦਾ ਚਕ੍ਰ ਫਿਰਾਯਾ॥ (ਉਹੀ, 1.37)

ਮੈਂ ਕਾਫ਼ੀ ਸਾਲ ਪਹਿਲਾਂ ਆਪਣੀ ਇਕ ਲਿਖਤ ਵਿਚ ਇਹ ਸ਼ਬਦ ਲਿਖੇ ਸਨ:

> "ਤੁਸੀਂ ਹਿੰਦੂ ਹੋ, ਮੁਸਲਮਾਨ ਹੋ, ਤੁਸੀਂ ਨਾਸਤਿਕ ਹੋ-ਰੱਬ ਵਿਚ ਵਿਸ਼ਵਾਸ ਰਖਦੇ ਹੋ, ਭਾਰਤੀ ਹੋ-ਗ਼ੈਰ-ਭਾਰਤੀ ਹੋ-ਅਮੀਰ ਹੋ-ਗਰੀਬ ਹੋ, ਪੁਰਸ਼ ਹੋ-ਔਰਤ ਹੋ, ਪੜ੍ਹੇ ਲਿਖੇ ਹੋ-ਅਨਪੜ੍ਹ ਹੋ, ਕਿਸਾਨ ਹੋ-ਮਜ਼ਦੂਰ ਹੋ, ਨੌਕਰ ਹੋ-ਵਪਾਰੀ ਹੋ, ਆਮ ਹੋ-ਖ਼ਾਸ ਹੋ; ਤੁਹਾਡੀ ਬਿਹਤਰੀ ਲਈ ਗੁਰੂ ਨਾਨਕ ਸਹਿਬ ਦੀ ਝੋਲੀ ਵਿਚ ਬਹੁਤ ਕੁਝ ਹੈ ਜੋ ਉਹ ਤੁਹਾਨੂੰ ਦੇਣਾ ਚਾਹੁੰਦੇ ਹਨ।"

ਪੰਜਾਬੀ ਪੰਜ ਸਦੀਆਂ ਤੋਂ ਗੁਰੂ-ਬਾਬੇ ਤੋਂ ਬਹੁਤ ਕੁਝ ਲੈ ਰਹੇ ਹਨ ਅਤੇ ਮਜ਼ੇਦਾਰ ਗੱਲ ਇਹ ਹੈ ਕਿ ਪੰਜਾਬ ਵਿਚ ਤਾਂ ਪਾਖੰਡ ਤੇ ਝੂਠ ਵੀ ਗੁਰੂ ਨਾਨਕ ਦਾ ਨਾਂ ਲੈ ਕੇ ਫੈਲਾਇਆ ਜਾਂਦਾ ਹੈ। ਜਿਸ ਕਰਕੇ ਗੁਰੂ ਨਾਨਕ ਸਾਹਿਬ ਦੇ ਨਾਂ ਦਾ ਗ਼ਲਤ ਪ੍ਰਯੋਗ ਵੀ ਖ਼ੂਬ ਹੁੰਦਾ ਹੈ। ਇਹ ਦੁਰਵਰਤੋਂ ਗੁਰੂ-ਕਾਲ ਤੋਂ ਹੀ ਆਰੰਭ ਹੋ ਗਈ ਸੀ। ਇਸਦੀ ਸਭ ਤੋਂ ਪ੍ਰਸਿੱਧ ਮਿਸਾਲ **ਬਾਲਾ ਜਨਮਸਾਖੀ** ਹੈ ਅਤੇ ਬਾਅਦ ਵਿਚ ਉਦਾਸੀ ਮਹਾਤਮਾਵਾਂ ਨੇ ਵੀ ਕਈ ਗੱਲਾਂ ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਐਸੀਆਂ ਜੋੜ ਦਿੱਤੀਆਂ ਜਿਹੜੀਆਂ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਅਨੁਕੂਲ ਨਹੀ ਹਨ। ਉਦਾਹਰਣ ਦੇ ਤੌਰ ਤੇ ਜਨਮਸਾਖੀਆਂ ਵਿਚ ਇਹ ਗੱਲ ਲਿਖੀ ਗਈ ਹੈ ਕਿ ਗੁਰੂ ਨਾਨਕ ਜੀ ਦਾ ਦਿਲ ਘਰ ਵਿਚ ਨਹੀ ਲਗਦਾ ਸੀ ਤੇ ਉਹ ਮੜ੍ਹੀਆਂ-ਉਜਾੜਾਂ ਵਿਚ ਬੈਠੇ ਰਹਿੰਦੇ ਸਨ...ਘਰ ਵਾਲੇ ਗੁਰੂ ਜੀ ਨੂੰ 'ਰੋਗੀ' ਸਮਝਣ ਲਗ ਪਏ ਤੇ ਵੈਦ ਨੂੰ ਬੁਲਾਇਆ...ਭੁੱਖੇ ਸਾਧੂਆਂ ਨੂੰ ਭੋਜਨ ਕਰਾਕੇ 'ਸੱਚਾ ਸੌਦਾ' ਕਰ ਕੇ ਆਏ...ਪੜ੍ਹਨ ਵਿਚ ਰੁਚੀ ਨਹੀ ਸੀ...ਆਦਿ। ਸਾਡਾ ਖ਼ਿਆਲ ਹੈ ਕਿ ਇਹ ਗੱਲਾਂ ਗੁਰੂ ਜੀ ਦੀ ਵਿਚਾਰਧਾਰਾ ਅਤੇ ਸ਼ਖ਼ਸੀਅਤ ਦੇ ਵਿਰੁੱਧ ਹਨ। ਗੁਰੂ ਜੀ ਦੁਨਿਆਵੀ ਸਮੱਸਿਆਵਾਂ ਅਤੇ ਮਨੁੱਖਾ ਜੀਵਨ ਦੇ ਵਿਕਾਸ ਦੀਆਂ ਰੁਕਾਵਟਾਂ ਬਾਰੇ ਸੋਚਦੇ ਰਹਿੰਦੇ ਸਨ। ਪਰ ਇਹ ਕਹਿਣਾ ਕਿ ਉਹ ਮੜ੍ਹੀਆਂ-ਉਜਾੜਾਂ ਵਿਚ ਧਿਆਨ-ਸਾਧਨਾ ਲਈ ਜਾਂਦੇ ਸਨ, ਉਚਿੱਤ ਨਹੀ। ਉਹ ਕਈ ਸਾਧੂਆਂ ਤੇ ਵਿਦਵਾਨਾਂ ਨਾਲ ਉਪਰੋਕਤ ਪ੍ਰਸ਼ਨਾਂ ਬਾਰੇ ਚਰਚਾ ਕਰਦੇ ਸਨ; ਪਰ ਉਹ ਪਸ਼ੂ ਵੀ ਚਾਰਦੇ ਰਹੇ, ਪੜ੍ਹਦੇ ਵੀ ਰਹੇ ਅਤੇ ਮੋਦੀਖ਼ਾਨੇ ਵਿਚ ਨੌਕਰੀ ਵੀ ਕਰਦੇ ਰਹੇ। ਉਨ੍ਹਾਂ ਨੇ ਵਿਹਲੜ ਸਾਧੂਆਂ ਨੂੰ ਭੋਜਨ ਨਹੀਂ ਕਰਾਇਆ ਸੀ-ਉਨ੍ਹਾਂ ਨੇ ਗਰੀਬ ਲੋਕਾਂ ਦੀ ਮਦਦ ਤਲਵੰਡੀ ਵੀ ਕੀਤੀ ਸੀ, ਸੁਲਤਾਨਪੁਰ (ਤੇਰਾਂ, ਤੇਰਾਂ...ਤੇਰਾ ਤੇਰਾ) ਵੀ ਕੀਤੀ, ਭਾਈ ਮਰਦਾਨੇ ਦੀ ਬੇਟੀ ਦੀ ਸ਼ਾਦੀ ਵੀ ਕਰਵਾਈ, ਕਰਤਾਰਪੁਰ ਵਿਖੇ ਵੀ ਲੋੜਵੰਦਾਂ ਵਿਚ ਵੰਡ-ਛਕਣ ਦਾ ਵਿਹਾਰਕ ਸਿੱਧਾਂਤ ਦਿੱਤਾ।

ਇਹ ਠੀਕ ਹੈ ਕਿ ਪੰਜਾਬ ਵਿਚ ਗੁਰੂ ਨਾਨਕ ਸਾਹਿਬ ਦੇ ਬਰਾਬਰ ਕੋਈ ਨਾਂ ਨਹੀ, ਪਰ ਇਹ ਵੀ ਗੱਲ ਦਰੁੱਸਤ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਸਮਝਣਾ ਬਹੁਤ ਮੁਸ਼ਕਲ ਹੋ ਗਿਆ ਹੈ। ਇਸਦਾ ਕਾਰਣ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਤੇ ਵਿਚਾਰਧਾਰਾ ਦੀ ਪ੍ਰਸਤੁਤੀ ਹਰ ਵਿਅਕਤੀ ਨੇ ਅਲੱਗ ਐਨਕ ਲਗਾ ਕੇ ਕੀਤੀ ਹੈ। ਮੁੱਖ ਰੂਪ ਵਿਚ ਸਾਡੇ ਕੋਲ ਦੋ ਤਰ੍ਹਾਂ ਦਾ ਗੁਰੂ ਨਾਨਕ ਹੈ-

ਪੁਜਾਰੀ ਦਾ ਗੁਰੂ ਨਾਨਕ ਅਤੇ ਆਮ ਵਿਅਕਤੀ ਦਾ ਬਾਬਾ ਨਾਨਕ। ਆਮ ਵਿਅਕਤੀ ਦਾ ਬਾਬਾ ਨਾਨਕ ਆਮ ਵਿਅਕਤੀ ਦੇ ਸਰੋਕਾਰਾਂ ਲਈ ਜੂਝਦਾ ਹੈ ਜਦੋਂ ਕਿ ਪੁਜਾਰੀ ਦਾ ਗੁਰੂ ਨਾਨਕ ਕੇਵਲ ਰੱਬਵਾਦੀ ਹੈ ਅਤੇ ਉਹ ਰੱਬ ਦਾ 'ਪੈਗੰਬਰ' ਹੀ ਹੈ। ਗੁਰੂ ਨਾਨਕ ਮਨੁੱਖਵਾਦੀ ਵੀ ਹੈ ਅਤੇ ਗੁਰੂ ਨਾਨਕ ਦਾ ਰੱਬ ਵੀ ਮਨੁੱਖ ਦੇ ਹਿਰਦੇ ਵਿਚ ਹੀ ਹੈ। ਗੁਰੂ ਨਾਨਕ ਲਈ ਮਨੁੱਖ ਤੋਂ ਅਹਿਮ ਇਸ ਸੰਸਾਰ ਵਿਚ ਕੁਝ ਨਹੀ, ਇਸ ਲਈ ਉਹ ਚਾਹੁੰਦੇ ਸਨ ਮਨੁੱਖ ਆਪਣਾ ਤੇ ਦੂਜੇ ਮਨੁੱਖਾਂ ਦਾ ਸਤਿਕਾਰ ਕਰੇ। ਇਕ ਨਜ਼ਰੀਆ ਇਹ ਵੀ ਮਿਲਦਾ ਹੈ ਕਿ ਧਰਮ ਤੇ ਰੱਬ ਵੀ ਮਨੁੱਖ ਦੀ ਸੇਵਾ ਵਿਚ ਹੀ ਲਗੇ ਹੋਏ ਹਨ। ਮਨੁੱਖਾ ਦੇਹੀ ਨੂੰ ਪਾਉਣ ਲਈ ਤਾਂ ਦੇਵਤੇ ਵੀ ਤਰਸਦੇ ਹਨ। ਮਨੁੱਖ ਇਸ ਬ੍ਰਹਿਮੰਡ ਦਾ ਬਾਦਸ਼ਾਹ ਹੈ ਤੇ ਇਸਦਾ ਇਹ ਰੁਤਬਾ ਸਹੀ ਅਰਥਾਂ ਵਿਚ ਸੁਰੱਖਿਅਤ ਕਰਨਾ, ਗੁਰੂ ਨਾਨਕ ਸਾਹਿਬ ਦਾ ਪ੍ਰਧਾਨ ਸਰੋਕਾਰ ਹੈ।

ਇਕ ਗੱਲ ਹੋਰ ਸਮਝਣੀ ਜਰੂਰੀ ਹੈ ਕਿ ਆਦਿ-ਕਾਲ ਤੋਂ ਦੋ ਤਰ੍ਹਾਂ ਦੇ ਮਨੁੱਖ ਧਰਤੀ ਉਪਰ ਵਿਚਰਦੇ ਆਏ ਹਨ: ਪਹਿਲੇ ਗੁਰੂ ਨਾਨਕਵਾਦੀ (Nanakist) ਤੇ ਦੂਜੇ ਗੁਰੂ ਨਾਨਕ-ਵਿਰੋਧੀ (Anti-Nanakist)। ਭੱਟਾਂ ਦਾ ਗੁਰੂ ਨਾਨਕ ਪ੍ਰਥਾਇ ਉਚਰਿਤ ਇਹ ਸਵੱਈਆ ਦੇਖੋ[3]:

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ॥**

ਮੈਂ ਖੁਸ਼ੀ ਦੇ ਸਾਗਰ, ਪਾਪ ਨਾਸ਼ਕ ਅਤੇ ਪ੍ਰਭੂ ਦੇ ਹੁਕਮ ਦੇ ਚਸ਼ਮੇ, ਮਹਾਨ ਗੁਰੂ ਨਾਨਕ ਦੀ ਮਹਿਮਾ ਬਿਆਨਦਾ ਹਾਂ।

**ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥**

ਉਸਨੂੰ ਸੰਜੀਦਾ, ਧੀਰਜਵਾਨ, ਬੁੱਧੀਮਾਨ ਤੇ ਰੱਬ ਨਾਲ ਜੁੜੇ ਵਿਅਕਤੀ ਧਿਆਉਂਦੇ ਹਨ।

**ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ॥**

ਇੰਦਰ, ਪ੍ਰਹਿਲਾਦ ਵਰਗੇ ਸੰਤ ਗੁਰੂ ਨਾਨਕ ਦੀ ਵਡਿਆਈ ਕਰਦੇ ਹਨ।

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥**

ਜੋ ਗੁਰੂ ਨਾਨਕ ਦੀ ਮਹਿਮਾ ਜਾਣ ਲਵੇ, ਉਹ ਸੰਸਾਰੀ ਤੇ ਰੂਹਾਨੀ ਦੋਹਾਂ ਪਾਤਸ਼ਾਹੀਆਂ ਨੂੰ ਭੋਗਦਾ ਹੈ।

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ॥**

ਜਨਕ ਵਰਗੇ ਪਹੁੰਚੇ ਹੋਏ ਮਹਾਂ ਪੁਰਸ਼ ਵੀ ਗੁਰੂ ਨਾਨਕ ਦੀ ਮਹਿਮਾ ਦਾ ਗਾਇਣ ਕਰਦੇ ਹਨ।

**ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ॥**

**ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ॥**

ਸਨਕ ਵਰਗੇ ਰਿਸ਼ੀ, ਧੋਮ ਵਰਗੇ ਅੱਟਲ ਸੰਤ ਗੁਰੂ ਨਾਨਕ ਦਾ ਜਸ ਕਰਦੇ ਹਨ।

---

3. ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੯-੧੩੯੦.

ਗਾਵੈ ਗੁਣ ਮਹਾਦੇਉ ਸ਼ਿਵ ਵਰਗੇ ਦੇਵਤੇ ਵੀ ਗੁਰੂ ਨਾਨਕ ਦਾ ਗੁਣ ਗਾਇਣ ਕਰਦੇ ਹਨ। ਆਮ ਮਨੁੱਖ ਸੋਚਦਾ ਹੈ ਕਿ ਜੇ ਗੁਰੂ ਨਾਨਕ 1469 ਈ. ਵਿਚ ਪੈਦਾ ਹੋਇਆ, ਉਸ ਦੀ ਅਰਾਧਨਾ ਇੰਦਰ, ਪ੍ਰਹਿਲਾਦ, ਜਨਕ, ਮਹਾਦੇਉ ਆਦਿ ਕਿਵੇਂ ਕਰ ਸਕਦੇ ਹਨ? ਕਿਉਂਕਿ ਇੰਦਰ, ਪ੍ਰਹਿਲਾਦ, ਜਨਕ ਤਾਂ ਗੁਰੂ ਨਾਨਕ ਤੋਂ ਸੈਂਕੜੇ ਸਾਲ ਪਹਿਲਾਂ ਦੇ ਪਾਤਰ ਹਨ।

ਅੱਜ ਦੇ ਪਾਠਕ ਲਈ ਭੱਟਾਂ ਦੀ ਇਸ ਗੱਲ ਨੂੰ ਹਜ਼ਮ ਕਰਨਾ ਬੜਾ ਮੁਸ਼ਕਲ ਲਗਦਾ ਹੈ। ਸਮਝਣ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਜਿਸ ਸਿੱਧਾਂਤ ਨੂੰ

**ਆਦਿ ਸਚੁ ਜੁਗਾਦਿ ਸਚੁ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**[4]

ਕਹਿੰਦੇ ਹਨ, ਭੱਟ ਉਸੇ ਸਿੱਧਾਂਤ ਨੂੰ 'ਨਾਨਕ' ਕਹਿੰਦੇ ਹਨ। 'ਸਚੁ' ਅਤੇ 'ਨਾਨਕ' ਪਰਯਾਇਵਾਚੀ ਹਨ। ਮਥਰਾ ਭੱਟ ਨੇ ਬਿਲਕੁਲ ਸਾਫ਼ ਕਿਹਾ ਹੈ:

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥[5]

ਭਸੌੜ ਪੰਥੀਆਂ ਦੇ ਪਿਛਲੱਗ ਅਜੋਕੇ ਕਈ ਪੜ੍ਹੇ-ਲਿਖੇ ਲੋਕ ਭੱਟਾਂ ਦੇ ਇਨ੍ਹਾਂ ਵਿਚਾਰਾਂ ਨੂੰ ਬਿਪਰਵਾਦੀ ਦਸਦੇ ਹਨ। ਇਹ ਗੱਲ ਬੜੀ ਮਹੀਨ ਹੈ ਤੇ ਇਸਨੂੰ ਸਮਝਣ ਲਈ ਉੱਚੀ ਉਡਾਰੀ ਭਰਨੀ ਪਵੇਗੀ। ਗੁਰੂ ਨਾਨਕ ਦਾ ਰੱਬ ਨਾ ਹਿੰਦੂ ਰੱਬ ਹੈ ਤੇ ਨਾ ਹੀ ਸਾਮੀ ਰੱਬ। ਭੱਟਾਂ ਦੀ ਬਾਣੀ ਨੂੰ ਬਿਪਰਵਾਦੀ ਦਸਣ ਵਾਲੇ 'ਚੁੰਚ ਗਿਆਨੀ' ਨੂੰ ਜਦੋਂ ਗੁਰੂ ਅਰਜਨ ਸਾਹਿਬ ਦੀ ਇਹ ਪੰਕਤੀ ਸੁਣਾਈ ਜਾਵੇ ਕਿ

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ**
**ਸੇ ਫਿਰਿ ਗਰਭਾਸਿ ਨ ਪਰਿਆ ਰੇ॥**[6]

ਤਾਂ ਉਹ ਚੁੱਪ ਵੱਟ ਜਾਂਦੇ ਹਨ ਜਾਂ ਫਿਰ ਜੁਗਤੀਆਂ ਲੜਾ ਕੇ ਕਹਿੰਦੇ ਹਨ ਕਿ "ਗੁਰੂ ਨਾਨਕ ਸਾਹਿਬ ਦੀ ਪੰਜਵੀਂ ਜੋਤ ਫੁਰਮਾਉਂਦੀ ਹੈ ਕਿ ਜਿਸ ਮਨੁੱਖ ਨੇ ਗੁਰੂ ਦੇ ਦਰਸਾਏ ਮਾਰਗ ਉਪਰ ਚੱਲ ਲਿਆ ਉਹ ਆਵਾਗਉਣ ਵਿਚ ਨਹੀਂ ਪੈਂਦਾ।" ਇਸ ਸੱਚ ਤੋਂ ਮੁਨਕਰ ਹੋਣਾ ਮੁਨਾਸਿਬ ਨਹੀ ਕਿ ਇਸ ਜਗਤ ਵਿਚ ਸੱਚਾ ਗੁਰੂ ਕੇਵਲ ਨਾਨਕ ਰੂਪ ਵਿਚ ਹੀ ਆਇਆ ਹੈ। 'ਨਾਨਕ' ਨੂੰ ਕੇਵਲ ਇਕ ਸ਼ਰੀਰ ਮੰਨਣ ਵਾਲੇ ਨੂੰ ਤਾਂ ਸਿੱਖੀ ਦੇ ਉਸ ਸਿੱਧਾਂਤ ਦੀ ਵੀ ਸਮਝ ਨਹੀ ਆ ਸਕਦੀ ਜਿਸ ਅਨੁਸਾਰ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਉਤਰਾਧਿਕਾਰੀ ਤੇ ਸ਼ਬਦ-ਗੁਰੂ ਵਿਚ 'ਨਾਨਕ ਜੋਤ' ਵਿਦਮਾਨ ਹੈ। ਇਹੀ ਕਾਰਣ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਬਾਣੀਕਾਰ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ, ਪਰਿਵਾਰ ਜਾਂ ਅਕਾਲ ਚਲਾਣੇ ਦਾ ਕੋਈ ਵੇਰਵਾ ਸਿੱਧੇ ਰੂਪ ਵਿਚ ਬਿਆਨ ਨਹੀ ਕੀਤਾ। ਗੁਰੂ ਗ੍ਰੰਥ

---

4. ਗੁਰੂ ਗ੍ਰੰਥ ਸਾਹਿਬ, ਪੰਨਾ ੧.
5. ਉਹੀ, ਪੰਨਾ ੧੩੯੫.
6. ਉਹੀ, ਪੰਨਾ ੬੧੨.

ਸਾਹਿਬ ਤੋਂ ਬਾਹਰ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰੂ-ਬਾਬੇ ਬਾਰੇ ਦੋ ਵੇਰਵੇ ਬਹੁਤ ਮਹੱਤਾ ਵਾਲੇ ਹਨ:

1. ਜਗਤ-ਗੁਰੂ
2. ਅਕਾਲ ਰੂਪ[7]

ਜਗਤ-ਗੁਰੂ (World-Teacher) ਤੋਂ ਇਕ ਭਾਵ ਇਹ ਵੀ ਹੈ ਕਿ ਗੁਰੂ ਜੀ ਦਾ ਉਪਦੇਸ਼ ਸਰਬਕਾਲੀ ਅਤੇ ਵਿਸ਼ਵਵਿਆਪੀ ਹੈ। ਗੁਰੂ ਜੀ ਲਈ ਇਹ ਉਪਦੇਸ਼ ਹੀ 'ਸ਼ਬਦ' ਹੈ ਅਤੇ 'ਨਾਮ' ਵੀ ਹੈ। ਸੋ, ਗੁਰੂ ਨਾਨਕ ਸਾਹਿਬ ਨੂੰ ਸਮਝਦਿਆਂ ਇਹ ਗੱਲ ਧਿਆਨ ਵਿਚ ਰਖਣੀ ਜਰੂਰੀ ਹੈ ਕਿ ਨਾਨਕ, ਸੱਚ, ਸ਼ਬਦ ਤੇ ਨਾਮ ਪ੍ਰਯਾਇਵਾਚੀ ਹਨ। ਭਾਈ ਗੁਰਦਾਸ ਨੇ ਗੁਰੂ ਨਾਨਕ ਸਾਹਿਬ ਨੂੰ ਇਸੇ ਲਈ 'ਅਕਾਲ' (Beyond Time) ਕਿਹਾ ਹੈ ਕਿਉਂ ਜੁ ਦੁਨੀਆਂ ਨੂੰ ਚਲਾਉਣ ਵਾਲਾ ਦੈਵੀ-ਸਿੱਧਾਂਤ (Divine Law) ਹਮੇਸ਼ਾਂ ਤੋਂ ਹੈ ਅਤੇ ਹਮੇਸ਼ਾਂ ਰਹੇਗਾ- ਇਸੇ ਨੂੰ ਗੁਰੂ ਨਾਨਕ ਸਾਹਿਬ ਨੇ 'ਹੁਕਮ' ਵੀ ਕਿਹਾ ਹੈ। ਮਹਿਤਾ ਕਾਲੂ, ਸਿਰੀ ਚੰਦ ਤੇ ਲਖਮੀ ਦਾਸ ਨੇ ਉਹੀ ਭੁੱਲ ਕੀਤੀ ਸੀ, ਜਿਹੜੀ ਅਸੀਂ ਕਰ ਰਹੇ ਹਾਂ। ਗੁਰੂ ਨਾਨਕ ਅਨਾਦੀ ਹੈ। ਇਹ ਗੱਲ ਰਾਇ ਬੁਲਾਰ, ਭੈਣ ਨਾਨਕੀ, ਭਾਈ ਮਰਦਾਨਾ, ਭਾਈ ਲਹਿਣਾ, ਭਾਈ ਲਾਲੋ ਤੇ ਸ਼ੇਖ਼ ਸੱਜਣ ਵਰਗੇ ਹੀ ਸਮਝ ਸਕੇ ਕਿ ਦੁਨੀਆਂ ਵਿਚ ਸੱਚ ਦੇ ਨਾਲ ਜੋੜਨ ਵਾਲਾ ਆਪ ਸੱਚ ਦਾ ਰੂਪ ਹੈ ਅਤੇ ਸੱਚ ਸਮੇਂ ਦੀ ਸੀਮਾ ਵਿਚ ਨਹੀਂ ਹੁੰਦਾ। ਗੁਰੂ ਨਾਨਕ ਸਾਹਿਬ ਨੇ ਸੱਚ ਬਾਰੇ ਖੋਲ੍ਹ ਕੇ ਚਾਨਣ ਪਾਇਆ ਹੈ:

1. ਸੱਚ ਮਨੁੱਖ ਦੇ ਹਿਰਦੇ ਵਿਚ ਵਿਦਮਾਨ ਹੈ। ਇਸਦੀ ਪ੍ਰਾਪਤੀ ਬਾਹਰੋਂ ਨਹੀ ਹੁੰਦੀ[8]।
2. ਸੱਚ ਦੀ ਪ੍ਰਾਪਤੀ ਲਈ ਉੱਚ-ਨੈਤਿਕ ਜੀਵਨ ਜਰੂਰੀ ਸ਼ਰਤ ਹੈ[9]।
3. ਸੱਚ ਦੀ ਪ੍ਰਾਪਤੀ ਗੁਰੂ ਦੇ ਦੱਸੇ ਉਪਦੇਸ਼ ਦੀ ਕਮਾਈ ਨਾਲ ਹੁੰਦੀ ਹੈ[10]।
4. ਨਾਮ ਅਤੇ ਸੱਚ ਵਿਚ ਕੋਈ ਫ਼ਰਕ ਨਹੀ[11]।

ਅਜਿਹੇ ਸੱਚ ਉਪਰ 'ਹਿੰਦੂ' ਜਾਂ 'ਮੁਸਲਮਾਨ' ਦੀ ਮੋਹਰ ਲਾਉਣ ਬਾਰੇ ਸੋਚਣਾ 'ਵੱਡਾ ਪਾਪ' ਹੈ। ਫ਼ਿਰਕਾਪ੍ਰਸਤੀ ਕਾਰਣ ਗੁਰੂ-ਬਾਬੇ ਨੂੰ ਕਦੇ ਹਿੰਦੂ ਤੇ ਕਦੇ ਮੁਸਲਮਾਨ ਦਸਣ ਦੇ ਯਤਨ ਹੁੰਦੇ ਰਹੇ ਹਨ। ਵੈਸੇ, ਤਾਂ ਇਹ ਉਨ੍ਹਾਂ ਦੀ ਵੱਡੀ ਪ੍ਰਾਪਤੀ ਸੀ ਕਿ ਉਨ੍ਹਾਂ ਦੇ ਸਮੇਂ ਵਿਚ ਉਹ ਹਿੰਦੂਆਂ ਤੇ ਮੁਸਲਮਾਨਾਂ ਵਿਚ ਇਕੋ

---

7. ਭਾਈ ਗੁਰਦਾਸ, ਵਾਰਾਂ, 1.35.
8. ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ॥ (ਗੁਰੂ ਗ੍ਰੰਥ ਸਾਹਿਬ, ਪੰਨਾ ੪੨੦)
9. ਸਚੀ ਕਾਰੈ ਸਚੁ ਮਿਲੈ... (ਉਹੀ, ਪੰਨਾ ੧੯)
10. ਕਿਤੁ ਅਗਮ ਕਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥ (ਉਹੀ, ਪੰਨਾ ੪੩੬)
11. ਸਚੁ ਵਖਰੁ ਧਨੁ ਨਾਮੁ ਹੈ... (ਉਹੀ, ਪੰਨਾ ੨੨)

ਜਿੰਨੇ ਸਤਿਕਾਰੇ ਗਏ। ਇਸੇ ਲਈ ਉਨ੍ਹਾਂ ਬਾਰੇ ਇਹ ਕਥਨ ਮਸ਼ਹੂਰ ਰਿਹਾ ਹੈ:

ਨਾਨਕ ਸ਼ਾਹ ਫ਼ਕੀਰ।
ਹਿੰਦੂ ਕਾ ਗੁਰੂ ਮੁਸਲਮਾਨ ਕਾ ਪੀਰ।

ਹਰ ਕੋਈ ਗੁਰੂ ਨਾਨਕ ਨੂੰ ਆਪਣਾ ਦਸ ਕੇ ਪ੍ਰਸੰਨ ਹੁੰਦਾ ਹੈ। ਐਸਾ, ਹੋਰ ਕਿਸੇ ਮਹਾਂਪੁਰਸ਼ ਦੇ ਹਿੱਸੇ ਨਹੀ ਆਇਆ। ਗੁਰਬਖਸ਼ ਸਿੰਘ 'ਪ੍ਰੀਤਲੜੀ' ਨੇ ਆਪਣੀ ਪੁਸਤਕ ਪਰਮ ਮਨੁੱਖ[12] ਵਿਚ ਇਕ ਬਿਰਤਾਂਤ ਵਿਚ ਬਿਆਨ ਕੀਤਾ ਹੈ ਕਿ ਇਕ ਵੇਰ ਚੀਨ ਯਾਤਰਾ ਦੌਰਾਨ ਉਨ੍ਹਾ ਕੋਲੋਂ ਦੋ ਪੋਲਿਸ਼ ਵਿਦਵਾਨਾਂ ਨੇ ਸਿੱਖ ਧਰਮ ਬਾਰੇ ਜਾਣਕਾਰੀ ਮੰਗੀ ਤਾਂ ਉਨ੍ਹਾਂ ਨੇ ਗੁਰੂ-ਬਾਬੇ ਦੀਆਂ ਤਿੰਨ ਗੱਲਾਂ ਦਸੀਆਂ:

1. ਗੁਰੂ ਜੀ ਨੇ ਰਾਜਿਆਂ ਨੂੰ ਕਸਾਈ ਕਿਹਾ ਜਦੋਂ ਕਿ ਪਹਿਲਾਂ ਰਾਜੇ ਨੂੰ ਰੱਬ ਦਾ ਪ੍ਰਤੀਨਿੱਧ ਮੰਨਿਆ ਜਾਂਦਾ ਸੀ।
2. ਗੁਰੂ ਜੀ ਕਿਰਤੀ ਨੂੰ ਜ਼ਿੰਦਗੀ ਦਾ ਸੁਲਤਾਨ ਦਸਦੇ ਸਨ।
3. ਸਿੱਖੀ ਸਾਂਝੀਵਾਲਤਾ ਦਾ ਧਰਮ ਹੈ।

ਉਹ ਪੋਲਿਸ਼ ਵਿਦਵਾਨ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਵਿਚੋਂ ਇਕ ਚਿੱਤਰਕਾਰ ਸੀ ਤੇ ਉਸਨੇ ਇਨ੍ਹਾਂ ਗੱਲਾਂ ਨੂੰ ਸੁਣਨ ਬਾਅਦ ਗੁਰੂ-ਬਾਬੇ ਦਾ ਚਿੱਤਰ ਬਣਾਉਣਾ ਚਾਹਿਆ। ਉਸ ਨੇ ਕਾਫ਼ੀ ਸੋਚਣ ਤੋਂ ਬਾਅਦ ਕਿਹਾ:

"ਮੇਰਾ ਬੁਰਸ਼ ਸ਼ਾਇਦ ਤੁਹਾਡੇ ਸ਼ਬਦ-ਚਿੱਤਰਾਂ ਨਾਲ ਇਨਸਾਫ਼ ਨਾ ਕਰ ਸਕੇ। ਪਰ ਮੇਰੇ ਅੰਦਰ ਤੁਸਾਂ ਕਿਸੇ ਸ਼ਰਧਾਲੂ ਦੀ ਝਰਨਾਹਟ ਛੇੜ ਦਿੱਤੀ ਹੈ- ਮਨੁੱਖਾਂ ਦਾ ਪਿਆਰਾ-ਕਿਰਤੀਆਂ ਦਾ ਸਹਾਰਾ, ਮਲਿਕਾਂ ਦਾ ਨੁਕਤਾਚੀਨ, ਸਾਂਝ ਦਾ ਪ੍ਰਚਾਰਕ-ਸੋਹਣਾ ਕਵੀ ਤੇ ਨਿਡਰ ਫ਼ਿਲਾਸਫ਼ਰ।"

ਦੂਜੇ ਪੋਲਿਸ਼, ਜਿਹੜਾ ਕਿ ਇਕ ਲੇਖਕ ਸੀ ਨੇ ਕਿਹਾ, "ਕੀ ਤੁਸੀਂ ਮੈਨੂੰ ਪੰਜ ਸੌ ਵਰ੍ਹੇ ਪੁਰਾਣੀ ਕੋਈ ਗੱਲ ਸੁਣਾ ਰਹੇ ਹੋ, ਜਾਂ ਵੱਡੇ ਤੋਂ ਵੱਡੇ ਨਵੀਨ ਸਮਾਜਵਾਦੀ ਫਿਲਾਸਫ਼ਰ ਦੀ ਕਿਤਾਬ ਵਿਚੋਂ ਕੁਝ ਦੁਹਰਾ ਰਹੇ ਹੋ। ...ਮੇਰੀਆਂ ਰੁਚੀਆਂ ਧਾਰਮਿਕ ਨਹੀ, ਪਰ ਜੇ ਕਦੇ ਮੈਨੂੰ ਧਰਮ ਦੀ ਲੋੜ ਮਹਿਸੂਸ ਹੋਈ ਤਾਂ ਮੈਂ ਏਸ ਮਹਾਂ-ਪੁਰਖ ਦਾ ਸਿੱਖ ਬਣਨਾ ਚਾਹਾਂਗਾ।"

ਗੁਰੂ ਨਾਨਕ ਸਾਹਿਬ ਦੀ ਤਸਵੀਰ ਬਾਰੇ ਸਾਡੇ ਅਜੋਕੇ ਕਵੀ ਜਸਵੰਤ ਜ਼ਫ਼ਰ ਨੇ ਇਕ ਮੁੱਲਵਾਨ ਟਿੱਪਣੀ ਕੀਤੀ ਹੈ:

ਮਾਫ਼ ਕਰਨਾ
ਸਾਡੇ ਲਈ ਬਹੁਤ ਮੁਸ਼ਕਲ ਹੈ
ਨਾਨਕ ਦੀ ਅਸਲੀ ਤਸਵੀਰ ਦਾ ਧਿਆਨ ਧਰਨਾ
ਪੈਂਡੇ ਦੀ ਧੂੜ ਨਾਲ ਲੱਥ-ਪੱਥ ਪਿੰਜਣੀਆਂ
ਤਿੜਕੀਆਂ ਅੱਡੀਆਂ

12. ਪੰਨਾ 46-49.

ਨੇਰੀ ਨਾਲ ਉਲਝੀ ਖ਼ੁਸ਼ਕ ਦਾਹੜੀ
ਲੂੰਆਂ ਬਰਫ਼ਾਂ ਦੀ ਝੰਬੀ ਪਕਰੋੜ ਚਮੜੀ
ਗੱਲ੍ਹਾਂ ਦਾ ਚਿਪਕਿਆ ਮਾਸ
ਤੇ ਚਿਹਰੇ ਦੀਆਂ ਉਭਰੀਆਂ ਹੱਡੀਆਂ ਦੇ ਡੂੰਘ 'ਚ
ਦਗਦੀਆਂ ਮਘਦੀਆਂ ਤੇਜ਼ ਅੱਖਾਂ
ਅੱਖਾਂ ਜੋ—
    ਪਰਿਵਾਰ ਨੂੰ
    ਸਰਕਾਰ ਨੂੰ
    ਤੇ ਹਰ ਸੰਸਕਾਰ ਨੂੰ
    ਟਿੱਚ ਜਾਣਦੀਆਂ
ਬਹੁਤ ਖ਼ਤਰਨਾਕ ਸਿੱਧ ਹੋ ਸਕਦੈ
ਸਾਡੇ ਲਈ ਅਸਲੀ ਨਾਨਕ
ਅਜਿਹੇ ਨਾਨਕ ਦਾ ਅਸੀਂ
ਧਿਆਨ ਨਹੀਂ ਧਰ ਸਕਦੇ
ਜੋ ਘਰਾਂ ਨੂੰ ਉਜਾੜ ਸਕਦਾ
ਨਿਆਣੇ ਵਿਗਾੜ ਸਕਦਾ
ਕਿਸੇ ਕਾਅਬੇ ਵੱਲ ਪੈਰ ਕਰਕੇ
ਪ੍ਰਕਰਮਾ ਵਿਚ ਲੇਟਣ ਲਈ ਉਕਸਾ ਸਕਦਾ
ਲਿਹਾਜ਼ਾ
ਲੱਤਾਂ ਤੁੜਵਾ ਜਾਂ ਲੱਤਾਂ ਵਢਵਾ ਸਕਦਾ
ਤੇ ਹੋਰ ਵੀ ਬੜਾ ਕੁਝ ਗ਼ਲਤ ਕਰਵਾ ਸਕਦਾ
ਮਸਲਨ
ਅਸੀਂ ਮਜ਼ਹਬੀ ਚਿੰਨਾਂ ਦੇ ਥੋਥੇਪਨ ਨੂੰ ਨਾਪ ਸਕਦੇ ਹਾਂ
ਵਹਿਣਾਂ ਨੂੰ ਮੋੜਨ ਦਾ
    ਮਰਿਯਾਦਾ ਨੂੰ ਤੋੜਨ ਦਾ
ਐਲਾਨਨਾਮਾ ਛਾਪ ਸਕਦੇ ਹਾਂ
ਅਜਿਹੇ ਖ਼ਤਰਨਾਕ ਨਾਨਕ ਤੋਂ ਬਹੁਤ ਚਾਲੂ ਹਾਂ ਅਸੀਂ
ਸਾਨੂੰ ਤਾਂ ਚਾਹੀਦੀ ਏ
ਖ਼ੈਰ
ਸੁੱਖ
ਸ਼ਾਂਤੀ
ਸਾਨੂੰ ਤਾਂ ਚਾਹੀਦੀਆਂ ਨੇ ਮਿੱਠੀਆਂ ਦਾਤਾਂ
    ਵਧਦੀਆਂ ਵੇਲਾਂ
ਤੇ ਵੇਲਾਂ ਨੂੰ ਲਗਦੇ ਰੁਪੱਈਏ

ਸਾਨੂੰ ਤਾਂ ਸੋਭਾ ਸਿੰਘੀ ਮੂਰਤਾਂ ਵਾਲਾ
ਨਾਨਕ ਹੀ ਸੂਟ ਕਰਦਾ
ਸ਼ਾਂਤ
ਲੀਨ
ਲਕਸ਼ਮੀ ਦੇਵੀ ਵਾਂਗ ਉਠਾਇਆ ਆਸ਼ੀਰੀ ਹੱਥ
ਹੱਥ 'ਚੋਂ ਫੁੱਟਦੀ ਮਿਹਰ
ਤੇ ਅੱਖਾਂ 'ਚੋਂ ਡੁੱਲ੍ਹ ਡੁੱਲ੍ਹ ਪੈਂਦੀ ਕੋਮਲਤਾ
ਸੱਨ ਸਿਲਕੀ ਸ਼ਫ਼ਾਫ਼ ਦਾਹੜੀ
ਗੋਲ ਮਟੋਲ ਗੋਰੀਆਂ ਗੁਲਾਬੀ ਗੱਲ੍ਹਾਂ
    ਫੇਅਰ ਐਂਡ ਲਵਲੀ
ਸੁਰਖ਼ ਟਿਪਸੀ ਹੋਂਠ
ਮੁਲਾਇਮ ਜੈਮਿਨੀ ਪੈਰ
ਕੂਲੇ ਬਾਰਬੀ ਹੱਥ
ਪੈਗੰਬਰੀ ਵਸਤਰਾਂ ਦਾ ਏਰੀਅਲੀ ਨਿਖਾਰ

ਸਾਡੇ ਇਨ੍ਹਾਂ ਘਰਾਂ ਦੀਆਂ ਕੰਧਾਂ ਤੇ
ਨਾਨਕ ਦੇ ਸੋਭਾ ਸਿੰਘੀ ਚਿੱਤਰ ਹੀ ਟਿਕ ਸਕਦੇ
ਰਾਹਾਂ ਨੂੰ ਰੱਦ ਕੇ ਤੁਰਨ ਵਾਲੇ
ਖ਼ਤਰਨਾਕ ਨਾਨਕ ਦੀ ਅਸਲੀ ਤਸਵੀਰ ਦਾ ਭਾਰ
ਸਾਡੀ ਕੋਈ ਕੰਧ ਨਹੀਂ ਝੱਲ ਸਕਦੀ
ਮਾਫ਼ ਕਰਨਾ ਅਸੀਂ ਮਰ ਮਰ ਕੇ ਬਣਾਏ
    ਘਰ ਨਹੀਂ ਢੁਆਉਣੇ
ਮਸਾਂ ਮਸਾਂ ਰੱਬ ਤੋਂ ਲਏ ਨਿਆਣੇ
    ਹੱਥੋਂ ਨਹੀਂ ਗੁਆਉਣੇ
ਅਸੀਂ ਅਸਲੀ ਨਾਨਕ ਦੀ ਤਸਵੀਰ ਦਾ ਧਿਆਨ ਨਹੀਂ ਧਰ ਸਕਦੇ
ਮਾਫ਼ ਕਰਨਾ

ਸ. ਗੁਰਬਖ਼ਸ਼ ਸਿੰਘ 'ਪ੍ਰੀਤਲੜੀ' 1954 ਵਿਚ ਚੀਨ ਗਏ ਸਨ। ਉਸ ਸਮੇਂ ਸੰਸਾਰ ਭਰ ਵਿਚ ਰੂਸ ਦੇ ਸਮਾਜਵਾਦੀ ਇਨਕਲਾਬ ਦੀ ਚਰਚਾ ਜ਼ੋਰਾਂ 'ਤੇ ਸੀ ਅਤੇ ਭਾਰਤ ਤੇ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਕਮਿਊਨਿਸਟ ਪ੍ਰੋਫੈਸਰਾਂ ਦੀ ਭਰਮਾਰ ਰਹੀ। ਇਕ ਵੇਰ ਸਾਡੇ ਵਿਭਾਗ ਦੁਆਰਾ ਕਰਵਾਏ ਇਕ ਸੈਮਾਨਾਰ ਵਿਚ ਇਕ ਵਿਦਵਾਨ ਨੇ ਇਹ ਟਿੱਪਣੀ ਕੀਤੀ ਕਿ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਤੇ ਕਾਰਲ ਮਾਰਕਸ ਦੀ ਵਿਚਾਰਧਾਰਾ ਵਿਚ ਕੋਈ ਅੰਤਰ ਨਹੀ, ਗੁਰੂ ਸਾਹਿਬ ਸਹੀ ਮਾਰਕਸੀ ਸਨ। ਉਸ ਵੇਲੇ ਡਾ. ਦਰਸ਼ਨ ਸਿੰਘ ਚੰਡੀਗੜ੍ਹ ਵਿਚੋਂ ਹੀ ਬੋਲ ਪਏ ਕਿ ਕਾਰਲ ਮਾਰਕਸ ਤੇ ਗੁਰੂ ਨਾਨਕ ਦੀ ਵਿਚਾਰਧਾਰਾ ਵਿਚ ਸਮਾਨਤਾ ਹੈ ਤਾਂ ਮਾਰਕਸ ਨੂੰ ਨਾਨਕਵਾਦੀ ਕਿਹਾ ਜਾਵੇ। ਕਿਉਂ ਕਿ ਗੁਰੂ ਨਾਨਕ,

ਮਾਰਕਸ ਤੋਂ ਪਹਿਲਾਂ ਆਪਣੀ ਵਿਚਾਰਧਾਰਾ ਦੇ ਚੁੱਕੇ ਸਨ। ਇਕ ਗੱਲ ਬਿਲਕੁਲ ਸਪਸ਼ਟ ਹੈ ਕਿ ਇਹ ਗੁਰੂ ਨਾਨਕ ਹੀ ਹੈ, ਜਿਸਨੂੰ ਹਰ ਕੋਈ ਆਪਣੇ ਨਾਲ ਜੋੜਨਾ ਚਾਹੁੰਦਾ ਹੈ। ਮੁਸ਼ਕਲ ਇਹ ਹੈ ਕਿ ਅਸੀਂ ਉਸ ਵਰਗਾ ਬਣ ਕੇ ਉਸ ਨਾਲ ਸਾਂਝ ਨਹੀਂ ਪਾਉਣਾ ਚਾਹੁੰਦੇ, ਉਸਨੂੰ ਆਪਣੇ ਵਰਗਾ ਬਣਾਉਣਾ ਚਾਹੁੰਦੇ ਹਾਂ।

ਬਹੁਤ ਧੱਕਾ ਕੀਤਾ ਗਿਆ ਹੈ, ਦੁਨੀਆ ਵਿਚ 'ਨਾਨਕ' ਵਰਗੀ ਸ਼ਖ਼ਸੀਅਤ ਨਾਲ। *A Dictionary of Islam* ਦੇ ਪੰਨੇ 588–594। ਗੁਰੂ ਨਾਨਕ ਨੂੰ ਇਕ ਮੁਸਲਿਮ ਫ਼ਕੀਰ ਦੱਸਣ ਲਈ ਯਤਨ ਕਰਦੇ ਹਨ[13]। ਮੁਸਲਿਮ ਦੇਸ਼ਾਂ ਦੇ ਕਰੋੜਾਂ ਮੁਸਲਮਾਨ ਗੁਰੂ ਜੀ ਨੂੰ ਮੁਸਲਮਾਨ ਦਸਦੇ ਹਨ। ਅਹਿਮਦੀ ਜਮਾਤ[14] ਦੇ ਬਾਨੀ ਮਿਰਜ਼ਾ ਗ਼ੁਲਾਮ ਅਹਿਮਦ ਨੇ ਆਪਣੀ ਪੁਸਤਕ **ਸਤ ਬਚਨ** (ਉਰਦੂ) ਵਿਚ ਕਈ ਜੁਗਤੀਆਂ ਦੁਆਰਾ ਗੁਰੂ ਜੀ ਨੂੰ ਮੁਸਲਮਾਨ ਦਸਿਆ ਸੀ। ਉਸਨੇ ਡੇਰਾ ਬਾਬਾ ਨਾਨਕ ਵਿਖੇ ਪਏ ਤਥਾਕਥਿਤ ਗੁਰੂ ਨਾਨਕ ਸਾਹਿਬ ਦੇ ਚੋਲੇਂ ਨੂੰ ਆਧਾਰ ਬਣਾ ਕੇ ਇਹ ਗੱਲ ਕਰਨ ਦੀ ਕੋਸ਼ਿਸ਼ ਕੀਤੀ ਕਿ ਗੁਰੂ ਜੀ ਮੁਸਲਮਾਨ ਸਨ। ਕਿਉਂਕਿ ਇਸ ਚੋਲੇ ਉਪਰ ਕੁਰਾਨ ਦੀਆਂ ਆਇਤਾਂ ਲਿਖੀਆਂ ਹੋਈਆਂ ਹਨ। ਸਾਡੀ ਖੋਜ ਅਨੁਸਾਰ ਇਹ ਚੋਲਾ ਗੁਰੂ ਨਾਨਕ ਸਾਹਿਬ ਦਾ ਨਹੀ ਹੈ[15]।

ਗੁਰੂ ਨਾਨਕ ਉਪਰ ਜ਼ਬਰਦਸਤੀ 'ਮੁਲਸਮਾਨ' ਮੋਹਰ ਲਾਉਣ ਦਾ ਯਤਨ ਕਰਨਾ ਅਨੈਤਿਕ ਵੀ ਹੈ ਅਤੇ ਪੂਰੀ ਤਰ੍ਹਾਂ ਗ਼ਲਤ ਤੇ ਝੂਠਾ ਵੀ ਹੈ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਨੂੰ ਮਹਿਜ਼ ਇਕ 'ਸੁਧਾਰਕ' ਜਾਂ 'ਹਿੰਦੂ ਸੁਧਾਰਕ' ਸਮਝਣਾ ਵੀ ਅਣਉਚਿਤ ਹੈ। ਇਸ ਤਰ੍ਹਾਂ ਦੀ ਗੱਲ ਇੰਦੂ ਭੂਸ਼ਨ ਬੈਨਰਜੀ ਨੇ ਕਰਨ ਦੀ ਕੋਸ਼ਿਸ਼ ਕੀਤੀ ਹੈ ਜਦੋਂ ਉਹ ਲਿਖਦਾ ਹੈ ਕਿ, "ਜਕੇਰ ਜਨੇਊ ਦੀ ਰਸਮ ਨੂੰ ਖ਼ਤਮ ਕਰਨ ਦੀ ਹੀ ਉਨ੍ਹਾਂ ਦੀ ਇੱਛਾ ਹੁੰਦੀ ਤਾਂ ਇਹ ਸਮਝਣਾ ਔਖਾ ਹੋ ਜਾਂਦਾ ਹੈ ਕਿ ਉਨ੍ਹਾਂ ਆਪ ਅਖ਼ੀਰ ਤਕ ਕਿਉਂ ਇਸਨੂੰ ਧਾਰਨ ਕਰੀ ਰਖਿਆ।"[16]

ਸਾਨੂੰ ਭੁਲਣਾ ਨਹੀ ਚਾਹੀਦਾ ਕਿ ਗੁਰੂ ਨਾਨਕ ਸਾਹਿਬ ਨੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨਾਲ ਬਰਾਬਰ ਨੇੜਤਾ ਅਤੇ ਬਰਾਬਰ ਦੂਰੀ ਬਣਾਈ ਰਖੀ। ਉਨ੍ਹਾਂ ਦੀ ਨਜ਼ਰ ਵਿਚ ਪਹਿਲਾਂ ਦੇ ਸਾਰੇ ਧਰਮ ਜਾਂ ਧਰਮ ਗ੍ਰੰਥ ਸਾਰਥਿਕ ਨਹੀ ਰਹੇ।

---

13. ਇਹ ਇੰਦਰਾਜ (Entry) ਫਰੈਡਰਿਕ ਪਿਨਕਾਟ ਦੁਆਰਾ ਲਿਖੀ ਗਈ ਸੀ।
14. ਇਹ ਇਕ ਮੁਸਲਿਮ ਸੁਧਾਰਵਾਦੀ ਲਹਿਰ ਸੀ ਜੋ ਪੰਜਾਬ ਦੇ ਕਸਬੇ ਕਾਦੀਆਂ (ਜਿਲਾ ਗੁਰਦਾਸਪੁਰ) ਵਿਚ 19 ਵੀਂ ਸਦੀ ਦੇ ਅੰਤਮ ਦਹਾਕਿਆਂ ਵਿਚ ਚੱਲੀ ਸੀ। ਇਨ੍ਹਾਂ ਨੇ ਗੁਰੂ ਨਾਨਕ ਸਾਹਿਬ ਨੂੰ ਮੁਸਲਮਾਨ 'ਸਿਧ' ਕਰਨ ਦੇ ਮਨੋਰਥ ਨਾਲ ਕਈ ਪੁਸਤਕਾਂ ਰਚੀਆਂ। ਇਨ੍ਹਾਂ ਦੇ ਇਕ ਪੈਂਫਲਟ 'ਪਰਗਨਾ ਬਟਾਲੇ ਦਾ ਗੁਰੂ' ਵਿਚ ਸਿੱਖ-ਵਿਰੋਧੀ **ਬਾਲਾ ਜਨਮਸਾਖੀ** ਨੂੰ ਆਧਾਰ ਬਣਾ ਕੇ ਮਿਰਜ਼ਾ ਗ਼ੁਲਾਮ ਅਹਿਮਦ ਨੂੰ ਗੁਰੂ ਨਾਨਕ ਸਾਹਿਬ ਦਾ 'ਅਵਤਾਰ' ਕਹਿਣ ਦੀ ਹਿੰਮਤ ਵੀ ਕੀਤੀ ਹੈ।
    ਹੋਰ ਜਾਣਕਾਰੀ ਲਈ ਮੇਰਾ ਖੋਜ-ਪਰਚਾ **ਨਾਨਕ ਪ੍ਰਕਾਸ਼ ਪਤ੍ਰਿਕਾ** (ਜੂਨ, 1989) ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਵੇਖੋ।
15. ਦੇਖੋ, ਅੰਤਿਕਾ I.
16. ਖਾਲਸੇ ਦੀ ਉਤਪਤੀ, ਜਿਲਦ ਪਹਲੀ, ਪੰਨਾ 91.

ਭਾਵੇਂ ਉਹ ਪੁਰਾਤਨ ਪੰਥੀ ਨਹੀ ਸਨ ਪਰ ਇਹ ਗੱਲ ਸਮਝਣੀ ਜਰੂਰੀ ਹੈ ਕਿ ਉਨ੍ਹਾਂ ਦੁਆਰਾ ਪ੍ਰਸਤੁਤ ਵਿਚਾਰਧਾਰਾ ਵਿਚ ਤਾਜ਼ਗੀ ਵੀ ਸੀ ਅਤੇ ਸਾਰਥਿਕਤਾ ਵੀ ਸੀ ਪਰੰਤੂ ਇਸ ਵਿਚਾਰਧਾਰਾ ਦੀ ਜ਼ਮੀਨ ਭਾਰਤੀ ਰਹੀ। ਉਹਨਾਂ ਦੀ ਵਿਚਾਰਧਾਰਾ ਦੀ ਕੋਈ ਹੱਦਬੰਦੀ ਨਹੀ ਮਿਲਦੀ। ਇਸ ਵਿਚਾਰਧਾਰਾ ਵਿਚ ਮਾਨਵਵਾਦੀ ਅਤੇ ਪ੍ਰਗਤੀਵਾਦੀ ਅੰਸ਼ਾਂ ਦੀ ਭਰਮਾਰ ਹੈ। ਉਨ੍ਹਾਂ ਨੂੰ ਸਿਰਫ਼ ਧਾਰਮਿਕ ਆਗੂ (ਸੰਤ ਜਾਂ ਫ਼ਕੀਰ) ਮੰਨ ਲੈਣਾ ਕਾਫ਼ੀ ਨਹੀ। ਉਹ ਜਿਹੜਾ ਸੰਦੇਸ਼ ਦੇ ਰਹੇ ਸਨ ਉਹ ਸਰਬਕਾਲੀ ਸੀ। ਉਹ ਮਨੁੱਖ ਨੂੰ ਜਿੰਮੇਵਾਰ ਤੇ ਕ੍ਰਿਆਸ਼ੀਲ ਬਣਾਉਣਾ ਚਾਹੁੰਦੇ ਸਨ। ਇਸ ਸੰਦੇਸ਼ ਵਿਚ ਜਿਤਨੀ ਸਰਲਤਾ ਹੈ, ਉਤਨਾ ਹੀ ਇਹ ਸ਼ਕਤੀਸ਼ਾਲੀ ਹੈ, ਜੋ ਮਨੁੱਖੀ ਹੋਣੀ ਨੂੰ ਬਦਲਣ ਦੀ ਸਮਰੱਥਾ ਰਖਦਾ ਹੈ।

### ਅਧਿਆਇ ਚੌਥਾ

## ਗੁਰੂ ਨਾਨਕ ਬਾਣੀ ਦਾ ਬਿਓਰਾ

ਅਸੀਂ ਵੇਖ ਆਏ ਹਾਂ ਕਿ ਗੁਰੂ ਨਾਨਕ ਸਾਹਿਬ ਨੇ ਬਾਣੀ ਦੁਆਰਾ ਹੀ ਲੋਕਾਂ ਨੂੰ ਸੱਚੇ ਧਰਮ ਬਾਰੇ ਜਾਣਕਾਰੀ ਦਿੱਤੀ ਸੀ। ਇਸੇ ਲਈ ਜਦੋਂ ਗੁਰੂ ਜੀ ਪ੍ਰਚਾਰ ਯਾਤਰਾਵਾਂ ਉਪਰ ਚੱਲੇ ਤਾਂ ਆਪ ਆਪਣੇ ਨਾਲ ਰਬਾਬ ਅਤੇ ਰਬਾਬੀ ਮਰਦਾਨਾ ਨੂੰ ਲੈ ਗਏ ਸਨ। ਭਾਈ ਗੁਰਦਾਸ ਜੀ ਨੇ ਦਸਿਆ ਹੈ ਕਿ ਸਿੱਧਾਂ ਨੇ ਗੁਰੂ ਜੀ ਤੋਂ ਉਨ੍ਹਾਂ ਦੀ ਸਫ਼ਲਤਾ ਦਾ ਰਾਜ ਪੁਛਿਆ ਤਾਂ ਗੁਰੂ ਜੀ ਨੇ ਫੁਰਮਾਇਆ ਸੀ ਕਿ ਸੰਗਤ ਅਤੇ ਬਾਣੀ ਦੇ ਨਾਲ ਹੀ ਉਨ੍ਹਾਂ ਨੇ ਸਫ਼ਲਤਾ ਪ੍ਰਾਪਤ ਕੀਤੀ ਹੈ[1]। ਬਾਣੀ ਦੇ ਅਵਤਰਨ ਬਾਰੇ ਗੁਰੂ ਨਾਨਕ ਸਾਹਿਬ ਨੇ ਖ਼ੁਦ ਫੁਰਮਾਇਆ ਹੈ ਕਿ ਵਾਹਿਗੁਰੂ ਜਿਵੇਂ ਵੀ ਮੈਨੂੰ ਬਾਣੀ ਭੇਜਦਾ ਹਾਂ, ਉਹੀ ਮੈਂ ਲੋਕਾਂ ਨੂੰ ਗਿਆਨ ਦਿੰਦਾ ਹਾਂ[2]। ਭਾਵ ਕਿ ਬਾਣੀ ਅਜਿਹੀ ਰਚਨਾ ਹੈ ਜਿਹੜੀ ਵਾਹਿਗੁਰੂ ਦੀ ਪ੍ਰੇਰਨਾ ਨਾਲ ਰਚੀ ਗਈ ਹੈ। ਕੁਝ ਵਿਦਵਾਨ ਇਸਨੂੰ ਦੂਜੇ ਧਰਮਾਂ ਦੇ ਵਿਦਵਾਨਾਂ ਦੁਆਰਾ ਕੀਤੇ ਆਪਣੇ ਧਰਮ ਗ੍ਰੰਥਾਂ ਬਾਰੇ ਦਾਅਵਿਆਂ ਦੀ ਤਰਜ਼ ਉਪਰ ਈਸ਼ਵਰ-ਕ੍ਰਿਤ ਜਾਂ ਇਲਹਾਮ (Revealed) ਦਸਣ ਦੀ ਕੋਸ਼ਿਸ਼ ਵੀ ਕਰਦੇ ਹਨ। ਪਰ ਸਿੱਖ ਪਰੰਪਰਾ ਵਿਚ, ਇਸਲਾਮ ਵਾਂਗ ਫਰਿਸ਼ਤੇ ਦੁਆਰਾ ਅਲੱਾਹ ਦਾ ਕਲਾਮ ਲਿਆਉਣ ਵਾਲੀ ਕੋਈ ਗੱਲ ਨਹੀ ਹੈ ਅਤੇ ਨਾ ਹੀ ਵੇਦਾਂ ਵਾਂਗ ਲੰਬੇ ਸਮੇਂ ਤਕ ਮੰਤਰਾਂ ਨੂੰ ਜ਼ਬਾਨੀ ਯਾਦ ਕਰਨ ਵਰਗੀ ਰਵਾਇਤ ਹੈ। ਬਾਣੀ ਨੂੰ ਗੁਰੂ ਨਾਨਕ ਸਾਹਿਬ ਆਪ ਹੀ ਆਪਣੀ ਕਾਪੀ ਵਿਚ ਲਿਖ ਲੈਂਦੇ ਸਨ[3] ਅਤੇ ਸਾਨੂੰ ਐਸੇ ਹਵਾਲੇ ਵੀ ਮਿਲ ਜਾਂਦੇ ਹਨ ਕਿ ਗੁਰੂ ਨਾਨਕ ਸਾਹਿਬ ਦੇ ਜੀਵਨ ਦੌਰਾਨ ਹੀ ਮਨਸੁਖ, ਹੱਸੂ ਲੁਹਾਰ, ਸੀਹਾ ਛੀਂਬਾ, ਸੈਦੋ ਘੇਹੋ, ਝਾੜੂ ਮਲਾਲ ਆਦਿ ਗੁਰੂ ਜੀ ਦੁਆਰਾ ਉਚਾਰੀ ਬਾਣੀ ਦੀ ਨਕਲ ਕਰਕੇ ਹੋਰ ਪੋਥੀਆਂ ਤਿਆਰ ਕਰਕੇ ਵੱਖ-ਵੱਖ ਸੰਗਤਾਂ ਵਿਚ ਭੇਜਦੇ ਸਨ। ਇਹ ਵੀ ਹਵਾਲਾ ਮਿਲਦਾ ਹੈ ਕਿ ਗੁਰੂ ਨਾਨਕ ਸਾਹਿਬ ਦੁਆਰਾ ਉਚਾਰੀ 'ਜਪੁ' ਬਾਣੀ ਦਾ ਸੰਕਲਪ ਭਾਈ ਲਹਿਣਾ ਨੇ ਕੀਤਾ ਸੀ। ਡਾ. ਰਤਨ ਜੱਗੀ ਦਾ ਅਨੁਮਾਨ

---

1. ਬਿਨ ਸੰਗਤ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥ (ਭਾਈ ਗੁਰਦਾਸ, ਵਾਰਾਂ, 1.24)
2. ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ (ਗੁਰੂ ਗ੍ਰੰਥ ਸਾਹਿਬ, ਪੰਨਾ ੭੨੨)
3. ੳ. ਆਸਾ ਹਥ ਕਿਤਾਬ ਕਛ ਕੂਜਾ ਬਾਂਗ ਮੁਸਲਾ ਧਾਰੀ॥ (ਭਾਈ ਗੁਰਦਾਸ, ਵਾਰਾਂ, 1.32)
ਅ. ਪੁਛਨਿ ਖੋਲ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ॥ (ਉਹੀ, 1.33)

ਹੈ ਕਿ ਮਨਸੁਖ ਦੁਆਰਾ ਤਿਆਰ ਕੀਤਾ ਗੁਰੂ ਨਾਨਕ ਬਾਣੀ ਦਾ ਸੰਗ੍ਰਹਿ ਗੁਰੂ ਅਮਰਦਾਸ ਜੀ ਕੋਲ ਪੁੱਜਾ ਸੀ ਅਤੇ ਗੁਰੂ ਅਮਰਦਾਸ ਨੇ ਆਪਣੇ ਪੋਤਰੇ ਸਹੰਸਰ ਰਾਮ ਕੋਲੋਂ ਇਸ ਬਾਣੀ ਦਾ ਜਿਹੜਾ ਗ੍ਰੰਥ ਤਿਆਰ ਕੀਤਾ, ਉਹੀ 'ਬਾਬਾ ਮੋਹਨ ਵਾਲੀ ਪੋਥੀ' ਵਜੋਂ ਮਸ਼ਹੂਰ ਹੋਇਆ[4]। ਇਸ ਤੋਂ ਭਿੰਨ ਪ੍ਰੋ. ਸਾਹਿਬ ਸਿੰਘ ਦਾ ਮਤ ਇਹ ਹੈ ਕਿ ਗੁਰੂ ਨਾਨਕ ਬਾਣੀ ਗੁਰੂ ਅੰਗਦ ਸਾਹਿਬ ਕੋਲ ਮੌਜੂਦ ਸੀ ਅਤੇ ਪਹਿਲੇ ਦੋ ਗੁਰੂਆਂ ਦੀ ਬਾਣੀ ਗੁਰੂ ਅਮਰਦਾਸ ਜੀ ਨੂੰ ਮਿਲੀ ਸੀ[5]। ਮੁਕਦੀ ਗੱਲ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਪ੍ਰਮਾਣੀਕ ਰੂਪ ਵਿਚ ਗੁਰੂ ਅਰਜਨ ਸਾਹਿਬ ਤਕ ਪਹੁੰਚੀ ਜਿਸਨੂੰ ਉਨ੍ਹਾਂ ਨੇ 1604 ਈ. ਵਿਚ ਤਿਆਰ ਹੋਈ **ਆਦਿ ਗ੍ਰੰਥ** ਦੀ ਬੀੜ ਵਿਚ 19 ਰਾਗਾਂ ਵਿਚ ਸੰਕਲਿਤ ਕੀਤੀ। **ਆਦਿ ਗ੍ਰੰਥ** (ਬਾਅਦ ਵਿਚ ਗੁਰੂ ਗ੍ਰੰਥ ਸਾਹਿਬ) ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਪਹਿਲ-ਉੱਚਤਾ ਦਿੱਤੀ ਗਈ ਹੈ।

ਅਗਲੀ ਚਰਚਾ ਤੋਂ ਪਹਿਲਾਂ ਇਕ ਮਹੱਤਵਪੂਰਨ ਪ੍ਰਸ਼ਨ ਬਾਰੇ ਵਿਚਾਰ ਵੀ ਕਰਨੀ ਬਣਦੀ ਹੈ ਅਤੇ ਉਹ ਪ੍ਰਸ਼ਨ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਮੂਲ-ਲਿਪੀ ਕਿਹੜੀ ਸੀ? ਇਸ ਪ੍ਰਸ਼ਨ ਦਾ ਜੁਆਬ ਦੇਣਾ ਕਾਫ਼ੀ ਮੁਸ਼ਕਲ ਹੈ ਕਿਉਂ ਕਿ ਸਾਡੇ ਕੋਲ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਕੋਈ ਹੱਥ-ਲਿਖਤ ਬਾਣੀ ਦੀ ਪੋਥੀ ਨਹੀਂ ਪਹੁੰਚੀ। ਕੁਝ ਵਿਦਵਾਨ ਮੰਨਦੇ ਆਏ ਹਨ ਕਿ ਗੁਰਮੁਖੀ ਲਿਪੀ ਦਾ ਆਰੰਭ ਗੁਰੂ ਅੰਗਦ ਸਾਹਿਬ ਨੇ ਕੀਤਾ ਸੀ। ਜੇ ਇਹ ਗੱਲ ਮੰਨੀਏ ਤਾਂ ਮੰਨਣਾ ਪਵੇਗਾ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਬਾਣੀ ਨੂੰ ਗੁਰਮੁਖੀ ਲਿਪੀ ਦੀ ਥਾਂ ਕਿਸੇ ਹੋਰ ਲਿਪੀ ਵਿਚ ਲਿਖਿਆ ਗਿਆ ਹੋਵੇਗਾ। ਪ੍ਰਸ਼ਨ ਉਠਦਾ ਹੈ ਕਿ ਉਹ ਲਿਪੀ ਕਿਹੜੀ ਰਹੀ ਹੋਵੇਗੀ। ਇਸਦਾ ਉਤਰ ਕੁਝ ਵਿਦਵਾਨਾਂ ਵੱਲੋਂ ਇਹ ਦਿੱਤਾ ਜਾਂਦਾ ਹੈ ਕਿ ਉਸ ਸਮੇਂ ਬਾਣੀ ਸ਼ਾਹਮੁਖੀ ਲਿਪੀ[6] ਵਿਚ ਲਿਖੀ ਗਈ ਹੋਵੇਗੀ। ਸਾਡਾ ਖ਼ਿਆਲ ਇਸ ਤੋਂ ਵਿਪਰੀਤ ਇਹ ਹੈ ਕਿ ਗੁਰੂ ਨਾਨਕ ਜੀ ਦੇ ਸਮੇਂ ਵੀ ਬਾਣੀ ਗੁਰਮੁਖੀ ਲਿਪੀ ਵਿਚ ਹੀ ਲਿਖੀ ਗਈ ਹੋਵੇਗੀ। ਕੋਈ ਵੀ ਲਿਪੀ ਜਾਂ ਭਾਸ਼ਾ 10-20 ਸਾਲਾਂ ਵਿਚ ਪ੍ਰਚਲਿੱਤ ਨਹੀਂ ਹੋ ਸਕਦੀ। ਇਹ ਗੱਲ ਦਰੁੱਸਤ ਨਹੀਂ ਕਿ ਗੁਰਮੁਖੀ ਅੱਖਰਾਂ ਦਾ ਆਰੰਭ ਗੁਰੂ ਅੰਗਦ ਸਾਹਿਬ ਤੋਂ ਸ਼ੁਰੂ ਹੋਇਆ ਸੀ। ਇਸਦਾ ਪ੍ਰਮਾਣ ਸਾਡੇ ਕੋਲ ਮੌਜੂਦ ਹੈ ਕਿ ਗੁਰਮੁਖੀ ਅੱਖਰਾਂ ਦਾ ਪ੍ਰਚਲਨ ਗੁਰੂ ਨਾਨਕ ਸਾਹਿਬ ਦੇ ਸਮੇਂ ਵਿਚ ਵੀ ਸੀ। ਗੁਰੂ ਨਾਨਕ ਸਾਹਿਬ ਰਚਿਤ ਰਾਗ ਆਸਾ ਵਿਚ ਇਕ ਬਾਣੀ 'ਪਟੀ' ਹੈ। ਜੋ ਹੁਣ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੨ ਉਪਰ ਦਰਜ਼ ਹੈ। ਇਸ ਬਾਣੀ ਵਿਚ ਗੁਰਮੁਖੀ ਵਰਣਮਾਲਾ ਦੇ ਸ, ੲ, ੳ, ਙ, ਕ, ਖ, ਗ, ਘ, ਚ, ਛ, ਜ. ਝ. ਞ, ਟ, ਠ, ਡ, ਢ, ਣ, ਤ, ਥ, ਦ, ਧ,

---

4. **ਗੁਰੂ ਨਾਨਕ: ਵਿਅਕਤੀਤਵ, ਕ੍ਰਿਤਿਤਵ ਔਰ ਚਿੰਤਨ** (ਹਿੰਦੀ), ਪੰਨਾ 183.
5. **ਗੁਰਬਾਣੀ ਤੇ ਇਤਿਹਾਸ ਬਾਰੇ**, ਪੰਨੇ 22-24.
6. ਉਹ ਲਿਪੀ ਜਿਸ ਵਿਚ ਪੰਜਾਬੀ ਬੋਲ-ਚਾਲ ਦੀ ਭਾਸ਼ਾ ਨੂੰ ਫ਼ਾਰਸੀ ਅੱਖਰਾਂ ਵਿਚ ਲਿਖਿਆ ਜਾਂਦਾ ਹੈ।

ਨ, ਪ, ਫ, ਬ, ਭ, ਮ, ਯ, ਰ, ਲ, ਵ, ੜ, ਹ, ਅ ਸਭ ਪੈਂਤੀ ਅੱਖਰ ਉਚਾਰਣ ਸਮੇਤ ਮਿਲਦੇ ਹਨ। ਇਨ੍ਹਾਂ ਅੱਖਰਾਂ ਦਾ ਉਚਾਰਣ ਵੀ ਅਜੋਕੇ ਉਚਾਰਣ ਵਾਲਾ ਹੀ ਹੈ[7]। ਅਜੋਕੀ ਵਰਣਮਾਲਾ ਦੀ ਪਹਿਲੀ ਪੰਕਤੀ ੳ, ਅ, ੲ, ਸ, ਹ ਦੇ ਅੱਖਰ ਭਾਵੇਂ ਅੱਗੇ-ਪਿੱਛੇ ਹਨ ਪਰ ਇਕ ਨਿਰਣਾ ਕਰ ਸਕਣਾ ਮੁਸ਼ਕਲ ਨਹੀਂ ਕਿ ਉਨ੍ਹਾਂ ਦਿਨਾਂ ਵਿਚ ਪੰਜਾਬੀ ਭਾਸ਼ਾ ਵਿਕਸਤ ਹੋ ਚੁੱਕੀ ਸੀ। ਤਾਂ, ਫਿਰ ਗੁਰੂ ਨਾਨਕ ਜੀ ਨੇ ਆਪਣੀ ਬਾਣੀ ਇਸੇ ਭਾਸ਼ਾ ਵਿਚ ਹੀ ਲਿਖੀ ਹੋਵੇਗੀ, ਜਿਸਨੂੰ ਬਾਅਦ ਵਿਚ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਰਚਣ ਲਈ ਵਰਤਿਆ ਹੋਣ ਕਰਕੇ, 'ਗੁਰਮੁਖੀ' ਕਿਹਾ ਜਾਣ ਲਗ ਪਿਆ। ਭਾਈ ਲਹਿਣਾ ਜੀ ਤੇ ਬਾਬਾ ਬੁੱਢਾ ਜੀ ਕਰਤਾਰਪੁਰ ਵਿਖੇ ਸੰਗਤ ਨੂੰ ਇਹ ਭਾਸ਼ਾ ਪੜ੍ਹਨ-ਲਿਖਣ ਦੀ ਸਿਖਲਾਈ ਦਿੰਦੇ ਸਨ ਅਤੇ ਗੁਰੂ ਅੰਗਦ ਜੀ ਨੇ ਖਡੂਰ ਸਾਹਿਬ ਵਿਖੇ ਇਸ ਭਾਸ਼ਾ ਦੇ ਪ੍ਰਚਾਰ ਦੇ ਵੱਡੇ ਉਪਰਾਲੇ ਕੀਤੇ ਸਨ। ਸੋ, ਸਾਡਾ ਮੰਨਣਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਬਾਣੀ ਗੁਰਮੁਖੀ ਲਿਪੀ ਵਿਚ ਲਿਖੀ ਗਈ ਸੀ। ਵੈਸੇ ਵੀ ਗੁਰੂ ਨਾਨਕ ਸਾਹਿਬ ਜਿਹੜਾ ਅੰਦੋਲਨ ਚਲਾ ਰਹੇ ਸਨ, ਉਸਦੀ ਵਿਚਾਰਧਾਰਾ ਨੂੰ ਸੰਸਕ੍ਰਿਤ ਜਾਂ ਫ਼ਾਰਸੀ[8] ਵਿਚ ਪੇਸ਼ ਕਰਨ ਦੀ ਜ਼ਰੂਰਤ ਨਹੀਂ ਸੀ, ਬਲਕਿ ਉਸਨੂੰ ਆਮ ਲੋਕਾਂ ਦੀ ਬੋਲੀ ਵਿਚ ਲਿਖਣਾ ਵਧੇਰੇ ਲਾਭਕਾਰੀ ਸਿੱਧ ਹੋਇਆ। ਮਾਂ-ਬੋਲੀ ਦਾ ਮਹੱਤਵ ਗੁਰੂ ਸਾਹਿਬਾਨ ਚੰਗੀ ਤਰ੍ਹਾਂ ਸਮਝਦੇ ਸਨ ਅਤੇ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਝਾੜ ਪਾਈ ਸੀ ਜਿਹੜੇ ਆਪਣੀ ਬੋਲੀ ਤਿਆਗ ਕੇ ਗ਼ੁਲਾਮ ਮਾਨਸਿਕਤਾ ਕਾਰਨ ਦੂਜਿਆਂ ਦੀ ਬੋਲੀ ਬੋਲਣ ਲਗਦੇ ਹਨ[9]।

ਬੋਲੀ ਤੇ ਭਾਸ਼ਾ ਦੀ ਗੱਲ ਕਰਦਿਆਂ ਅਸੀਂ ਆਰੀਆ ਸਮਾਜ ਦੇ ਬਾਨੀ ਪੰਡਿਤ ਦਯਾਨੰਦ ਦੇ ਗ੍ਰੰਥ **ਸਤਿਆਰਥ ਪ੍ਰਕਾਸ਼** ਵਿਚਲੀ ਉਸ ਟਿੱਪਣੀ ਦੀ ਵੀ ਗੱਲ ਕਰਦੇ ਚਲਦੇ ਹਾਂ ਜਿਸ ਵਿਚ ਉਸਨੇ ਗੁਰੂ ਨਾਨਕ ਸਾਹਿਬ ਬਾਰੇ ਲਿਖਿਆ ਸੀ[10]:

"ਨਾਨਕ ਜੀ ਕਾ ਆਸ਼ਯ ਤੋ ਅੱਛਾ ਥਾ ਪਰੰਤੂ ਵਿਦਿਆ ਕੁਛ ਭੀ ਨਹੀਂ ਥੀ। ਹਾਂ! ਭਾਸ਼ਾ ਉਸ ਦੇਸ਼ ਕੀ ਜੋ ਕਿ ਗ੍ਰਾਮੋਂ ਕੀ ਹੈ ਉਸੇ ਜਾਨਤੇ ਥੇ। ਵੇਦਾਦਿ ਸ਼ਾਸਤਰ ਔਰ ਸੰਸਕ੍ਰਿਤ ਕੁਛ ਭੀ ਨਹੀ ਜਾਨਤੇ ਥੇ। ਜੋ ਜਾਨਤੇ ਹੋਤੇ ਤੋ 'ਨਿਰਭਯ' ਸ਼ਬਦ ਕੋ 'ਨਿਰਭੌ' ਕਿਉਂ ਲਿਖਤੇ?"

---

7. ਦੋ-ਤਿੰਨ ਉਚਾਰਣ-ਭੇਦ ਹਨ, ਜੋ ਕਿ ਮਾਮੂਲੀ ਗੱਲ ਹੈ ਜਿਵੇਂ:
   ੲ - ਈਵੜੀ (ਅਜੋਕਾ 'ਈੜੀ')
   ਟ - ਟਟਾ (ਅਜੋਕਾ 'ਟੈਂਕਾ')
   ਅ - ਆਇੜਾ (ਅਜੋਕਾ 'ਐੜਾ')
8. ਗੁਰੂ ਨਾਨਕ ਸਾਹਿਬ ਤੇ ਹੋਰ ਗੁਰੂ ਸਾਹਿਬਾਨ ਨੂੰ ਕਿਸੇ ਖ਼ਾਸ ਭਾਸ਼ਾ ਨਾਲ ਵੈਰ ਨਹੀ ਸੀ। ਉਨ੍ਹਾਂ ਦੁਆਰਾ ਰਚਿਤ ਬਾਣੀ ਵਿਚ ਸੰਸਕ੍ਰਿਤ ਤੇ ਫ਼ਾਰਸੀ ਤੋਂ ਇਲਾਵਾ ਭਾਰਤ ਦੀਆ ਕਈ ਉਪ-ਬੋਲੀਆਂ ਦੇ ਸ਼ਬਦਾਂ ਦਾ ਪ੍ਰਯੋਗ ਖੁਲ੍ਹ ਕੇ ਮਿਲਦਾ ਹੈ।
9. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ (ਗੁਰੂ ਗ੍ਰੰਥ ਸਾਹਿਬ, ਪੰਨਾ ੬੬੩)
10. **ਸਤਿਆਰਥ ਪ੍ਰਕਾਸ਼**, ਪੰਨਾ 293.

ਗੁਰੂ ਸਾਹਿਬ ਸ਼ਾਇਰ ਤਾਂ ਸੀ ਪਰ ਉਹ ਭਾਸ਼ਾ ਤੇ ਸਾਹਿਤਕ ਨਿਯਮਾਂ ਦੇ ਬੰਧਨ ਵਿਚ ਨਹੀ ਸਨ। ਜੇ ਉਨ੍ਹਾਂ ਦੀ ਵਿਚਾਰਧਾਰਾ ਵਿਚ ਖੁਲ੍ਹਾਪਣ ਸੀ ਤਾਂ, ਉਨ੍ਹਾਂ ਦੀ ਭਾਸ਼ਾ ਵਿਚ ਵੀ ਖੁਲ੍ਹਾਪਣ ਤੇ ਮੌਲਿਕਤਾ ਵੇਖੀ ਜਾ ਸਕਦੀ ਹੈ। ਉਨ੍ਹਾਂ ਨੇ ਕੇਵਲ ਇਕ ਸ਼ਬਦ ਹੀ ਸ਼ੁਧ ਫਾਰਸੀ ਵਿਚ[11] ਲਿਖਿਆ ਹੈ ਅਤੇ ਸ਼ੁਧ ਸੰਸਕ੍ਰਿਤ ਵਿਚ ਉਨ੍ਹਾਂ ਦੁਆਰਾ ਲਿਖਤ ਕੋਈ ਸ਼ਬਦ ਨਹੀ। ਇਸਦਾ ਕਾਰਣ ਸਪਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਸੰਸਕ੍ਰਿਤ ਨੂੰ ਕਿਸੇ ਤਰ੍ਹਾਂ ਵੀ ਮਹੱਤਵ ਨਹੀ ਦਿੰਦੇ ਸਨ। ਸੰਸਕ੍ਰਿਤ, ਭਾਰਤ ਵਿਚ ਅਜ ਕਿਧਰੇ ਵੀ ਬੋਲਚਾਲ ਦੀ ਭਾਸ਼ਾ ਨਹੀ ਰਹੀ। ਹਿੰਦੂ ਸੰਸਕਾਰਾਂ ਮੌਕੇ ਹੀ ਪਰੋਹਿਤ ਸੰਸਕ੍ਰਿਤ ਵਿਚ ਰਚੇ ਮੰਤਰ ਉਚਾਰਦੇ ਹਨ ਜਾਂ ਕਦੇ ਕੋਈ ਮਹਾਤਮਾ ਧਾਰਮਿਕ ਪ੍ਰਵਚਨਾਂ ਦੌਰਾਨ ਸੰਸਕ੍ਰਿਤ ਮੰਤਰਾਂ ਦਾ ਹਵਾਲਾ ਦੇ ਕੇ ਆਪਣੀ ਵਿਦਵਤਾ ਦਾ ਪ੍ਰਮਾਣ ਦਿੰਦੇ ਹਨ। ਗੁਰੂ ਨਾਨਕ ਸਾਹਿਬ ਦਾ ਉਦੇਸ਼ ਬਿਲਕੁਲ ਅਜਿਹਾ ਨਹੀ ਸੀ, ਜਿਵੇਂ ਸੁਆਮੀ ਦਯਾਨੰਦ ਨੇ ਅਨੁਮਾਨ ਲਾਇਆ ਹੈ। ਗੁਰੂ ਜੀ ਨੇ ਆਪਣਾ ਸੰਦੇਸ਼ ਜਨ-ਸਧਾਰਣ ਲਈ ਦੇਣਾ ਸੀ ਤਾਂ ਲੋਕ-ਭਾਸ਼ਾ ਹੀ ਇਸ ਦੇ ਪ੍ਰਚਾਰ ਦਾ ਉੱਤਮ ਸਾਧਨ ਹੋ ਸਕਦਾ ਸੀ। ਪਰੰਤੂ ਉਹ ਸੰਸਕ੍ਰਿਤ ਤੇ ਫ਼ਾਰਸੀ ਦੇ ਇਕੋ ਜਿਹੇ ਜਾਣਕਾਰ ਸਨ। ਅਸੀਂ ਦੇਖ ਚੁੱਕੇ ਹਾਂ ਕਿ ਗੁਰੂ ਜੀ ਨੇ ਇਨ੍ਹਾਂ ਭਾਸ਼ਾਵਾਂ ਦੀ ਬਕਾਇਦਾ ਰਸਮੀ ਵਿਦਿਆ ਲਈ ਸੀ। ਜੇਕਰ ਕੋਈ ਸੰਸਕ੍ਰਿਤ ਦਾ ਵਿਦਵਾਨ ਮਿਲਦਾ ਤਾਂ ਗੁਰੂ ਜੀ ਉਸ ਨਾਲ ਸੰਸਕ੍ਰਿਤ ਭਾਸ਼ਾ ਵਿਚ ਹੀ ਗੱਲ ਕਰਦੇ ਅਤੇ ਜੇ ਫ਼ਾਰਸੀ ਜਾਂ ਅਰਬੀ ਬੋਲਣ ਵਾਲਾ ਆਲਮ ਜਾਂ ਮੌਲਵੀ ਮਿਲਦਾ ਤਾਂ ਉਸ ਨਾਲ ਉਸੇ ਦੀ ਭਾਸ਼ਾ ਵਿਚ ਗੱਲ ਕਰਦੇ ਸਨ। ਉਨ੍ਹਾਂ ਵਰਗੇ ਸ਼ਬਦ ਜਾਂ ਪਦੇ ਉਸ ਸਮੇਂ ਕਈ ਭਗਤ ਜਾਂ ਸੰਪਰਦਾਵਾਂ ਦੇ ਮਹਾਤਮਾ ਪਹਿਲਾਂ ਤੋਂ ਹੀ ਰਚਦੇ ਆ ਰਹੇ ਸਨ, ਜਿਸ ਕਾਰਣ ਆਮ ਤੌਰ 'ਤੇ ਗੁਰੂ ਜੀ ਦੇ ਪਦਿਆਂ ਦਾ ਭਾਵ ਲੋਕ ਸਮਝ ਲਿਆ ਕਰਦੇ ਸਨ। ਗੁਰੂ ਜੀ ਨੇ ਆਪਣੇ ਦੁਆਰਾ ਪ੍ਰਯੋਗ ਸੰਸਕ੍ਰਿਤ ਜਾਂ ਫ਼ਾਰਸੀ ਸ਼ਬਦਾਵਲੀ ਨੂੰ ਪੰਜਾਬੀ-ਰੰਗ ਵਿਚ ਰੰਗ ਲਿਆ। ਭਾਸ਼ਾ ਸੰਬੰਧੀ ਇਹ ਬਹੁਤ ਹੀ ਮੁੱਲਵਾਨ ਸੋਧ ਹੈ। ਅਸੀਂ ਜਾਣਦੇ ਹਾਂ ਕਿ ਅਮਰੀਕਨ ਤੇ ਬ੍ਰਿਟਨ ਅੰਗਰੇਜ਼ੀ ਦੇ ਕਈ ਸ਼ਬਦ-ਜੋੜਾਂ ਤੇ ਉਨ੍ਹਾਂ ਦੇ ਉਚਾਰਣ ਉਪਰ ਸਥਾਨਕ ਪ੍ਰਭਾਵ ਮੌਜੂਦ ਹੈ। ਗੁਰੂ ਸਾਹਿਬ ਦੁਆਰਾ ਪ੍ਰਯੋਗ ਕੀਤੇ ਕੁਝ ਸ਼ਬਦਾਂ ਦੀ ਸੂਚੀ ਦੇਖੋ :

ਕਾਗ਼ਜ਼ (ਫ਼ਾਰਸੀ) - ਕਾਗਦ (ਪੰਜਾਬੀ ਰੂਪ)
ਨਿਮਾਜ਼ (ਫ਼ਾਰਸੀ) - ਨਿਵਾਜ (ਪੰਜਾਬੀ ਰੂਪ)
ਕਾਜ਼ੀ (ਫ਼ਾਰਸੀ) - ਕਾਦੀ (ਪੰਜਾਬੀ ਰੂਪ)
ਕੁਰਆਨ (ਅਰਬੀ) - ਕੁਰਾਣ (ਪੰਜਾਬੀ ਰੂਪ)
ਨੀਸ਼ਾਨ (ਫ਼ਾਰਸੀ) - ਨੀਸਾਣ (ਪੰਜਾਬੀ ਰੂਪ)
ਹਜ਼ੂਰ (ਫ਼ਾਰਸੀ) - ਹਦੂਰ (ਪੰਜਾਬੀ ਰੂਪ)

---

11. ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੨੧ ਉਪਰ ਇਹ ਸ਼ਬਦ ਦਰਜ ਹੈ।

ਪਾਤਸ਼ਾਹ (ਫ਼ਾਰਸੀ) - ਪਾਦਸਾਹ (ਪੰਜਾਬੀ ਰੂਪ)
ਕਿਤਾਬ (ਫ਼ਾਰਸੀ) - ਕਤੇਬ (ਪੰਜਾਬੀ ਰੂਪ)
ਵਕਤ (ਫ਼ਾਰਸੀ) - ਵਖਤ (ਪੰਜਾਬੀ ਰੂਪ)
ਦੋਜ਼ਖ਼ (ਫ਼ਾਰਸੀ) - ਦੋਜਕ (ਪੰਜਾਬੀ ਰੂਪ)
ਨਿਰਭਯ (ਸੰਸਕ੍ਰਿਤ) - ਨਿਰਭਉ (ਪੰਜਾਬੀ ਰੂਪ)
ਸ੍ਵੰਭੂ (ਸੰਸਕ੍ਰਿਤ) - ਸੈਭੰ (ਪੰਜਾਬੀ ਰੂਪ)
ਗਰਵ (ਸੰਸਕ੍ਰਿਤ) - ਗਰਬ (ਪੰਜਾਬੀ ਰੂਪ)
ਵਾਯੂ (ਸੰਸਕ੍ਰਿਤ) - ਵਾਉ (ਪੰਜਾਬੀ ਰੂਪ)

ਅਸੀਂ ਖੁਸ਼ਕਿਸਮਤ ਹਾਂ ਕਿ ਸਾਡੇ ਕੋਲ ਗੁਰੂ ਨਾਨਕ ਸਾਹਿਬ ਦੀ ਬਾਣੀ ਕਾਫ਼ੀ ਮਾਤਰਾ ਅਤੇ ਪ੍ਰਮਾਣੀਕ ਰੂਪ ਵਿਚ ਸੁਰੱਖਿਅਤ ਪਹੁੰਚੀ ਹੈ। ਸਾਡੇ ਕੋਲ ਉਨ੍ਹਾਂ ਦੇ ਨਾਂ ਉਪਰ ਦੋ ਤਰ੍ਹਾਂ ਦੀ ਬਾਣੀ ਮਿਲਦੀ ਹੈ:

ੳ. ਪ੍ਰਮਾਣੀਕ ਬਾਣੀ, ਜਿਹੜੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।
ਅ. ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਅਪ੍ਰਮਾਣੀਕ ਬਾਣੀ।

## ਪ੍ਰਮਾਣੀਕ ਬਾਣੀ

ਗੁਰੂ ਨਾਨਕ ਸਾਹਿਬ ਦੀ ਗੁਰੂ ਗ੍ਰੰਥ ਸਾਹਿਬ ਵਿਚ ਹੇਠ ਲਿਖੀ ਬਾਣੀ ਹੈ:
ਜਪੁ: ਮੰਗਲ (ਮੂਲਮੰਤਰ), ਦੋ ਸਲੋਕ, 38 ਪਉੜੀਆਂ
ਸਿਰੀ ਰਾਗ: 33 ਸ਼ਬਦ, 17 ਅਸਟਪਦੀਆਂ, 2 ਪਹਰੇ, ਵਾਰ (7 ਸਲੋਕ)
ਮਾਝ ਰਾਗ: 1 ਅਸਟਪਦੀ, ਵਾਰ (27 ਪਉੜੀਆਂ+45 ਸਲੋਕ)
ਗਉੜੀ ਰਾਗ: 20 ਸ਼ਬਦ, 18 ਅਸਟਪਦੀਆਂ, 2 ਛੰਤ
ਆਸਾ ਰਾਗ: 41 ਸ਼ਬਦ, 22 ਅਸਟਪਦੀਆਂ, ਪਟੀ (35 ਪਉੜੀਆਂ), 5 ਛੰਤ, ਵਾਰ (24 ਪਉੜੀਆ+45 ਸਲੋਕ)
ਗੂਜਰੀ ਰਾਗ: 2 ਸ਼ਬਦ, 5 ਅਸਟਪਦੀਆਂ
ਬਿਹਾਗੜਾ ਰਾਗ: ਵਾਰ (5 ਸਲੋਕ)
ਵਡਹੰਸ ਰਾਗ: 3 ਸ਼ਬਦ, 2 ਛੰਤ, 5 ਅਲਾਹਣੀਆਂ
ਸੋਰਠ ਰਾਗ: 12 ਸ਼ਬਦ, 4 ਅਸਟਪਦੀਆਂ, ਵਾਰ (2 ਸਲੋਕ)
ਧਨਾਸਰੀ ਰਾਗ: 9 ਸ਼ਬਦ, 2 ਅਸਟਪਦੀਆਂ, 3 ਛੰਤ
ਤਿਲੰਗ ਰਾਗ: 5 ਸ਼ਬਦ, 1 ਅਸਟਪਦੀ
ਸੂਹੀ ਰਾਗ: 9 ਸ਼ਬਦ, 5 ਅਸਟਪਦੀਆਂ, ਕੁਚਜੀ, ਸੁਚਜੀ, 5 ਛੰਤ, ਵਾਰ (21 ਸਲੋਕ)
ਬਿਲਾਵਲ ਰਾਗ: 4 ਸ਼ਬਦ, 2 ਅਸਟਪਦੀਆਂ, ਥਿਤੀ, 2 ਛੰਤ, ਵਾਰ (2 ਸਲੋਕ)
ਰਾਮਕਲੀ ਰਾਗ: 11 ਸ਼ਬਦ, 9 ਅਸਟਪਦੀਆਂ, ਓਅੰਕਾਰ (54 ਪਉੜੀਆਂ), ਸਿਧ ਗੋਸਟਿ (73 ਪਉੜੀਆਂ), ਵਾਰ (17 ਸਲੋਕ)

ਮਾਰੂ ਰਾਗ : 12 ਸ਼ਬਦ, 11 ਅਸਟਪਦੀਆਂ, 22 ਸੋਲਹੇ, ਵਾਰ (18 ਸਲੋਕ)
ਤੁਖਾਰੀ ਰਾਗ : 6 ਛੰਤ (ਬਾਰਹਮਾਹਾ ਛੰਤ-17 ਪਉੜੀਆਂ)
ਭੈਰਉ ਰਾਗ : 8 ਸ਼ਬਦ, ਇਕ ਅਸਟਪਦੀ
ਬਸੰਤ ਰਾਗ : 10 ਸ਼ਬਦ, 8 ਅਸਟਪਦੀਆਂ
ਸਾਰੰਗ ਰਾਗ : 3 ਸ਼ਬਦ, 2 ਅਸਟਪਦੀਆਂ, ਵਾਰ (33 ਸਲੋਕ)
ਮਲਾਰ ਰਾਗ : 9 ਸ਼ਬਦ, 5 ਅਸਟਪਦੀਆ, ਵਾਰ (28 ਪਉੜੀਆਂ + 24 ਸਲੋਕ)
ਪਰਭਾਤੀ ਬਿਭਾਗ ਰਾਗ : 17 ਸ਼ਬਦ, 7 ਅਸਟਪਦੀਆਂ
ਸਲੋਕ ਸਹਸਕ੍ਰਿਤੀ : 4
ਸਲੋਕ ਵਾਰਾਂ ਤੇ ਵਧੀਕ : 32

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ (ਮ :੧) ਦੇ 198 ਸ਼ਬਦ, ਤਿੰਨ ਵਾਰਾਂ (78 ਪਉੜੀਆਂ), 110 ਅਸਟਪਦੀਆਂ, 25 ਛੰਤ, 2 ਪਹਿਰੇ, 256 ਸਲੋਕਾਂ ਤੋਂ ਇਲਾਵਾ ਹੇਠ ਲਿਖੀਆਂ ਬਾਣੀਆਂ ਪ੍ਰਾਪਤ ਹੁੰਦੀਆਂ ਹਨ :

1. ਜਪੁ : ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬਾਣੀ ਸਿੱਖਾਂ ਵਿਚ ਸਭ ਤੋਂ ਵੱਧ ਲੋਕਪ੍ਰਿਅ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧-੮ ਤੀਕ ਦਰਜ ਇਸ ਬਾਣੀ ਦੇ ਆਰੰਭ ਵਿਚ 'ਮੂਲਮੰਤਰ'[12] (ਮੰਗਲਾਚਰਣ ਦੇ ਰੂਪ ਵਿਚ)

> ੧ਓ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰ
> ਅਕਾਲਿਮੂਰਤ ਅਜੂਨੀ ਸੈਭੰ ਗੁਰਪ੍ਰਸਾਦਿ ॥[13]

ਤੋ ਉਪਰੰਤ ਇਕ 'ਸਲੋਕ'[14] ਦਿੱਤਾ ਹੈ :

> ਆਦਿ ਸਚੁ ਜੁਗਾਦਿ ਸਚੁ ॥
> ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

---

12. 'ਮੂਲਮੰਤਰ' ਤੋਂ ਭਾਵ ਮੁੱਖ ਸਿੱਖਿਆ ਹੈ। ਇਸਦਾ ਉਚਾਰਣ ਪਹਿਲੀ ਵੇਰ ਗੁਰੂ ਜੀ ਨੇ ਸੁਲਤਾਨਪੁਰ ਵਿਖੇ ਵੇਈਂ ਨਦੀ ਵਾਲੀ ਘਟਨਾ ਮੌਕੇ ਕੀਤਾ ਸੀ।
13. ਬਾਬੇ ਮੋਹਣ ਵਾਲੀ ਪੋਥੀ ਵਿਚ ਮੂਲਮੰਤਰ ਦਾ ਇਕ ਹੋਰ ਰੂਪ ਇਸ ਤਰ੍ਹਾਂ ਵੀ ਮਿਲਦਾ ਹੈ : ੧ਓ ਸਤਿ ਗੁਰੁ ਪਰਸਾਦ ਸਚ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਾਲ ਮੂਰਤਿ ਅਜੂਨੀ ਸੰਭਉ ॥
    ਇਸੇ ਪੋਥੀ ਦੇ 'ਰਾਮਕਲੀ ਰਾਗ' ਦੇ ਸ਼ੁਰੂ ਵਿਚ ਇਕ ਵੱਖਰਾ ਰੂਪ ਇਹ ਵੀ ਹੈ : ੧ਓ ਸਤਿਗੁਰੂ ਪਰਸਾਦੁ ਸਚਨਾਮੁ ਕਰਤਾਰੁ ਅਕਾਲਮੂਰਤਿ ਅਜੂਨੀ ਸੰਭਉ ਗੁਰੂ ਪੂਰੇ ਕੇ ਪ੍ਰਾਸਾਦਿ ॥
14. ਇਸ ਤਰ੍ਹਾਂ ਦਾ ਸਲੋਕ ਗੁਰੂ ਅਰਜਨ ਸਾਹਿਬ ਰਚਿਤ ਸੁਖਮਨੀ ਸਾਹਿਬ ਦੀ 17 ਵੀਂ ਅਸਟਪਦੀ ਵੀ ਆਇਆ ਹੈ :
    (ਸੁਖਮਨੀ) ਆਦਿ ਸਚੁ ਜੁਗਾਦਿ ਸਚੁ ॥
    (ਜਪੁ) - - - -
    (ਸੁਖਮਨੀ) ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥
    (ਜਪੁ) - ਭੀ -- - ਭੀ -॥

'ਜਪੁ' ਦੀਆਂ ਕੁਲ 38 ਪਉੜੀਆਂ ਹਨ। ਪਉੜੀਆਂ ਦੀਆਂ ਪੰਕਤੀਆਂ ਦੀ ਗਿਣਤੀ ਵੱਖ-ਵੱਖ ਹੈ। ਇਨ੍ਹਾਂ ਪਉੜੀਆਂ ਦੇ ਵਿਸ਼ੇ-ਵਸਤੂ ਨੂੰ ਧਿਆਨ ਨਾਲ ਵੇਖੀਏ ਤਾਂ ਸਮਝ ਆਉਂਦੀ ਹੈ ਕਿ ਇਹ ਪਉੜੀਆਂ ਗੁਰੂ ਨਾਨਕ ਸਾਹਿਬ ਨੇ ਵੱਖ-ਵੱਖ ਮੌਕਿਆਂ ਉਪਰ ਉਚਾਰਣ ਕੀਤੀਆਂ ਸਨ। ਉਦਾਹਰਣ ਦੇ ਤੌਰ 'ਤੇ 22ਵੀਂ ਪਉੜੀ 'ਪਾਤਾਲਾ ਪਾਤਾਲ ਲਖ...' ਬਗ਼ਦਾਦ ਫੇਰੀ ਦੌਰਾਨ ਅਤੇ 28 ਵੀਂ ਤੋਂ 30 ਵੀਂ ਤਕ ਦੀਆਂ ਪਉੜੀਆਂ ਯੋਗੀਆਂ ਨਾਲ ਕਿਸੇ ਮਿਲਣੀ ਮੌਕੇ ਉਚਾਰੀਆਂ ਗਈਆਂ ਸਨ। ਗੁਰੂ ਨਾਨਕ ਸਾਹਿਬ ਦੇ ਆਦੇਸ਼ ਉਪਰ ਭਾਈ ਲਹਿਣਾ ਨੇ ਇਨ੍ਹਾਂ 38 ਪਉੜੀਆਂ ਦੀ ਮੌਜੂਦਾ ਤਰਤੀਬ ਕਰਕੇ ਜਿਹੜਾ ਸੰਗ੍ਰਹਿ ਤਿਆਰ ਕੀਤਾ, ਗੁਰੂ ਨਾਨਕ ਸਾਹਿਬ ਨੇ ਉਸਦਾ ਨਾਂ 'ਜਪੁ' ਰਖਿਆ। ਸੰਗਤਾਂ ਪਿਆਰ ਤੇ ਆਦਰ ਕਰਕੇ ਇਸਨੂੰ 'ਜਪੁ ਜੀ' ਕਹਿੰਦੀਆਂ ਹਨ। ਇਸ ਬਾਣੀ ਦੀ ਸਮਾਪਤੀ ਇਕ ਸਲੋਕ[15] 'ਪਵਣ ਗੁਰੂ ਪਾਣੀ ਪਿਤਾ...' ਨਾਲ ਹੁੰਦੀ ਹੈ।

'ਜਪੁ' ਬਾਣੀ ਦੇ ਹੁਣ ਤੀਕ 250 ਤੋਂ ਵੱਧ ਟੀਕੇ ਅਤੇ ਅੰਗਰੇਜ਼ੀ, ਹਿੰਦੀ, ਜਰਮਨ, ਗੁਜਰਾਤੀ, ਮਰਾਠੀ, ਉਰਦੂ ਆਦਿ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕੇ ਹਨ। ਇਹ ਸਮਝਿਆ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਅਤੇ ਗੁਰੂ ਗ੍ਰੰਥ ਸਾਹਿਬ ਦਾ ਸਾਰ ਇਸੇ ਬਾਣੀ ਪ੍ਰਾਪਤ ਹੋ ਜਾਂਦਾ ਹੈ। ਇਹੀ ਕਾਰਣ ਹੈ ਕਿ ਇਸ ਬਾਣੀ ਨੂੰ ਨਿੱਤਨੇਮ ਦੀਆਂ ਬਾਣੀਆਂ ਵਿਚ ਵੀ ਸ਼ਾਮਲ ਕੀਤਾ ਗਿਆ ਹੈ।

### ਵਿਸ਼ਾ-ਵਸਤੂ :

1. 'ਮੂਲਮੰਤਰ' ਵਿਚ ਪ੍ਰਭੂ ਦੇ ਸਰੂਪ ਅਤੇ ਮਨੁੱਖ ਦੀਆਂ ਪ੍ਰਮੁੱਖ ਲੋੜਾਂ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ।

---

15. ਇਸ ਸਲੋਕ ਦੇ ਰਚਨਾਕਾਰ ਨੂੰ ਲੈ ਕੇ ਕੁਝ ਵਿਦਵਾਨ ਇਹ ਮੰਨਦੇ ਹਨ ਕਿ ਇਹ ਸਲੋਕ ਗੁਰੂ ਅੰਗਦ ਸਾਹਿਬ ਦਾ ਹੈ। ਕਿਉਂ ਕਿ 'ਮਾਝ ਦੀ ਵਾਰ' ਇਸ ਨਾਲ ਮਿਲਦਾ-ਜੁਲਦਾ ਇਕ ਸਲੋਕ ਮ: ੨ ਦਾ ਵੀ ਮਿਲਦਾ ਹੈ। ਦੇਖੋ, ਗੁਰੂ ਗ੍ਰੰਥ ਸਾਹਿਬ, ਪੰਨਾ ੧੪੬

    (ਮ: ੨) **ਪਉਣੁ** ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
    (ਜਪੁ) ਪਵਣੁ - - - - - -
    **ਦਿਨਸੁ** ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
    ਦਿਵਸੁ - - - - - -
    ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥
    - - - - -
    ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
    - - - - -
    ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
    - - - - -
    ਨਾਨਕ ਤੇ ਮੁਖ ਉਜਲੇ **ਹੋਰ** ਕੇਤੀ ਛੁਟੀ ਨਾਲਿ॥
    ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥

2. ਸਲੋਕ 'ਆਦਿ ਸਚੁ...' ਵਿਚ ਸੱਚ ਦੇ ਮਹੱਤਵ ਨੂੰ ਦ੍ਰਿੜ੍ਹ ਕਰਵਾਇਆ ਹੈ।
3. ਪਹਿਲੀ ਪਉੜੀ ਵਿਚ ਦਸਿਆ ਹੈ ਕਿ ਮਨੁੱਖ ਹਉਮੈ ਕਾਰਨ ਧਰਮ-ਕਰਮ ਵਿਚ ਜੀਵਨ ਵਿਅਰਥ ਗੰਵਾ ਦਿੰਦਾ ਹੈ। ਮਨੁੱਖ ਨੂੰ ਸੱਚ ਦੇ ਲੜ ਲਗਣ ਦੀ ਸਿੱਖਿਆ ਦਿੱਤੀ ਹੈ।
4. ਦੂਜੀ ਪਉੜੀ ਵਿਚ ਸਹਿਜ ਜੀਵਨ ਨੂੰ ਉੱਤਮ ਜੀਵਨ ਦਸਿਆ ਹੈ।
5. ਤੀਜੀ ਪਉੜੀ ਵਿਚ ਮਨੁੱਖ ਨੂੰ ਸਵੈ-ਕੈਦ 'ਚੋਂ ਸੁਤੰਤਰ ਹੋ ਕੇ, ਬ੍ਰਹਿਮੰਡੀ ਚੇਤਨਾ ਦਾ ਹਿੱਸਾ ਬਣਨ ਦੀ ਨਸੀਹਤ ਹੈ।
6. ਚੌਥੀ ਤੋਂ ਪਉੜੀ ਵਿਚ ਫ਼ਜ਼ੂਲ ਦੇ ਕਰਮ-ਕਾਂਡਾਂ ਦੀ ਥਾਂ ਉੱਚਾ-ਆਦਰਸ਼ ਰਖਣ ਲਈ ਕਿਹਾ ਹੈ।
7. ਅੱਠਵੀਂ ਤੋਂ ਗਿਆਰਵੀਂ ਪਉੜੀ ਮਨੁੱਖ ਨੂੰ ਮਹਾਂਪੁਰਸ਼ਾਂ ਦੇ ਬਚਨਾਂ ਨੂੰ ਚੰਗੀ ਤਰ੍ਹਾਂ ਸੁਣਨ ਦਾ ਮਹੱਤਵ ਦਸਦੀ ਹੈ।
8. ਬਾਰਵੀਂ ਤੋਂ ਪੰਦਰਵੀਂ ਪਉੜੀਆਂ ਮਨੁੱਖ ਦੇ ਵੱਡੇ ਅਨੁਭਵਾਂ ਨੂੰ ਜੀਵਨ ਵਿਚ ਅਪਣਾਉਣ ਦੀ ਮਹੱਤਾ ਦਸਦੀਆਂ ਹਨ।
9. 16 ਵੀਂ ਤੋਂ 19 ਵੀਂ ਪਉੜੀਆ ਵਿਚ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਉਹ ਵਿਸ਼ਾਲ ਬ੍ਰਹਿਮੰਡ ਵਿਚ ਬੜਾ ਮਾਮੂਲੀ ਜੀਵ ਹੈ।
10. ਪਰੰਤੂ ਉਹ ਮਹਾਨ ਬਣ ਸਕਦਾ ਹੈ, ਜੇ ਖ਼ੁਦ ਨੂੰ ਪਰਮਾਤਮਾ ਵਰਗੇ ਵੱਡੇ-ਆਦਰਸ਼ ਪ੍ਰਤੀ ਸਮਰਪਿਤ ਕਰ ਦੇਵੇ। ਇਹ ਸੋਝੀ 20 ਵੀਂ ਤੋਂ 27 ਵੀਂ ਪਉੜੀ ਵਿਚ ਦਿੱਤੀ ਹੈ।
11. 28 ਵੀਂ ਤੋਂ 31 ਵੀਂ ਪਉੜੀਆਂ ਵਿਚ ਯੋਗ-ਸਾਧਨਾ ਦੀ ਨੈਤਿਕ ਕਦਰਾਂ-ਕੀਮਤਾਂ ਦੀ ਮਹੱਤਤਾ ਬਿਆਨ ਕੀਤੀ ਹੈ।
12. 32 ਵੀਂ ਤੇ 33 ਵੀਂ ਪਉੜੀ ਵਿਚ ਮਨੁੱਖ ਨੂੰ ਅੰਤਰਮੁਖੀ ਹੋਣ ਲਈ ਕਿਹਾ ਹੈ।
13. 34 ਵੀਂ ਤੋਂ 37 ਵੀਂ ਪਉੜੀ ਵਿਚ ਮਨੁੱਖ ਨੂੰ ਆਪਣੀ ਸ਼ਖ਼ਸੀਅਤ ਲਈ ਕੁਝ ਬੁਨਿਆਦੀ ਗੱਲਾਂ ਸਾਰ ਵਿਚ ਸਮਝਾਈਆਂ ਗਈਆਂ ਹਨ। ਬ੍ਰਹਿਮੰਡੀ ਸੋਝੀ, ਬਿਬੇਕ, ਸਖ਼ਤ ਮਿਹਨਤ, ਪ੍ਰਭੂ ਦੀ ਕਿਰਪਾ ਨਾਲ ਹੀ ਮਨੁੱਖ ਪ੍ਰਵਾਨ ਚੜ੍ਹਦਾ ਹੈ।
14. 38 ਵੀਂ ਪਉੜੀ ਵਿਚ ਉੱਚ ਨੈਤਿਕਤਾ ਨੂੰ ਆਦਰਸ਼ ਰੂਪ ਵਿਚ ਪੇਸ਼ ਕੀਤਾ ਹੈ।
15. ਸਲੋਕ 'ਪਵਣੁ ਗੁਰੂ ਪਾਣੀ ਪਿਤਾ...' ਵਿਚ ਜਪੁਜੀ ਦੇ ਆਦਰਸ਼ ਮਨੁੱਖ ਦੀ ਜੈ ਜੈ ਕਾਰ ਕੀਤੀ ਗਈ ਹੈ।

**2. ਵਾਰਾਂ :** ਗੁਰੂ ਗ੍ਰੰਥ ਸਾਹਿਬ ਵਿਚ ਕੁਲ 22 ਵਾਰਾਂ ਵਿਚੋਂ ਤਿੰਨ ਵਾਰਾਂ ਗੁਰੂ ਨਾਨਕ ਸਾਹਿਬ (ਮ : ੧) ਦੀਆਂ ਹਨ। 'ਵਾਰ' ਪੰਜਾਬੀ ਸਾਹਿਤ ਦਾ ਉਹ ਕਾਵਿ-ਰੂਪ ਹੈ, ਜਿਸ ਵਿਚ ਨਾਇਕ ਤੇ ਖਲਨਾਇਕ **ਮਾਝ ਦੀ ਵਾਰ :** ਦਰਮਿਆਨ ਯੁੱਧ ਦਾ ਵਰਣਨ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਵਿਚ 'ਗੁਰਮੁਖ'

ਨਾਇਕ ਅਤੇ 'ਮਨਮੁਖ' ਖਲਨਾਇਕ ਹੈ। ਗੁਰੂ ਨਾਨਕ ਸਾਇਬ ਦੀ ਪਹਿਲੀ ਵਾਰ ਰਾਗ ਮਾਝ ਦੇ ਪੰਨਾ ੧੩੭ ਤੋਂ ੧੫੦ ਤਕ ਦਰਜ਼ ਹੈ। ਆਮ ਤੌਰ 'ਤੇ ਇਹ ਵਾਰਾਂ ਸਲੋਕਾਂ ਅਤੇ ਪਉੜੀਆਂ ਦਾ ਸੰਗ੍ਰਹਿ ਹਨ। ਵਿਦਵਾਨਾਂ ਦਾ ਮੰਨਣਾ ਹੈ ਕਿ ਵਾਰ ਕਾਵਿ-ਰੂਪ ਵਿਚ ਕੇਵਲ ਪਉੜੀਆਂ ਹੀ ਹੁੰਦੀਆਂ ਸਨ। ਅਤੇ, ਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਉਨ੍ਹਾਂ ਰਚਿਤ ਵਾਰਾਂ ਵਿਚ ਪਉੜੀਆਂ ਹੀ ਸਨ। ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਪਉੜੀਆਂ ਦੇ ਨਾਲ ਦੂਜੇ ਬਾਣੀਕਾਰਾਂ ਦੇ ਸਲੋਕ ਵੀ ਪਉੜੀਆਂ ਦੇ ਨਾਲ ਦਰਜ਼ ਕਰ ਦਿੱਤੇ।

'ਮਾਝ ਦੀ ਵਾਰ' ਨੂੰ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਉਪਰ ਗਾਇਣ ਕਰਨ ਵਾਲਾ ਸੰਕੇਤ ਛੇਵੇਂ ਗੁਰੂ, ਹਰਿਗੋਬਿੰਦ ਜੀ ਨੇ ਦਰਜ਼ ਕੀਤਾ ਸੀ। ਇਸ ਵਾਰ ਵਿਚ 46 ਸਲੋਕ ਤੇ 27 ਪਉੜੀਆਂ ਹਨ। ਸਾਰੀਆਂ ਪਉੜੀਆਂ ਅਤੇ 29 ਸਲੋਕ ਗੁਰੂ ਨਾਨਕ ਸਾਹਿਬ ਦੇ ਅਤੇ 17 ਸਲੋਕ ਮ: ੨, ਮ: ੩ ਤੇ ਮ: ੪ ਦੇ ਵੀ ਹਨ। ਪਉੜੀਆਂ ਵਿਚ ਅਧਿਆਤਮਕ ਤੇ ਦਾਰਸ਼ਨਿਕ ਵਸਤੂ ਹੈ ਤਾਂ ਸਲੋਕਾਂ ਵਿਚ ਧਰਮ ਦੇ ਨਾਂ ਉਪਰ ਫੈਲੇ ਕਰਮ ਕਾਂਡਾਂ ਤੇ ਫ਼ਜ਼ੂਲ ਦੇ ਵਿਚਾਰਾਂ ਦਾ ਖੰਡਨ ਕੀਤਾ ਹੈ। 27 ਪਉੜੀਆਂ ਦੀ ਵਿਚਾਰ ਇਸ ਪ੍ਰਕਾਰ ਹੈ:

1. ਪਹਿਲੇ ਸਲੋਕਾਂ ਵਿਚ ਗੁਰੂ ਦੀ ਮਹਿਮਾ ਦਸੀ ਹੈ ਅਤੇ ਮਨੁੱਖੀ ਜੀਵਨ ਨੂੰ ਦਸ ਹਿੱਸਿਆਂ ਵਿਚ ਵੰਡ ਕੇ ਦਸਿਆ ਹੈ ਕਿ ਇਹ ਵਿਅਰਥ ਜਾ ਰਿਹਾ ਹੈ। ਜਿਵੇਂ ਕਰਤਾਪੁਰਖ ਨੂੰ ਭਾਉਂਦਾ ਹੈ, ਉਹੀ ਕੁਝ ਹੁੰਦਾ ਹੈ। ਕੇਵਲ ਗੁਰਮੁਖ ਦਾ ਜਨਮ ਸਕਾਰਥ ਹੈ।
2. ਵਾਹਿਗੁਰੂ ਨੇ ਬੜਾ ਅਦਭੁਤ ਸਰੀਰ ਦਿੱਤਾ ਹੈ ਜੋ ਸੱਚੇ ਗੁਰੂ ਦੀ ਸ਼ਰਣ ਨਾ ਮਿਲਣ ਕਰਕੇ ਵਿਅਰਥ ਚਲਾ ਜਾਂਦਾ ਹੈ। ਧਰਮੀ ਮਨੁੱਖ ਉਹੀ ਜੋ ਨੇਕ ਕੰਮ ਕਰੇ। ਪਰ, ਇਹ ਸਭ ਕੁਝ ਵਾਹਿਗੁਰੂ ਦੀ ਮਰਜ਼ੀ ਅਨੁਸਾਰ ਹੀ ਹੁੰਦਾ ਹੈ। ਉਸੇ ਨੇ ਹੀ ਮੋਹ ਤੇ ਤ੍ਰਿਸ਼ਨਾ ਪੈਦਾ ਕਰਕੇ ਜੀਵ ਨੂੰ ਦੁਬਿਧਾ ਵਿਚ ਪਾਇਆ ਹੋਇਆ ਹੈ।
3. ਮੰਨੋਂ ਕਿ ਇਹ ਸਾਰਾ ਖੇਲ ਹੈ। ਇਸ ਖੇਲ ਵਿਚ ਕਈਆਂ ਨੂੰ ਵਾਹਿਗੁਰੂ ਆਪਣੇ ਨਾਲ ਜੋੜ ਲੈਂਦਾ ਹੈ ਤੇ ਕਈਆ ਨੂੰ ਵਿਛੋੜ ਦਿੰਦਾ ਹੈ। ਉਸਨੂੰ ਚੰਗੇ ਲਗਦੇ ਹਨ ਉਹ ਪਰਿਵਾਰਕ ਕੰਮਾਂ-ਧੰਦੀਆਂ ਵਿਚ ਵੀ ਉਸਨੂੰ ਵਿਸਾਰਦੇ ਨਹੀ।
4. ਮੂਰਖ ਮਨੁੱਖ ਸੰਸਾਰਕ ਚੀਜ਼ਾਂ ਨਾਲ ਸੰਬੰਧ ਜੋੜ ਕੇ ਦੁਖੀ ਹੁੰਦਾ ਹੈ।
5. ਤ੍ਰਿਸ਼ਣਾ ਕਾਰਨ ਇਸਨੂੰ ਸ਼ਾਂਤੀ ਨਹੀਂ ਮਿਲਦੀ।
6. ਦੁਨਿਆਵੀ ਸਿਆਣਪਾਂ ਜੀਵ ਦੇ ਕੰਮ ਨਹੀਂ ਆਉਂਦੀਆਂ।
7. ਝੂਠ ਨਾਲ ਜੁੜ ਦੇ ਦੁੱਖ ਹੀ ਮਿਲਦਾ ਹੈ।
8. ਦੁਨਿਆਵੀ ਪਦਾਰਥਾਂ ਨੂੰ 'ਆਪਣਾ' ਸਮਝਣਾ ਦੁੱਖ ਦਾ ਕਾਰਣ ਹੈ।
9. ਮਾਇਕ ਪਦਾਰਥਾਂ ਵਿਚ ਉਲਝ ਕੇ ਮਨੁੱਖ ਆਪਣੀ ਅਸਲੀਅਤ ਭੁੱਲ ਕੇ ਦੁੱਖੀ ਹੁੰਦਾ ਹੈ।

10. ਜਾਤ-ਪਾਤ ਵੀ ਕਿਸੇ ਦਾ ਕੁਝ ਸਵਾਰਦੀ ਨਹੀ।
11. ਪ੍ਰਭੂ ਦੇ ਉਪਕਾਰਾਂ ਨੂੰ ਭੁਲਣਾ ਠੀਕ ਨਹੀ।
12. ਜਦੋਂ ਤੀਕ ਜੀਵ ਦੇ ਅੰਦਰ ਖੋਟ ਹੈ, ਉਹ ਪ੍ਰਭੂ ਤੋਂ ਦੂਰ ਰਹਿੰਦਾ ਹੈ। ਪਰੰਤੂ ਜਦੋਂ ਇਸਨੂੰ ਗੁਰੂ ਦੀ ਸ਼ਰਨ ਪ੍ਰਾਪਤ ਹੋ ਜਾਂਦੀ ਹੈ ਤਾਂ ਇਹ ਖੋਟਿਓਂ ਖਰਾ ਹੋ ਜਾਂਦਾ ਹੈ।
13. ਗੁਰੂ ਦੇ ਸਨਮੁਖ ਹੋਇਆਂ ਮਨੁੱਖ ਪਦਾਰਥਾਂ ਦੀ ਥਾਂ ਪ੍ਰਭੂ ਨੂੰ ਆਪਣਾ ਸਾਥੀ ਸਮਝਣ ਲਗਦਾ ਹੈ।
14. ਗੁਰੂ ਦੇ ਦਸੇ ਮਾਰਗ ਉਪਰ ਚੱਲ ਕੇ ਹੀ ਸੱਚਾ ਸੁੱਖ ਮਿਲਦਾ ਹੈ।
15. ਪ੍ਰਭੂ ਦਾ ਨਾਮ ਹੀ ਕਲਿਆਣਕਾਰੀ ਹੈ।
16. ਮਨ ਪਿੱਛੇ ਲਗਣ ਕਾਰਣਅਹੰਕਾਰ ਵਧਦਾ ਹੈ ਤੇ ਮਨੁੱਖ ਦੁੱਖੀ ਹੁੰਦਾ ਹੈ।
17. ਨਾਮ ਗੁਰੂ ਤੋਂ ਮਿਲਦਾ ਹੈ ਅਤੇ ਮਨ ਪਿੱਛੇ ਲਗ ਕੇ ਜੀਵਨ ਵਿਅਰਥ ਚਲਾ ਜਾਂਦਾ ਹੈ।
18. ਗੁਰੂ ਪਾਸੋਂ ਪ੍ਰੇਮ ਰੂਪੀ ਭੋਜਨ ਜਿਸਨੂੰ ਪ੍ਰਾਪਤ ਹੁੰਦਾ ਹੈ, ਉਸਦੇ ਜੀਵਨ ਵਿਚ ਖੇੜਾ ਆ ਜਾਂਦਾ ਹੈ।
19. ਲਾਲਚ ਕਾਰਣ ਤ੍ਰਿਸ਼ਣਾ ਦੀ ਅੱਗ ਹੋਰ ਭੜਕਦੀ ਹੈ ਅਤੇ ਕੇਵਲ ਗੁਰੂ ਦੇ ਉਪਦੇਸ਼ ਨਾਲ ਹੀ ਇਹ ਅੱਗ ਸ਼ਾਂਤ ਹੁੰਦੀ ਹੈ।
20. ਗੁਰੂ ਤੋਂ ਹੀ ਇਹ ਸੋਝੀ ਹੁੰਦੀ ਹੈ ਕਿ ਮੌਤ ਅੱਅ ਹੈ।
21. ਧਰਮ ਗ੍ਰੰਥਾਂ ਦੇ ਪਾਠ ਤੇ ਧਾਰਮਿਕ ਭੇਖ ਮਨੁੱਖ ਦੀਆਂ ਮਨੋਪ੍ਰਵਿਰਤੀਆਂ ਨਹੀ ਬਦਲ ਸਕਦੇ; ਕੇਵਲ ਪ੍ਰਭੂ ਦਾ ਨਾਮ ਹੀ ਅਜਿਹਾ ਕਰ ਸਕਦਾ ਹੈ।
22. ਜੋ ਪ੍ਰਭੂ ਨੂੰ ਪਿਆਰ ਕਰਦੇ ਹਨ, ਪ੍ਰਭੂ ਉਨ੍ਹਾਂ ਨੂੰ ਪਿਆਰ ਕਰਦਾ ਹੈ।
23. ਅਜਿਹੇ ਪ੍ਰੇਮੀ ਦਾ ਵਿਾਰਾਂ ਤੋਂ ਖਹਿੜਾ ਛੁੱਟ ਜਾਂਦਾ ਹੈ ਤੇ ਉਹ ਸੱਚੇ ਰਾਹ ਦੇ ਪਾਂਧੀ ਬਣ ਜਾਂਦੇ ਹਨ।
24. ਜਿਸ ਮਨੁੱਖ ਉਪਰ ਪ੍ਰਭੂ ਪ੍ਰਸੰਨ ਹੋਵੇ ਉਸਨੂੰ ਨਾਮ ਦੀ ਦਾਤ ਦਿੰਦਾ ਹੈ।
25. ਨਾਮ ਮਿਲਣ ਨਾਲ ਕੋਈ ਚਿੰਤਾ ਜਾਂ ਝੋਰਾ ਨਹੀ ਰਹਿੰਦਾ।
26. ਜਿਨ੍ਹਾਂ ਨੂੰ ਪ੍ਰਭੂ ਦੇ ਨਾਮ ਦੀ ਦਾਤ ਮਿਲਦੀ ਹੈ, ਉਹ ਪ੍ਰਭੂ ਦਾ ਹੀ ਰੂਪ ਹੋ ਜਾਂਦੇ ਹਨ।
27. ਇਸ ਤਰ੍ਹਾਂ ਦੇ ਸਫ਼ਲ ਮਨੁੱਖਾਂ ਨੂੰ ਆਦਰ-ਸਤਿਕਾਰ ਮਿਲਦਾ ਹੈ, ਜਿਨ੍ਹਾਂ ਨੂੰ ਸਿਫ਼ਤਾਂ ਦਾ ਮਾਲਕ ਪ੍ਰਭੂ ਮਿਲ ਪੈਂਦਾ ਹੈ।

**ਆਸਾ ਦੀ ਵਾਰ:** ਰਾਗ ਆਸਾ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੨ ਤੋਂ ੪੭੫ ਤਕ ਦਰਜ ਗੁਰੂ ਨਾਨਕ ਸਾਇਬ ਰਚਿਤ, ਸਭ ਤੋਂ ਲੰਬੀ ਗਾਉਣ ਵਾਲੀ ਰਚਨਾ ਹੈ। ਆਮ ਤੌਰ 'ਤੇ ਸਾਰੇ ਗੁਰਦੁਆਰਿਆਂ ਵਿਚ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਇਸ ਬਾਣੀ ਦਾ ਗਾਇਣ ਹੁੰਦਾ ਹੈ। 24 ਪਉੜੀਆਂ ਅਤੇ 45 ਸਲੋਕਾਂ ਵਾਲੀ ਇਹ ਇਕ ਗੰਭੀਰ ਤੇ ਪ੍ਰੌਢ ਬਾਣੀ ਮੰਨੀ ਜਾਂਦੀ ਹੈ। ਪਉੜੀਆ ਵਿਚ ਅਧਿਆਤਮਕ ਸਵਰੂ ਹੈ ਅਤੇ ਸਲੋਕਾਂ ਵਿਚ ਸਮਾਜਿਕ ਤੇ ਰਾਜਨੀਤਕ ਵਸਤੂ

ਹੈ। ਪਾਖੰਡ ਖੰਡਨ ਇਸ ਬਾਣੀ ਦਾ ਮੁੱਖ ਉਦੇਸ਼ ਹੈ। ਪਉੜੀ ਵਾਰ ਇਸਦੇ ਵਿਸ਼ਾ-ਵਸਤੂ ਉਪਰ ਨਜ਼ਰ ਪਾਉਂਦੇ ਹਾਂ:

1. ਬ੍ਰਹਿਮੰਡ ਦੀ ਰਚਨਾ ਕਰਕੇ, ਪ੍ਰਭੂ ਉਸ ਦੀ ਕਾਰਗੁਜ਼ਾਰੀ ਉਪਰ ਸੰਤੁਸ਼ਟ ਹੈ।
2. ਜੀਵ ਜਗਮ ਵਿਚ ਸੱਚ ਦੀ ਪ੍ਰਾਪਤੀ ਲਈ ਆਉਂਦਾ ਹੈ, ਉਸਨੂੰ ਆਪਣੇ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ।
3. ਜਿਹੜੇ ਲੋਕ ਭੋਗ-ਵਿਲਾਸ ਵਿਚ ਪੈ ਜਾਂਦੇ ਹਨ, ਉਨ੍ਹਾਂ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ।
4. ਜਿਸ ਮਨੁੱਖ ਉਪਰ ਪ੍ਰਭੂ ਪ੍ਰਸੰਨ ਹੁੰਦਾ ਹੈ, ਉਸਨੂੰ ਗੁਰੂ ਮਿਲਣਾ ਦਿੰਦਾ ਹੈ; ਜਿਸ ਕਾਰਣ ਉਹ ਮਨੁੱਖ ਆਪਣਾ ਅਹੰਕਾਰ ਤਿਆਗ ਕੇ ਪ੍ਰਭੂ ਦੀ ਸ਼ਰਨ ਵਿਚ ਚਲਾ ਜਾਂਦਾ ਹੈ।
5. ਪ੍ਰਭੂ ਦਾ ਨਾਮ ਸਾਰੇ ਦੁੱਖਾਂ ਤੋਂ ਬਚਾ ਸਕਦਾ ਹੈ। ਜੀਵ ਨੂੰ ਸਮਝਣਾ ਚਾਹੀਦਾ ਹੈ ਕਿ ਉਸਨੇ ਜਗਤ ਵਿਚ ਹਮੇਸ਼ਾ ਨਹੀ ਰਹਿਣਾ, ਇਸ ਲਈ ਉਸਨੂੰ ਚੰਗੀ (ਨੇਕ) ਕਮਾਈ ਕਰਨੀ ਚਾਹੀਦੀ ਹੈ।
6. ਗੁਰੂ ਤੋਂ ਬਿਨਾਂ ਪ੍ਰਭੂ ਦੀ ਸਮਝ ਨਹੀ ਆਉਂਦੀ।
7. ਉੱਚ-ਸਦਾਚਾਰਮਕ ਗੁਣਾਂ ਤੋਂ ਬਿਨਾਂ ਮਨੁੱਖ ਨਾਮ ਵੀ ਨਹੀ ਜਪ ਸਕਦਾ।
8. ਮਨ ਪਿੱਛੇ ਚੱਲਣ ਵਾਲੇ ਮਨੁੱਖ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ।
9. ਜਿਹੜੇ ਮਨੁੱਖ ਨਿਗਰ ਰਹਿ ਕੇ ਪ੍ਰਭੂ ਦੀ ਵਡਿਆਈ ਕਰਦੇ ਹਨ, ਉਹ ਪ੍ਰਭੂ ਨੂੰ ਚੰਗੇ ਲਗਦੇ ਹਨ।
10. ਚੰਗੇ ਪੁਰਸ਼ਾਂ ਦੀ ਸੰਗਤ ਕਰਨ ਨਾਲ ਮਾਇਆ ਤੇ ਮੋਹ ਤੋਂ ਛੁਟਕਾਰਾ ਮਿਲ ਸਕਦਾ ਹੈ।
11. ਪ੍ਰਭੂ ਦੀ ਕਿਰਪਾ ਤੋਂ ਬਿਨਾਂ, ਕੇਵਲ ਆਪਣੇ ਯਤਨਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀ ਹੋ ਸਕਦੀ।
12. ਪ੍ਰਭੂ ਦੇ ਘਰ ਇਨਸਾਫ਼ ਹੁੰਦਾ ਹੈ ਅਤੇ ਉਥੇ ਪੜ੍ਹੇ ਜਾਂ ਅਣਪੜ੍ਹੇ ਦਾ ਭੇਦ ਨਹੀ ਹੁੰਦਾ।
13. ਸੰਸਾਰ ਇਕ ਸਾਗਰ ਹੈ ਅਤੇ ਗੁਰੂ ਇਸ ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ ਹੈ। ਪਰੰਤੂ ਇਹ ਸੋਝੀ ਕਿਸੇ ਖੁਸ਼ਕਿਸਮਤ ਨੂੰ ਹੀ ਹੁੰਦੀ ਹੈ।
14. ਮਨੁੱਖ ਦੇ ਚੰਗੇ-ਬੁਰੇ ਕਰਮ ਹੀ ਅੰਤ ਨੂੰ ਉਸਦੇ ਨਾਲ ਜਾਂਦੇ ਹਨ। ਜਿਹੜੇ ਲੋਕ ਦੂਜਿਆਂ ਉਪਰ ਜ਼ੁਲਮ ਕਰਦੇ ਹਨ, ਉਹ ਯਮ ਹੀ ਹਨ।
15. ਪ੍ਰਭੂ-ਕਿਰਪਾ ਨਾਲ ਹੀ ਜੀਵ ਕਬੂਲ ਚੜ੍ਹਦਾ ਹੈ।
16. ਹਰੇਕ ਮਨੁੱਖ ਦਾ ਪਾਲਣ, ਇੱਜ਼ਤ ਦੇਵ ਵਾਲਾ ਪ੍ਰਭੂ ਹੈ। ਇਸ ਲਈ ਮਨੁੱਖ ਨੂੰ ਮਾਣ ਨਹੀ ਕਰਨਾ ਚਾਹੀਦਾ। ਪ੍ਰਭੂ ਦੀ ਮਰਜ਼ੀ ਹੋਵੇ ਤਾ ਰਾਜੇ ਨੂੰ ਭਿਖਾਰੀ ਬਣਾ ਸਕਦਾ ਹੈ।
17. ਐਸ਼ਪ੍ਰਸਤੀ ਵਿਚ ਮੌਤ ਨੂੰ ਭੁੱਲ ਜਾਣਾ, ਠੀਕ ਨਹੀ।

18. ਗੁਰੂ ਦੇ ਮਿਲ ਜਾਣ ਕਾਰਨ ਜੀਵ ਦੇ ਔਗੁਣ ਮਿਟ ਜਾਂਦੇ ਹਨ, ਜਿਸ ਸਕਦਾ ਉਸਦੀ ਵਡਿਆਈ ਹੁੰਦੀ ਹੈ।
19. ਜੀਵ ਜਗਤ ਵਿਚ ਉਲਝਿਆ ਹੋਇਆ ਹੈ, ਉਸਨੂੰ ਸਮਝਣਾ ਚਾਹੀਦਾ ਹੈ ਕਿ ਅੰਤ ਨੂੰ ਕੁਝ ਵੀ ਨਾਲ ਨਹੀ ਜਾਂਦਾ।
20. ਜੀਵ ਦੀ ਆਯੂ ਨਿਸਚਤ ਹੈ, ਇਸ ਲਈ ਉਸਨੂੰ ਆਪਣਾ ਜੀਵਨ ਸੰਵਾਰਨਾ ਚਾਹੀਦਾ ਹੈ।
21. ਆਪਣਾ ਬੀਜਿਆ ਵੱਢਣਾ ਪੈਂਦਾ ਹੈ। ਬੁਰਾਈ ਤੋਂ ਬਚਦਿਆਂ ਪ੍ਰਭੂ ਨਾਲ ਜੁੜਨਾ ਚੰਗਾ ਹੈ।
22. ਨਿਮਰਤਾ ਤੇ ਪ੍ਰਭੂ ਦੀ ਰਜ਼ਾ ਵਿਚ ਚੱਲਣ ਵਾਲਾ ਮਨੁੱਖ ਲੋਕ ਤੇ ਪਰਲੋਕ ਵਿਚ ਸ਼ੋਭਾ ਪਾਉਂਦਾ ਹੈ।
23. ਸਭ ਨੂੰ ਪੈਦਾ ਕਰਨ ਤੇ ਮਾਰਨ ਵਾਲਾ ਪ੍ਰਭੂ ਹੀ ਹੈ।
24. ਮਨੁੱਖ ਦਾ ਉਸ ਪ੍ਰਭੂ ਤੋਂ ਬਿਨਾਂ ਕੋਈ ਆਸਰਾ ਨਹੀ।

ਵਾਰ ਮਲਾਰ ਕੀ: ਰਾਗ ਸਾਰੰਗ ਵਿਚ ਗੁਰੂ ਨਾਨਕ ਸਾਹਿਬ ਦੀ ਇਕ ਵਾਰ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੭੯ ਤੋਂ ੧੨੯੧ ਤੀਕ ਦਰਜ ਹੈ। ਇਸ ਵਾਰ ਦੀਆਂ ਕੁਲ 28 ਪਉੜੀਆਂ ਵਿਚੋਂ ਪਹਿਲੀਆਂ 27 ਦੀ ਰਚਨਾ ਗੁਰੂ ਨਾਨਕ ਸਾਹਿਬ ਨੇ ਅਤੇ 28 ਵੀਂ ਪਉੜੀ ਦੀ ਰਚਨਾ (ਮ: ੫) ਗੁਰੂ ਅਰਜਨ ਸਾਹਿਬ ਨੇ ਕੀਤੀ। ਇਸ ਵਾਰ ਦੇ ਕੁਲ ਸਲੋਕਾਂ ਵਿਚੋਂ (ਮ: ੧) ਗੁਰੂ ਨਾਨਕ ਸਾਹਿਬ ਦੇ ਕੇਵਲ 24 ਸਲੋਕ ਹਨ। ਇਸ ਰਚਨਾ ਵਿਚ ਇਹ ਦ੍ਰਿੜ ਕਰਾਇਆ ਗਿਆ ਹੈ ਕਿ ਧਰਮ ਦੇ ਨਾਂ ਉਪਰ ਚੱਲ ਰਹੇ ਪਾਖੰਡ ਕਰਮਾਂ ਦਾ ਤਿਆਗ ਕਰਕੇ ਕੇਵਲ ਵਾਹਿਗੁਰੂ ਦੇ ਨਾਮ ਵਿਚ ਲੀਨ ਹੋਣਾ ਚੰਗਾ ਹੈ। ਇਸ ਬਾਣੀ ਦਾ ਪਉੜੀ-ਵਾਰ ਅਧਿਐਨ ਇਸ ਤਰ੍ਹਾਂ ਹੋ ਸਕਦਾ ਹੈ:

1. ਪਰਮਾਤਮਾ ਨੇ ਸ੍ਰਿਟੀ ਰਚੀ ਤੇ ਇਹ ਉਸਦਾ ਦਰਬਾਰ ਹੈ, ਜਿਸ ਵਿਚ ਉਹ ਤਖ਼ਤ ਉਪਰ ਸੁਭਾਇਮਾਨ ਹੈ।
2. ਉਹ ਵਰਣਨ ਤੋਂ ਪਰ੍ਹੇ ਹੈ ਅਤੇ ਹਰ ਥਾਂ ਵਿਆਪਕ ਹੈ।
3. ਪਰਮਾਤਮਾ ਨੇ ਹਰ ਜੀਵ ਨੂੰ ਕਿਸੇ ਨਾ ਕਿਸੇ ਕੰਮ ਲਾ ਰਖਿਆ ਹੈ।
4. ਇਹ ਜਗਤ ਭਲਾਈ ਤੇ ਬੁਰਿਆਈ ਦਾ ਇਕ ਅਖਾੜਾ ਹੈ।
5. ਇਹ ਸਾਰਾ ਖੇਲ ਰਚਾਉਣ ਵਾਲਾ ਪਰਮਾਤਮਾ ਹੀ ਹੈ।
6. ਇਸ ਲਈ ਉਸ ਪਰਮਾਤਮਾ ਨੂੰ ਚੇਤੇ ਰਖੋ ਤਾਂ ਜੋ ਬੁਰਾਈ ਜ਼ੋਰ ਨਾ ਪਾ ਸਕੇ।
7. ਇਸ ਜਗਤ ਵਿਚ ਕੇਵਲ ਉਹੀ ਸੁਖੀ ਹਨ, ਜੋ ਪਰਮਾਤਮਾ ਨਾਲ ਜੁੜੇ ਹਨ।
8. ਜਿਹੜੇ ਇਸ ਜਗਤ ਅਖਾੜੇ ਨੂੰ ਨਹੀ ਸਮਝਦੇ, ਉਹ ਹਾਰ ਜਾਂਦੇ ਹਨ।
9. ਗੁਰੂ ਦੀ ਸਿੱਖਿਆ ਉਪਰ ਅਮਲ ਕਰਨ ਵਾਲੇ ਹੀ ਤ੍ਰਿਸ਼ਣਾ ਤੇ ਵਾਦ-ਵਿਵਾਦ ਤੋਂ ਬਚ ਸਕਦੇ ਹਨ।

10. ਗੁਰੂ ਦੀ ਕਿਰਪਾ ਨਾਲ ਹੀ ਤ੍ਰਿਸ਼ਨਾ ਤੋਂ ਛੁਟਕਾਰਾ ਹੁੰਦਾ ਹੈ।
11. ਅਹੰਕਾਰ ਦੁਖੀ ਕਰਦਾ ਹੈ ਤੇ ਸ਼ਾਂਤੀ ਤਾਂ ਹੀ ਮਿਲਦੀ ਹੈ ਜੇ ਤ੍ਰਿਸ਼ਨਾ ਦੀ ਅੱਗ ਬੁੱਝੇ।
12. ਰਾਜ, ਧਨ ਆਦਿ ਵਾਲੇ ਖੁਆਰ ਹੁੰਦੇ ਹਨ ਤੇ ਝੂਠ ਦੀ ਹਾਰ ਹੁੰਦੀ ਹੈ।
13. ਅਵਗੁਣ ਕਮਾਉਣ ਵਾਲਿਆਂ ਦਾ ਜੀਵਨ ਵਿਅਰਥ ਜਾਂਦਾ ਹੈ।
14. ਅਜਿਹੇ ਮਨੁੱਖ ਪਸ਼ੂਆਂ ਸਮਾਨ ਜੀਵਨ ਜਿਊਂਦੇ ਹਨ।
15. ਜੰਗਲ ਵਿਚ ਸਮਾਧੀ ਲਾ ਲੈਣੀ, ਠੰਢ ਵਿਚ ਨੰਗੇ ਫਿਰਨ, ਪਿੰਡੇ ਉਪਰ ਸੁਆਹ ਮੱਲ ਲੈਣ, ਧੂਣੀਆਂ ਤਪਾਉਣ ਨਾਲ ਕੁਝ ਵੀ ਪ੍ਰਾਪਤ ਨਹੀ ਹੁੰਦਾ।
16. ਜੈਨੀ ਸਿਰ ਦੇ ਵਾਲ ਪੁਟਾਉਂਦੇ ਤੇ ਗੰਦੇ ਹਨ-ਇਸਦਾ ਕੀ ਲਾਭ?
17. ਕੋਈ ਗਾਉਂਦਾ ਹੈ, ਰਾਸ ਪਾਉਂਦਾ ਹੈ, ਕੋਈ ਅੰਨ ਛੱਡ ਦਿੰਦਾ ਹੈ-ਇਹ ਕਿਸੇ ਕੰਮ ਨਹੀ।
18. ਪ੍ਰਭੂ ਰੂਪੀ ਤੀਰਥ ਉਪਰ ਮਨ ਦਾ ਇਸ਼ਨਾਨ ਕਰਾਉਣਾ ਹੀ ਚੰਗਾ ਹੈ। ਭਾਵ ਮਨ ਨੂੰ ਪਵਿੱਤਰ ਕਰਨਾ ਚਾਹੀਦਾ ਹੈ।
19. ਪ੍ਰਭੂ ਪ੍ਰੇਮ-ਭਗਤੀ ਨਾਲ ਹੀ ਪ੍ਰਸੰਨ ਹੁੰਦਾ ਹੈ।
20. ਗੁਰੂ ਦੁਆਰਾ ਦਿੱਤੀ ਸੋਝੀ ਬਿਨਾਂ ਜਗਤ ਦੇ ਜੀਵ ਮੂਰਖਾਂ ਵਾਂਗ ਭਟਕਦੇ ਹਨ।
21. ਜੋ ਮਨੁੱਖ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਜਿਉਂਦਾ ਹੈ, ਉਹੀ ਪ੍ਰਭੂ ਦੇ ਦਰ ਪ੍ਰਵਾਨ ਹੁੰਦਾ ਹੈ।
22. ਪ੍ਰਭੂ ਦੇ ਡਰ ਕਾਰਨ ਦੁਨੀਆਂ ਦੇ ਸਾਰੇ ਡਰ, ਸਹਿਮਾ ਤੇ ਚਿੰਤਾਵਾਂ ਮੁੱਕ ਜਾਂਦੀਆਂ ਹਨ। ਇਹ ਡਰ ਗੁਰੂ ਪਾਸੋਂ ਮਿਲਦਾ ਹੈ।
23. ਕੋਈ ਦੁਨਿਆਈ ਵਿਦਵਤਾ ਜੀਵਨ ਸਹਾਈ ਨਹੀ ਹੁੰਦੀ। ਵਿਕਾਰਾਂ ਤੋਂ ਬਚਾਅ ਕੇਵਲ ਨਾਮ ਨਾਲ ਹੀ ਹੁੰਦਾ ਹੈ।
24. ਝੂਠੀਆਂ ਸਿਆਣਪਾਂ ਅਹੰਕਾਰ ਵਧਾਉਂਦੀਆਂ ਹਨ।
25. ਭਗਵੇ ਭੇਖ ਨਾਲ ਜੀਵਨ ਸਫ਼ਲ ਨਹੀ ਹੁੰਦਾ। ਗੱਲ ਤਾਂ ਗੁਰੂ ਦੇ ਉਪਦੇਸ਼ ਨਾਲ ਬਣਦੀ ਹੈ।
26. ਤ੍ਰਿਸ਼ਨਾ ਦਾ ਭਾਂਬੜ ਸੰਸਾਰ ਵਿਚ ਬਲ ਰਿਹਾ ਹੈ ਕੇਵਲ ਸੱਚਾ ਗੁਰੂ ਹੀ ਬਚਾਅ ਸਕਦਾ ਹੈ।
27. ਗੁਰੂ ਦੇ ਉਪਦੇਸ਼ ਨਾਲ ਵਿਕਾਰ ਨਸ਼ਟ ਹੋ ਜਾਂਦੇ ਹਨ।

3. ਸਿਧ ਗੋਸਟਿ: ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੩੮ ਤੋਂ ੯੪੭ ਤੀਕ ਰਾਗ ਰਾਮਕਲੀ ਵਿਚ ਦਰਜ ਇਕ 73 ਪਉੜੀਆਂ ਦੀ ਇਕ ਅਤੀ ਗੰਭੀਰ ਦਾਰਸ਼ਨਿਕ ਬਾਣੀ 'ਸਿਧ ਗੋਸਟਿ' ਹੈ। ਇਹ ਰਚਨਾ ਪ੍ਰਸ਼ਨ-ਉੱਤਰ ਸ਼ੈਲੀ ਵਿਚ ਹੋਣ ਕਰਕੇ ਰੋਚਕ ਵੀ ਹੈ ਅਤੇ ਬਹੁਤ ਗਿਆਨ-ਵਰਧਕ ਵੀ ਹੈ। ਇਸ ਬਾਣੀ ਦੀ ਰਚਨਾ ਬਾਰੇ ਕਈ ਮਤ ਹਨ। ਕੁਝ ਅਨਸਾਰ ਇਹ ਬਾਣੀ ਗੋਰਖ ਹੱਟੜੀ (ਪਿਸ਼ਾਵਰ) ਵਿਖੇ, ਕੁਝ ਅਨੁਸਾਰ ਯੋਗੀਆਂ ਨਾਲ ਚਰਚਾ ਕਰਦਿਆਂ ਅਚੱਲ ਬਟਾਲੇ

ਅਤੇ ਕੁਝ ਅਨੁਸਾਰ ਸੁਮੇਰ ਪਰਬਤ ਉਪਰ ਉਚਾਰਣ ਕੀਤੀ ਗਈ ਸੀ। ਸਾਡੀ ਜਾਚੇ ਇਹ ਰਚਨਾ ਕਰਤਾਰਪੁਰ ਵਿਖੇ ਹੋਈ ਸੀ ਅਤੇ ਗੁਰੂ ਨਾਨਕ ਸਾਹਿਬ ਨੇ ਯੋਗੀ-ਨਾਥਾਂ ਨਾਲ ਅਨੇਕਾਂ ਵੇਰਾਂ ਹੋਈ ਚਰਚਾ ਦਾ ਸਾਰ ਇਸ ਬਾਣੀ ਰਾਹੀਂ ਪ੍ਰਸਤੁਤ ਕੀਤਾ ਹੈ।

ਗੋਸ਼ਟ ਜਾਂ ਸੰਵਾਦ ਰੂਪ ਵਿਚ ਸਾਹਿਤ ਰਚਨਾ ਦੀ ਪਰੰਪਰਾ ਬਹੁਤ ਪ੍ਰਾਚੀਨ ਰਹੀ ਹੈ। ਰਿਗਵੇਦ ਵਿਚ ਯਮ ਤੇ ਯਮੀ (ਭਰਾ ਤੇ ਭੈਣ) ਦਰਮਿਆਨ ਇਕ ਸੰਵਾਦ ਮਿਲਦਾ ਹੈ ਅਤੇ **ਭਗਵਦ ਗੀਤਾ** ਵਿਚ ਵੀ ਅਰਜੁਨ ਤੇ ਸ੍ਰੀ ਕ੍ਰਿਸ਼ਨ ਦੇ ਸੁਆਲ ਜੁਆਬ ਹਨ। 'ਸਿਧ ਗੋਸਟਿ' ਵਿਚ ਸਿਧ ਪ੍ਰਸ਼ਨ ਕਰਦੇ ਤੇ ਗੁਰੂ ਨਾਨਕ ਉਤਰ ਦਿੰਦੇ ਹਨ। ਗੁਰੂ ਨਾਨਕ ਸਾਹਿਬ ਯੋਗ ਮਤ ਬਾਰੇ ਕੀ ਦ੍ਰਿਸ਼ਟੀਕੋਣ ਰਖਦੇ ਸਨ, ਇਹ ਜਾਣਨ ਲਈ 'ਸਿਧ ਗੋਸਟਿ' ਇਕ ਮਹੱਤਵਪੂਰਨ ਦਸਤਾਵੇਜ ਹੈ। ਇਸਦੀਆਂ 73 ਪਉੜੀਆ ਦਾ ਵਿਸ਼ਾ-ਵਸਤੂ ਇਹ ਹੈ:

ਸਿੱਧਾਂ ਸਾਹਮਣੇ ਗੁਰੂ ਨਾਨਕ ਸਾਇਬ ਨੇ ਆਪਣੇ ਆਦਰਸ਼ ਮਨੁੱਖ 'ਗੁਰਮੁਖ' ਦੀ ਸ਼੍ਰੇਸ਼ਠਤਾ ਬਿਆਨ ਕੀਤੀ ਹੈ। ਗੁਰੂ ਜੀ ਨੇ ਸਿੱਧਾਂਤਕ ਤੌਰ 'ਤੇ ਯੋਗੀ ਜਾਂ ਸਿੱਧ ਦੀ ਵਿਹਾਰਕ ਮੱਹਤਤਾ ਨੂੰ ਪ੍ਰਵਾਨ ਨਹੀ ਕੀਤਾ। ਗੁਰੂ ਜੀ ਨੇ ਸਮਾਜਿਕ ਕ੍ਰਿਆਵਾਂ ਤੋਂ ਮੂੰਹ ਫੇਰ ਕੇ ਜੰਗਲਾਂ-ਪਹਾੜਾਂ ਵਿਚ ਯੋਗ-ਸਾਧਨਾ ਨੂੰ ਗੈਰ-ਜਰੂਰੀ ਦਸਿਆ ਹੈ। ਗੁਰੂ ਜੀ ਨੇ ਕਿਰਤ ਤੇ ਗ੍ਰਿਹਸਤ ਦੀ ਮਹਾਨਤਾ ਨੂੰ ਜਰੂਰੀ ਮੰਨਿਆ ਹੈ। ਇਸ ਬਾਣੀ ਦਾ ਕੇਂਦਰੀ ਭਾਵ ਇਨ੍ਹਾਂ ਪੰਕਤੀਆਂ ਵਿਚ ਪ੍ਰਸਤੁਤ ਹੋਇਆ ਹੈ:

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮ ਵਖਾਣੇ॥

ਭਾਵ ਜਿਵੇਂ ਕਮਲ ਦਾ ਫੁੱਲ ਚਿੱਕੜ ਵਿਚ ਰਹਿ ਕੇ ਵੀ ਸਾਫ਼ ਰਹਿੰਦਾ ਹੈ ਅਤੇ ਮੁਰਗਾਈ ਪਾਣੀ ਵਿਚ ਰਹਿ ਕੇ ਵੀ ਆਪਣੇ ਖੰਭ ਸੁੱਕੇ ਰਖਦੀ ਹੈ ਉਸੇ ਤਰ੍ਹਾਂ ਗੁਰੂ ਦੇ ਉਪਦੇਸ਼ ਨਾਲ ਸੰਸਾਰ-ਸਾਗਰ ਤੋਂ ਪਾਰ ਹੋਇਆ ਜਾ ਸਕਦਾ ਹੈ।

4. **ਓਅੰਕਾਰ**: ਇਸ ਬਾਣੀ ਬਾਰੇ ਇਕ ਰਵਾਇਤ ਇਹ ਰਹੀ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਹ ਬਾਣੀ ਬਨਾਰਸ ਵਿਖੇ ਚਤੁਰਦਾਸ ਨਾਲ ਚਰਚਾ ਦੌਰਾਲ ਉਚਾਰੀ ਸੀ[16]। ਜਦੋਂ ਕਿ ਗਿਆਨੀ ਗਿਆਨ ਸਿੰਘ ਅਨੁਸਾਰ ਇਹ ਬਾਣੀ ਗੁਰੂ ਜੀ ਨੇ ਪਾਂਧੇ ਕੋਲ ਜਾਣ ਸਮੇਂ ਉਚਾਰੀ ਸੀ[17]। ਪੰਡਿਤ ਤਾਰਾ ਸਿੰਘ ਨਰੋਤਮ ਦਾ ਖ਼ਿਆਲ ਹੈ ਕਿ ਇਹ ਬਾਣੀ ਗੁਰੂ ਨਾਨਕ ਸਾਹਿਬ ਨੇ ਨਰਬਦਾ ਨਦੀ ਦੇ ਕਿਨਾਰੇ ਬਣੇ ਓਂਕਾਰ ਮੰਦਰ ਦੇ ਪੁਜਾਰੀ ਨੂੰ ਉਪਦੇਸ਼ ਕਰਦਿਆਂ ਉਚਾਰੀ ਸੀ[18]। ਪਰ ਸਾਡੇ ਖ਼ਿਆਲ ਅਨੁਸਾਰ ਇਹ ਬਾਣੀ ਕਰਤਾਰਪੁਰ ਵਾਸ ਦੌਰਾਨ ਹੀ ਰਚੀ ਗਈ ਸੀ। ਰਾਮਕਲੀ ਦਖਣੀ ਰਾਗ ਵਿਚ 54 ਪਉੜੀਆਂ ਦੀ ਇਹ ਰਚਨਾ ਗੁਰੂ ਗ੍ਰੰਥ ਸਾਹਿਬ

---

16. ਪੁਰਾਤਨ ਜਨਮਸਾਖੀ, 17 ਵੀਂ ਸਾਖੀ
17. ਤਵਾਰੀਖ਼ ਗੁਰੂ ਖ਼ਾਲਸਾ, (ਭਾਗ ਪਹਿਲਾ), ਪੰਨਾ 59.
18. ਗੁਰਮਤ ਨਿਰਣਯ ਸਾਗਰ, ਪੰਨਾ 397.

ਦੇ ਪੰਨਾ ੯੨੯ ਤੋਂ ੯੩੮ ਤੀਕ ਦਰਜ਼ ਹੈ। ਇਸ ਬਾਣੀ ਦੀ ਕੇਂਦਰੀ (ਰਹਾਉ) ਪੰਕਤੀ ਵਿਚ ਲਿਖਿਆ ਹੈ:

ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲ॥

ਭਾਵ, ਹੇ ਪੰਡਿਤ! ਸੰਸਾਰਕਿ ਜੰਜੀਰਾਂ ਦੀ ਥਾਂ ਜੇ ਕੁਝ ਲਿਖਣਾ ਹੀ ਹੈ ਤਾਂ ਰਾਮ ਦਾ ਨਾਮ ਲਿਖੋ।

ਇਸ ਬਾਣੀ ਵਿਚ ਇਹ ਗੱਲ ਸਮਝਾਈ ਗਈ ਹੈ ਕਿ ਪ੍ਰਭੂ ਦਾ ਨਾਮ ਗੁਰੂ ਦੇ ਉਪਦੇਸ਼ ਰਾਹੀਂ ਹੀ ਪ੍ਰਾਪਤ ਹੁੰਦਾ ਹੈ। ਨਾਮ ਤੋਂ ਬਿਨਾ ਜਗਤ ਦਾ ਕੋਈ ਆਸਰਾ ਨਹੀ। ਸਤਸੰਗਤ ਦੁਆਰਾ ਮਨ ਨੂੰ ਸ਼ਾਂਤੀ ਮਿਲਦੀ ਹੈ। ਜਦੋਂ ਕਿ ਮਾਇਆ ਪਿੱਛੇ ਲੱਗਾ ਮਨੁੱਖ ਅਗਿਆਨੀ ਤੇ ਮੂਰਖ ਹੈ। ਚੰਗੇ ਕਰਮਾਂ ਨਾਲ ਹੀ ਸੁੱਖ ਮਿਲਦਾ ਹੈ। ਸ਼ਰੀਰ ਰੂਪੀ ਬ੍ਰਿਛ ਉਪਰ ਮਨ ਰੂਪੀ ਪੰਛੀ ਨਿਵਾਸ ਕਰਦਾ ਹੈ ਅਤੇ ਇਕ ਹੋਰ ਸ੍ਰੇਸ਼ਟ (ਸੁਨਿਹਰੀ) ਪੰਛੀ-ਆਤਮ ਇਸ ਬ੍ਰਿਛ ਦੀ ਪੱਸੀ ਉਪਰ ਰਹਿੰਦਾ ਹੈ। ਮਨ ਰੂਪੀ ਪੰਛੀ ਵਿਕਾਰਾਂ ਦਾ ਭੋਜਨ ਛਕਦਾ ਹੈ ਅਤੇ ਆਤਮਾ-ਰੂਪੀ ਪੰਛੀ ਪਰਮ-ਤੱਤ ਰੂਪੀ ਮੋਤੀ ਚੁਣਦਾ ਹੈ। ਇਸ ਕਾਰਨ ਮਨ-ਰੂਪੀ ਪੰਛੀ ਫੰਦੇ ਵਿਚ ਫਸ ਜਾਂਦਾ ਹੈ। ਸੰਸਾਰ-ਸਾਗਰ ਤੋਂ ਪਾਰ ਹੋਣਾ ਮੁਸ਼ਕਲ ਹੈ। ਮਨੁੱਖ ਵਿਚ ਅਵਗੁਣਾਂ ਦੇ ਨਾਲ ਗੁਣ ਵੀ ਹੁੰਦੇ ਹਨ, ਜਿਨ੍ਹਾਂ ਦੀ ਸੋਝੀ ਗੁਰੂ ਹੀ ਕਰਵਾਉਂਦਾ ਹੈ। ਜਿਸਨੂੰ ਇਹ ਸਮਝ ਆ ਜਾਂਦੀ ਹੈ ਉਹੀ ਅਸਲ ਗਿਆਨਵਾਨ ਮਨਮੁਖ ਵਿਅਕਤੀ ਤਾਂ ਗਿਆਨ ਵੇਚਦਾ ਹੈ ਤੇ ਜ਼ਹਿਰ ਖਾਂਦਾ ਹੈ। ਗੁਰਮੁਖ ਅਸਲ ਅਧਿਆਪਕ ਹੈ ਜੋ ਦੂਜਿਆਂ ਨੂੰ ਬਿਨਾ ਸੁਆਰਥ ਸੋਝੀ (wisdom) ਬਖਸ਼ਦਾ ਹੈ।

5. ਪਟੀ: ਆਸਾ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੨ ਤੋਂ ੪੩੪ ਤੀਕ, ਗੁਰੂ ਨਾਨਕ ਸਾਹਿਬ ਦੀ ਇਕ ਰਚਨਾ 'ਪਟੀ' ਨਾਂ ਵਾਲੀ ਦਰਜ਼ ਹੈ। ਇਹ 35 ਪਉੜੀਆਂ ਵਾਲਿ ਇਕ ਲਘੂ-ਰਚਨਾ ਹੈ। ਗੁਰਮੁਖੀ ਵਰਣਮਾਲਾ ਦੇ 35 ਅੱਖਰਾਂ ਨਾਲ ਆਰੰਭ ਹੁੰਦਾ ਹਰ ਪਦਾ ਦੋ ਪੰਕਤੀਆ ਦਾ ਹੈ। ਬਾਅਦ ਵਿਚ ਗੁਰੂ ਅਮਰਦਾਸ ਜੀ ਨੇ ਇਸੇ ਨਾਂ ਦੀ ਬਾਣੀ ਵੀ ਰਚੀ। ਇਸੇ ਤਰ੍ਹਾਂ ਭਗਤ ਕਬੀਰ ਤੇ ਗੁਰੂ ਅਰਜਨ ਸਾਹਿਬ ਦੀ ਦੇਵਨਾਗਰੀ ਵਰਣਮਾਲਾ ਦੇ ਆਧਾਰ 'ਤੇ ਬਾਵਨ ਅੱਖਰੀ ਬਾਣੀ ਵੀ ਪ੍ਰਾਪਤ ਹੁੰਦੀ ਹੈ।

ਗੁਰੂ ਨਾਨਕ ਸਾਹਿਬ ਰਚਿਤ 'ਪਟੀ' ਬਾਰੇ ਭਾਵੇਂ ਰਵਾਇਤ ਇਹ ਹੈ ਕਿ ਇਹ ਬਾਣੀ ਉਨ੍ਹਾਂ ਨੇ 7 ਵਰ੍ਹਿਆਂ ਦੀ ਉਮਰ ਵਿਚ ਰਚੀ ਸੀ, ਪਰ ਇਸ ਅੰਦਰਲੇ ਕੁਝ ਸੰਕੇਤ ਇਸ ਪਰੰਪਰਾ ਦਾ ਖੰਡਨ ਕਰਦੇ ਹਨ। ਕਿਸੇ ਹੱਦ ਤੀਕ 'ਓਅੰਕਾਰ' ਬਾਣੀ ਨਾਲ ਇਸਦੀ ਸਮਾਨਤਾ ਹੈ। ਇਸ ਬਾਣੀ ਦਾ ਕੇਂਦਰੀ ਭਾਵ, ਰਹਾਉ ਦੀਆਂ ਪੰਕਤੀਆਂ ਵਿਚ ਇਸ ਪ੍ਰਕਾਰ ਹੈ:

ਮਨ ਕਾਹੇ ਭੂਲੇ ਮੂੜ ਮਨਾ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥

ਭਾਵ, ਹੇ ਮੂਰਖ ਮਨ! ਤੂੰ ਕਿਉਂ ਭੁਲਦਾ ਹੈਂ? ਅਸਲ ਵਿਚ ਤੂੰ ਤਾਂ ਹੀ

ਪੜ੍ਹਿਆ-ਲਿਖਿਆ ਸਮਝਿਆ ਜਾਵੇਂਗਾ ਜੇ ਆਪਣੇ ਕਰਮਾਂ ਦਾ ਲੇਖਾ ਚੁਕਾ ਦੇਵੇਂਗਾ।

ਇਸ ਬਾਣੀ ਵਿਚ ਸਮਝਾਇਆ ਗਿਆ ਹੈ ਕਿ ਸੇਵਾ-ਭਾਵ ਤੇ ਸੱਚ ਦੀ ਕਮਾਈ ਦੁਆਰਾ ਹੀ ਮੁਕਤੀ ਪ੍ਰਾਪਤ ਹੁੰਦੀ ਹੈ। ਸੱਚਾ ਸੇਵਕ ਹੀ ਅਸਲ ਵਿਚ ਪੜ੍ਹਿਆ ਪੰਡਿਤ ਅਖਵਾ ਸਕਦਾ ਹੈ, ਜਿਹੜਾ ਸਭ ਨੂੰ ਬਰਾਬਰ ਸਮਝਦਾ ਹੈ। ਸਭ ਜਗਤ, ਗ੍ਰੰਥਾਂ ਤੇ ਜੀਵਾਂ ਦਾ ਕਰਤਾ ਵਾਹਿਗੁਰੂ ਹੈ। ਅਗਿਆਨ ਤੇ ਗਿਆਨ ਦੇਣ ਵਾਲਾ ਵੀ ਵਾਹਿਗੁਰੂ ਹੈ। ਪਰਮਾਤਮਾ ਦੇ ਨਾਮ ਦਾ ਪ੍ਰਚਾਰ ਕਰਨ ਵਾਲਿਆਂ ਨੂੰ ਦੁੱਖ ਸਹਿਣ ਕਰਨੇ ਪੈਂਦੇ ਹਨ। ਪਰਮਾਤਮਾ ਦੇ ਚਰਨਾਂ ਵਿਚ ਲਗੇ ਮਨ ਨੂੰ ਸ਼ਾਂਤੀ ਮਿਲਦੀ ਹੈ ਤੇ ਅਜਿਹੇ ਮਨੁੱਖ ਦਾ ਆਵਾਗਉਣ ਖ਼ਤਮ ਹੋ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ ਮਨੁੱਖ ਸੰਸਾਰ-ਸਾਗਰ ਤੋਂ ਪਾਰ ਹੋ ਜਾਂਦਾ ਹੈ।

6. ਬਾਰਹਮਾਹਾ: ਇਹ ਇਕ ਸਮੇਂ 'ਤੇ ਆਧਾਰਿਤ ਰਚਨਾ ਹੈ। ਰਾਗ ਤੁਖਾਰੀ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੦੭ ਤੋਂ ੧੧੧੦ ਤੀਕ ਦਰਜ ਗੁਰੂ ਨਾਨਕ ਸਾਹਿਬ ਦੀ ਇਹ ਇਕ ਲਘੂ ਰਚਨਾ ਹੈ। ਇਸੇ ਕਾਵਿ-ਰੂਪ ਵਿਚ ਗੁਰੂ ਅਰਜਨ ਸਾਹਿਬ ਨੇ ਰਾਗ ਮਾਝ ਵਿਚ ਇਕ ਬਾਣੀ ਰਚੀ ਸੀ। ਪੁਰਾਤਨ ਜਨਮਸਾਖੀ ਅਨੁਸਾਰ ਇਸ ਬਾਣੀ ਦੀ ਰਚਨਾ ਗੁਰੂ ਨਾਨਕ ਸਾਹਿਬ ਨੇ ਆਪਣੇ ਜੀਵਨ ਦੇ ਆਖ਼ਰੀ ਦਿਨਾਂ ਵਿਚ ਕੀਤੀ ਸੀ[19]। ਇਸ ਬਾਣੀ ਦਾ ਵਿਸ਼ਾ ਆਤਮਾ-ਪਰਮਤਾਮਾ ਦੇ ਮੇਲ ਦੀ ਇੱਛਾ ਵਿਚੋਂ ਉਪਜਿਆ ਵੈਰਾਗ ਹੈ। ਜੀਵ-ਰੂਪੀ ਇਸਤਰੀ, ਪ੍ਰਭੂ-ਪਤੀ ਨਾਲ ਮਿਲਕੇ ਸੁੱਖ ਪ੍ਰਪਾਤ ਕਰਨ ਲਈ ਤੜਪਦੀ ਹੈ। ਇਨ੍ਹਾਂ ਭਾਵਾਂ ਦਾ ਪ੍ਰਗਟਾਵਾ ਸਾਲ ਦੇ 12 ਮਹੀਨਿਆਂ ਦੇ ਅਨੁਕੂਲ ਕੀਤਾ ਹੈ। ਗਿਆਰਾਂ ਮਹੀਨੇ ਜੀਵ-ਇਸਤਰੀ ਮਿਲਣ ਦੀ ਤਾਂਘ ਵਿਚ ਬਿਹਬਿਲ ਹੁੰਦੀ ਹੈ ਅਤੇ ਬਾਰਵ੍ਹੇਂ ਮਹੀਨੇ ਉਸਦਾ ਪ੍ਰਭੂ-ਪਤੀ ਨਾਲ ਮੇਲ ਹੋ ਜਾਂਦਾ ਹੈ।

ਇਸ ਬਾਣੀ ਵਿਚ ਇਹ ਦਸਿਆ ਗਿਆ ਹੈ ਕਿ ਇਸਤਰੀ ਦਾ ਪਤੀ ਦੂਰ ਪਰਦੇਸ਼ ਗਿਆ ਹੈ ਅਤੇ ਇਸਤਰੀ ਉਸਦੇ ਵਿਛੋੜੇ ਵਿਚ ਦੁਖੀ ਹੈ। ਗੁਰੂ ਜੀ ਦਸਦੇ ਹਨ ਕਿ ਵਿਛੋੜੇ ਦਾ ਕਾਰਨ ਜੀਵ-ਇਸਤਰੀ ਦੇ ਕਰਮ ਤੇ ਅਹੰਕਾਰ ਹੈ। ਅਹੰਕਾਰ ਦੇ ਤਿਆਗ ਨਾਲ ਹੀ ਮਿਲਾਪ ਦਾ ਆਨੰਦ ਮਿਲ ਸਕਦਾ ਹੈ। ਇਸ ਲਈ ਪ੍ਰਭੂ ਦੀ ਕਿਰਪਾ ਜਾਂ ਮਰਜ਼ੀ ਸਭ ਤੋਂ ਅਹਿਮ ਹੈ। ਜੀਵ-ਇਸਤਰੀ ਜਦੋਂ ਪ੍ਰਭੂ ਤੋਂ ਵਿਛੜਨ ਦਾ ਅਹਿਸਾਸ ਕਰਦੀ ਹੈ ਤਾਂ ਉਸਨੂੰ ਆਪਣੀ ਤੁੱਛਤਾ ਦੀ ਸਮਝ ਆਉਂਦੀ ਹੈ। ਜਦੋਂ ਤੀਕ ਤੁੱਛਤਾ ਦਾ ਅਹਿਸਾਸ ਨਹੀ ਹੁੰਦਾ, ਜੀਵ-ਇਸਤਰੀ ਪੂਰਣਤਾ ਵੱਲ ਨੂੰ ਨਹੀ ਤੁਰਦੀ। ਇਹੀ ਉਹ ਅਵਸਥਾ ਹੈ ਜਦੋਂ ਉਸਨੂੰ ਹਰ ਪਾਸੇ ਪ੍ਰਭੂ ਦੀ ਵਿਆਪਕਤਾ ਦਾ ਗਿਆਨ ਹੁੰਦਾ ਹੈ। ਉਸ ਅੰਦਰ ਪ੍ਰਭੂ-ਪਤੀ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ। ਅੰਤ ਉਸਨੂੰ ਗੁਰੂ ਦੀ ਸ਼ਰਨ ਵਿਚ ਜਾਣਾ ਪੈਂਦਾ ਹੈ ਤੇ ਉਹ ਉਸਨੂੰ ਸਮਝਾਉਂਦਾ ਹੈ ਕਿ ਨਾਮ ਦੁਆਰਾ ਹੀ ਪ੍ਰਭੂ-ਪਤੀ ਮਿਲਦਾ ਹੈ। ਬਾਹਰੀ ਸਾਧਨ ਉਸਦੀ ਕੋਈ ਮਦਦ ਨਹੀ ਕਰਦੇ, ਕੇਵਲ ਅੰਦਰੂਨੀ ਪਵਿੱਤਰਤਾ

---

19. 57 ਵੀਂ ਸਾਖੀ

ਨਾਲ ਹੀ ਸੱਚੀ ਪ੍ਰਸੰਨਤਾ ਮਿਲ ਸਕਦੀ ਹੈ। ਜਦੋਂ ਜੀਵ-ਇਸਤਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ ਤਾਂ ਹਰ ਦਿਨ, ਹਰ ਮਹੀਨਾ ਤੇ ਹਰ ਰੁੱਤ ਅਨੰਦਮਈ ਹੋ ਜਾਂਦੇ ਹਨ।

7. **ਥਿਤੀ :** 20 ਪਉੜੀਆਂ ਵਾਲੀ ਰਾਗ ਬਿਲਾਵਲ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੩੮ ਤੋਂ ੮੪੦ ਤੀਕ ਦਰਜ ਗੁਰੂ ਨਾਨਕ ਸਾਹਿਬ ਦੀ ਇਹ ਰਚਨਾ ਚੰਦਰਮਾ ਦੀ ਗਤੀ ਅਨੁਸਾਰ ਮੰਨੀਆਂ ਗਈਆ ਤਿਥੀਆਂ (ਤਾਰੀਖਾਂ) ਨੂੰ ਆਧਾਰ ਬਣਾ ਕੇ ਉਪਦੇਸ਼ ਦਿੰਦੀ ਹੈ। ਦਰਅਸਲ, ਭਾਰਤ ਵਿਚ ਆਮ ਲੋਕ ਕੁਝ ਦਿਨਾਂ, ਮਹੀਨਿਆਂ ਤੇ ਵਾਰਾਂ ਨੂੰ ਸ਼ੁਭ ਜਾਂ ਅਸ਼ੁਭ ਮੰਨਣ ਦਾ ਵਹਿਮ ਰਖਦੇ ਹਨ। ਗੁਰੂ ਨਾਨਕ ਸਾਹਿਬ ਹਰ ਤਰ੍ਹਾਂ ਦੇ ਅੰਧ-ਵਿਸ਼ਵਾਸ ਨੂੰ ਦੂਰ ਕਰਕੇ ਮਨੁੱਖ ਨੂੰ ਸੁਤੰਤਰ ਚਿੰਤਨਸ਼ੀਲ ਪ੍ਰਾਣੀ ਵਜੋਂ ਸਥਾਪਿਤ ਕਰਨਾ ਚਾਹੁੰਦੇ ਸਨ। ਇਸੇ ਲਈ ਉਨ੍ਹਾਂ 'ਬਾਰਹਮਾਹ' ਤੇ 'ਥਿਤੀ' ਬਾਣੀਆਂ ਦੀ ਰਚਨਾ ਕੀਤੀ ਸੀ।

ਇਸ ਬਾਣੀ ਵਿਚ ਗੁਰੂ ਨਾਨਕ ਸਾਹਿਬ ਨੇ ਮਨੁੱਖ ਦੁਆਰਾ ਕਲਪਿਤ ਦੇਵੀ-ਦੇਵਤਿਆਂ, ਧਰਮ-ਗ੍ਰੰਥਾਂ ਅਤੇ ਵੱਖ-ਵੱਖ ਜਾਤਾਂ-ਪਾਤਾਂ ਦੇ ਭੇਦ-ਭਾਵ ਦਾ ਖੰਡਨ ਕਰਦਿਆਂ ਕੇਵਲ ਇਕ ਅਕਾਲਪੁਰਖ ਦੀ ਗੱਲ ਕੀਤੀ ਹੈ। ਸੰਸਾਰ ਨਾਸ਼ਮਾਨ ਹੈ ਅਤੇ ਜਿਹੜਾ ਸਾਧਕ ਯੋਗ ਮਤ ਦੀ ਸਾਧਨਾ ਤਿਆਗ ਕੇ ਗੁਰੂ ਦੀ ਸ਼ਰਨ ਵਿਚ ਚਲਾ ਜਾਂਦਾ ਹੈ ਉਹ ਸੰਸਾਰ-ਸਾਗਰ ਵਿਚ ਡੁੱਬਦਾ ਨਹੀ। ਮਨੁੱਖ ਨੂੰ ਦਇਆ-ਭਾਵ ਰਖਦਿਆਂ ਬਾਹਰੀ ਕਰਮ-ਕਾਂਡਾਂ ਦੀ ਥਾਂ ਪ੍ਰਭੂ ਦੇ ਨਾਮ ਨੂੰ ਆਸਰਾ ਬਣਾਉਣਾ ਚਾਹੀਦਾ ਹੈ।

8. **ਪਹਿਰੇ :** 'ਪਹਿਰ' ਤੋਂ ਦਿਨ ਜਾਂ ਰਾਤ ਦਾ ਚੌਥਾ ਹਿੱਸਾ ਹੈ। ਚੌਵੀ ਘੰਟਿਆਂ ਵਿਚ ਅੱਠ ਪਹਿਰ ਭਾਵ ਹਰ ਪਹਿਰ ਤਿੰਨ ਘੰਟੇ ਦਾ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੪ ਉਪਰ ਸਿਰੀ ਰਾਗ ਅਧੀਨ ਦੋ ਪਹਿਰੇ ਗੁਰੂ ਨਾਨਕ ਸਾਹਿਬ ਰਚਿਤ ਹਨ। ਇਨ੍ਹਾਂ ਪਹਿਰਿਆਂ ਦੁਆਰਾ ਗੁਰੂ ਜੀ ਨੇ ਮਨੁੱਖਾ-ਜੀਵਨ ਦੇ ਵਿਅਰਥ ਜਾਣ ਸੰਬੰਧੀ ਸਾਵਧਾਨ ਕੀਤਾ ਹੈ। ਇਸ ਬਾਣੀ ਵਿਚ ਗਰਭਾਵਸਥਾ, ਬਾਲ ਅਵਸਥਾ, ਯੁਵਾਵਸਥਾ ਅਤੇ ਬਿਰਧਾਵਸਥਾ ਨੂੰ ਜਿੰਦਗੀ ਦੀਆਂ ਚਾਰ ਅਵਸਥਾਵਾਂ ਬਿਆਨ ਕਰਕੇ ਦਸਿਆ ਹੈ ਕਿ ਵਿਕਾਰਾਂ ਵਿਚ ਲਗ ਕੇ ਮਨੁੱਖ ਆਪਣੇ ਵੱਡੇ ਮਨੋਰਥ ਪ੍ਰਤੀ ਢਿੱਲਾ ਰਵੱਈਆ ਧਾਰਣ ਕਰਦਾ ਹੈ।

9. **ਕੁਚਜੀ :** ਇਹ ਇਕ 16 ਪੰਕਤੀਆ ਵਾਲੀ ਸੰਖੇਪ ਰਚਨਾ ਰਾਗ ਸੂਹੀ ਵਿਚ, ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੬੨ ਉਪਰ ਦਰਜ ਹੈ। ਗੁਰੂ ਨਾਨਕ ਸਾਹਿਬ ਇਸ ਬਾਣੀ ਵਿਚ ਬੁਰੇ ਆਚਰਣ ਵਾਲੀ ਜੀਵ-ਇਸਤਰੀ ਦਾ ਚਿੱਤਰ ਖਿੱਚਦੇ ਹਨ ਜਿਹੜੀ ਦੁਬਿਧਾ ਤੇ ਅਹੰਕਾਰ ਕਾਰਨ ਪਰਮਾਤਮਾ ਤੋਂ ਵਿਛੜ ਕੇ ਦੁੱਖ ਪਾਉਂਦੀ ਹੈ। ਪਰੰਪਰਾ ਅਨੁਸਾਰ ਇਸ ਬਾਣੀ ਦੀ ਰਚਨਾ ਆਸਾਮ ਦੇ ਕਾਮਰੂਪ ਵਿਖੇ ਜਾਦੂਗਰਨੀਆਂ ਨੂੰ ਸਿੱਧੇ ਰਾਹ ਪਾਉਣ ਲਈ ਕੀਤੀ ਗਈ ਸੀ।

10. **ਸੁਚਜੀ :** ਇਸ ਬਾਣੀ ਵਿਚ 'ਸੁਚਜੀ' ਭਾਵ ਚੰਗੇ ਆਚਰਣ ਵਾਲੀ ਜੀਵ-ਇਸਤਰੀ ਦਾ ਚਿੱਤਰ ਖਿੱਚਿਆ ਗਿਆ ਹੈ। ਰਾਗ ਸੂਹੀ ਵਿਚ 10 ਪੰਕਤੀਆਂ

ਵਾਲੀ ਇਹ ਸੰਖੇਪ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੬੨ ਉਪਰ ਦਰਜ ਹੈ।

11. **ਆਰਤੀ**: ਰਾਗ ਧਨਾਸਰੀ ਵਿਚ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩ ਤੇ ੬੬੩ ਉਪਰ ਦਰਜ ਇਹ ਬਾਣੀ ਜਗਨਾਥਪੁਰੀ ਦੇ ਮੰਦਰ ਵਿਚ ਉਚਾਰੀ ਗਈ ਸੀ। ਇਸਦੀ ਚਰਚਾ ਦੂਜੇ ਅਧਿਆਇ ਵਿਚ ਹੋ ਚੁੱਕੀ ਹੈ। ਇਹ ਪਦਾ ਗੁਰੂ ਗ੍ਰੰਥ ਸਾਹਿਬ ਵਿਚ ਦੋ ਵੇਰ ਮਿਲਦਾ ਹੈ।

12. **ਸੋਦਰੁ**: ਇਸ ਸ਼ਬਦ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਵੇਰ (ਪੰਨਾ ੬, ੮ ਤੇ ੩੪੭ ਉੱਪਰ) ਸ਼ਬਦ-ਜੋੜਾਂ ਦੇ ਕੁਝ ਕੁ ਭੇਦਾਂ ਨਾਲ ਦਰਜ ਕੀਤਾ ਹੈ। ਪਰੰਪਰਾ ਅਨੁਸਾਰ ਇਹ ਸ਼ਬਦ ਸੁਲਤਾਨਪੁਰ ਵਿਖੇ ਵੇਈਂ ਵਿਚੋਂ ਪ੍ਰਗਟ ਹੋਣ ਸਮੇਂ ਉਚਾਰਣ ਕੀਤਾ ਗਿਆ ਹੈ। ਇਸ ਸ਼ਬਦ ਵਿਚ ਵਾਹਿਗੁਰੂ ਦੇ ਦਰਬਾਰ ਦਾ ਚਿੱਤਰ ਖਿੱਚਿਆ ਗਿਆ ਹੈ। ਇਸ ਸ਼ਬਦ ਵਿਚ ਦਸਿਆ ਗਿਆ ਹੈ ਕਿ ਵਾਹਿਗੁਰੂ ਦੇ ਦਰਬਾਰ ਵਿਚ ਦੇਵੀ, ਦੇਵਤੇ, ਯੋਗੀ, ਯੋਧੇ, ਗਿਆਨੀ, ਸੁੰਦਰ ਔਰਤਾਂ ਵਾਹਿਗੁਰੂ ਦੀ ਵਡਿਆਈ ਕਰਦੇ ਰਹਿੰਦੇ ਹਨ।

13. **ਅਲਾਹਣੀਆਂ**: 'ਅਲਾਹਣੀ' ਪੰਜਾਬੀ ਦਾ ਅਜਿਹਾ ਲੋਕ-ਗੀਤ ਹੈ, ਜਿਸ ਵਿਚ ਮਰ ਚੁੱਕੇ ਵਿਅਕਤੀ ਦੇ ਗੁਣਾਂ ਦਾ ਵੈਰਾਗਮਈ ਗਾਇਣ ਹੁੰਦਾ ਹੈ। ਵਡਹੰਸ ਰਾਗ ਵਿਚ ਗੁਰੂ ਨਾਨਕ ਸਾਹਿਬ ਦੀਆਂ ਉਚਾਰਣ ਕੀਤੀਆਂ ਪੰਜ ਅਲਾਹਣੀਆਂ, ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੭੮-੭੯ ਉਪਰ ਮਿਲਦੀਆਂ ਹਨ। ਇਨ੍ਹਾਂ ਅਲਾਹਣੀਆਂ ਵਿਚ ਗੁਰੂ ਨਾਨਕ ਸਾਹਿਬ ਨੇ ਮੌਤ ਦੇ ਡਰ ਤੋਂ ਮੁਕਤ ਹੋਣ ਅਤੇ ਦੁਨਿਆਵੀ ਰਸਾਂ-ਕਸਾਂ ਤੋਂ ਉਪਰ ਉਠਦਿਆਂ ਸਧਾਰਣ ਮੌਤ ਦੀ ਥਾਂ ਅਸਲ ਮੌਤ 'ਜਿਉਣਾ-ਮਰਨਾ' ਦਾ ਉਪਦੇਸ਼ ਦਿੱਤਾ ਹੈ। ਜਿਸਦਾ ਭਾਵ ਹੈ ਆਪਣੇ ਵਿਕਾਰਾਂ/ਅਵਗੁਣਾਂ ਦਾ ਤਿਆਗ ਕਰਕੇ ਜਿਊਣਾ।

## ਅ. ਅਪ੍ਰਮਾਣੀਕ ਬਾਣੀ

ਅਸੀਂ ਦੂਜੇ ਅਧਿਆਇ ਵਿਚ ਵੇਖ ਚੁੱਕੇ ਹਾਂ ਕਿ ਗੁਰੂ ਨਾਨਕ ਸਾਹਿਬ ਨੇ ਆਪਣਾ ਉਪਦੇਸ਼ ਬਾਣੀ ਦੁਆਰਾ ਪ੍ਰਚਾਰਿਆ। ਉਨ੍ਹਾਂ ਨੇ ਗੁਰਬਾਣੀ ਦੇ ਪ੍ਰਸਾਰ ਲਈ ਭਾਈ ਲਹਿਣਾ ਜੀ ਤੇ ਬਾਬਾ ਬੁੱਢਾ ਜੀ ਨੂੰ ਇੰਚਾਰਜ ਥਾਪਿਆ ਸੀ। ਇਸ ਲਈ ਲੋਕਾਂ ਵਿਚ ਗੁਰਬਾਣੀ ਬਹੁਤ ਮਕਬੂਲ ਹੋ ਗਈ। ਇਸ ਕਾਰਣ ਕੁਝ ਸੁਆਰਥੀ ਲੋਕਾਂ ਨੇ ਨਕਲੀ ਬਾਣੀ ਭਾਵ ਕੱਚੀ ਤੁਕਬੰਦੀ ਕਰਕੇ, ਉਸਨੂੰ 'ਬਾਣੀ' ਦਸ ਕੇ ਸੰਗਤ ਦਾ ਸ਼ੋਸ਼ਣ ਵੀ ਕਰਨਾ ਸ਼ੁਰੂ ਕਰ ਦਿੱਤਾ ਅਤੇ ਜਾਣਬੁੱਝ ਕੇ ਗੁਰਮਤ ਤੋਂ ਵਿਪਰੀਤ ਇਸ ਤਰ੍ਹਾਂ ਦੀ ਬਾਣੀ ਨਾਲ ਗੁਮਰਾਹ ਕਰਨ ਦਾ ਯਤਨ ਵੀ ਕੀਤਾ। ਗੁਰੂ ਅਮਰਦਾਸ (1552-1574 ਈ.) ਜੀ ਦੇ ਸਮੇਂ ਤੀਕ ਵੱਡੀ ਮਾਤਰਾ ਵਿਚ ਅਜਿਹੀ ਨਕਲੀ ਬਾਣੀ ਰਚੀ ਜਾ ਚੁੱਕੀ ਸੀ। ਇਹ ਇਕ ਗੰਭੀਰ ਚੁਣੌਤੀ ਸੀ ਤੇ ਗੁਰੂ ਅਮਰਦਾਸ ਜੀ ਨੇ ਇਸ ਸੰਬੰਧੀ ਸਿੱਖਾਂ ਨੂੰ ਸਾਵਧਾਨ ਕਰਦਿਆਂ ਲਿਖਿਆ ਸੀ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਹੈ ਬਾਣੀ॥

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥[20]

ਸਾਡੇ ਕੋਲ ਗੁਰੂ ਨਾਨਕ ਸਾਹਿਬ ਦੇ ਨਾਂ ਉਪਰ ਅਜਿਹੀ ਕਾਫ਼ੀ ਰਚਨਾ ਪਹੁੰਚੀ ਹੈ ਜਿਸਨੂੰ 'ਕੱਚੀ ਬਾਣੀ' ਕਿਹਾ ਜਾਂਦਾ ਹੈ। ਇਹ ਅਪ੍ਰਮਾਣੀਕ ਬਾਣੀ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਨਹੀ ਬਣੀ ਹੈ। ਪਾਠਕਾਂ ਲਈ ਅਜਿਹੀ ਰਚਨਾ ਦੀ ਸੰਖੇਪ ਜਾਣਕਾਰੀ ਦਿੰਦੇ ਹਾਂ:

1. **ਪ੍ਰਾਣ-ਸੰਗਲੀ:** ਇਸ ਰਚਨਾ ਦੇ ਹਵਾਲੇ **ਪੁਰਾਤਨ ਜਨਮਸਾਖੀ** ਵਿਚ ਪ੍ਰਾਪਤ ਹੁੰਦੇ ਹਨ[21]। ਗੁਰੂ ਅਰਜਨ ਸਾਹਿਬ ਜਦੋਂ **ਆਦਿ ਗ੍ਰੰਥ** ਦਾ ਸੰਕਲਨ ਕਰ ਰਹੇ ਸਨ ਤਾਂ ਉਨ੍ਹਾਂ ਨੂੰ ਸੂਚਨਾ ਮਿਲੀ ਸੀ ਕਿ ਗੁਰੂ ਨਾਨਕ ਸਾਹਿਬ ਨੇ ਸ੍ਰੀ ਲੰਕਾ ਵਿਖੇ 'ਪ੍ਰਾਨ-ਸੰਗਲੀ' ਨਾਂ ਦੀ ਬਾਣੀ ਰਚੀ ਸੀ ਤੇ ਉਸਦੀ ਪੋਥੀ ਉਹ ਉਥੇ ਹੀ ਛੱਡ ਆਏ ਸਨ। ਗੁਰੂ ਅਰਜਨ ਸਾਹਿਬ ਨੇ ਇਹ ਪੋਥੀ ਲਿਆਉਣ ਲਈ ਭਾਈ ਪੈੜਾ ਨੂੰ ਸ੍ਰੀ ਲੰਕਾ ਭੇਜਿਆ ਸੀ। ਭਾਈ ਪੈੜਾ ਉਥੋਂ ਇਹ ਪੋਥੀ ਲੈ ਆਇਆ ਤੇ ਗੁਰੂ ਅਰਜਨ ਸਾਹਿਬ ਨੇ ਇਸ ਨੂੰ 'ਕੱਚੀ ਬਾਣੀ' ਦੀ ਸ਼੍ਰੇਣੀ ਵਿਚ ਰਖ ਕੇ **ਆਦਿ ਗ੍ਰੰਥ** ਦਾ ਹਿੱਸਾ ਨਾ ਬਣਾਇਆ ਤੇ ਇਸਨੂੰ ਜਲ-ਪਰਵਾਹ ਕਰ ਦਿੱਤਾ[22]।

ਇਸ ਬਾਣੀ ਦਾ ਸੰਪਾਦਨ ਸੰਤ ਸੰਪੂਰਨ ਸਿੰਘ ਨੇ ਦੇਵਨਾਗਰੀ ਵਿਚ ਕਰ ਕੇ ਛਾਪਿਆ ਸੀ। ਇਸਦੇ 80 ਅਧਿਆਇ ਹਨ। ਇਸ ਦੀਆ ਹੱਥ-ਲਿਖਤ ਪੋਥੀਆਂ ਮੋਤੀ ਬਾਗ ਪਟਿਆਲਾ ਅਤੇ ਸੈਂਟਰਲ ਲਾਇਬਰੇਰੀ ਪਟਿਆਲਾ ਵਿਖੇ ਪਈਆਂ ਹਨ। ਇਸ ਪੋਥੀ ਦੇ ਕੁਝ ਸਲੋਕ ਤੇ ਪਦੇ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਤੇ ਕਬੀਰ ਜੀ ਦੇ ਵੀ ਹਨ। ਸੋ, ਸਮਝ ਆਉਂਦੀ ਹੈ ਕਿ ਇਹ ਪੋਥੀਆਂ ਕਾਫ਼ੀ ਬਾਅਦ ਦੀਆਂ ਹਨ। ਜੇ ਭਾਈ ਸੰਤੋਖ ਸਿੰਘ ਵਾਲੀ (ਜਲ-ਪਰਵਾਹ ਵਾਲੀ) ਸੂਚਨਾ ਦਰੁੱਸਤ ਹੈ ਤਾਂ ਇਹ ਪਟਿਆਲੇ ਵਾਲੀਆਂ ਪੋਥੀਆਂ ਕਿਥੋਂ ਆ ਗਈਆਂ?

ਪਾਠਕਾਂ ਦੀ ਜਾਣਕਾਰੀ ਲਈ 'ਪ੍ਰਾਨ-ਸੰਗਲੀ' ਦਾ ਆਰੰਭਿਕ ਪਾਠ ਦਿੰਦੇ ਹਾਂ:

**ਧਿਆਉ ਪਹਿਲਾ ਰਾਗ ਆਸਾ ਮਹਲਾ ੧**
ਉਨਮਨਿ ਸੁੰਨ ਸੁੰਨੰ ਸਭ ਕਹੀਏ।
ਉਨਮਨਿ ਹਰਖ ਸੋਗ ਨਹੀ ਰਹੀਏ।
ਉਨਮਨਿ ਆਸ ਅੰਦੇਸਾ ਨਹੀ ਬਿਆਪਤ।
ਉਨਮਨਿ ਵਰਨ ਚਿਹਨੁ ਨਹੀ ਜਾਪਤ।
ਉਨਮਨਿ ਕਥਾ ਕੀਰਤ ਨਹੀ ਬਾਨੀ।
ਉਨਮਨਿ ਰਹਤਾ ਸੁੰਨ ਧਿਆਨੀ।
ਉਨਮਨਿ ਅਪੁਨਾ ਆਪੁ ਨ ਜਾਨਿਆ।
ਨਾਨਕ ਉਨਮਨਿ ਸਿਉ ਮਨੁ ਮਾਨਿਆ।

---

20. ਗੁਰੂ ਗ੍ਰੰਥ ਸਾਹਿਬ, ਪੰਨਾ ੯੨੦.

21. 47 ਵੀਂ ਸਾਖੀ

22. **ਗੁਰਪ੍ਰਤਾਪ ਸੂਰਜ**, (ਰਾਸ 3/ ਅਧਿ. 32)

2. **ਨਾਮਹ**: ਗੁਰੂ ਨਾਨਕ ਸਾਹਿਬ ਦੇ ਨਾਂ ਉਪਰ ਅਜਿਹੀਆ ਚਾਰ ਰਚਨਾਵਾਂ ਸਾਖੀ ਸਾਹਿਤ ਵਿਚ ਮਿਲਦੀਆਂ ਹਨ। 'ਨਾਮਹ' ਤੋਂ ਭਾਵ ਚਿੱਠੀ ਹੁੰਦਾ ਹੈ। ਇਹ ਇਸ ਪ੍ਰਕਾਰ ਹਨ:

**ੳ. ਨਸੀਹਤਨਾਮਹ: ਬਾਲਾ ਜਨਮਸਾਖੀ ਵਿਚ ਇਸਦਾ ਪਾਠ ਇਸ ਤਰ੍ਹਾਂ ਹੈ:**

ਕੀਚੈ ਨੇਕਨਾਮੀ ਜੋ ਦੇਵੇ ਖੁਦਾਈ।
ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਹਿ॥
ਕਾਯਮ ਵ ਦੌਲਤੁ ਕਸੇ ਬੇਸੁਮਾਰ।
ਨਾ ਕਰੋੜੀ ਨ ਰਹੈਗੇ ਹਜਾਰ॥...
ਹਰ ਬਖਤ ਬੰਦੇ ਤੂੰ ਖਿਜਾਮਤ ਨਾ ਬਿਸਾਰ।
ਗਫਲਤ ਵ ਮਸਤੀ ਮੇਂ ਕਾਜੀ ਨ ਹਾਰ॥
ਤੋਬਾ ਨ ਕੀਤੀਆ ਕਰਦਿਆਂ ਗੁਨਾਹ।
ਨਾਨਕ ਐਸੇ ਆਲਮ ਸੇ ਤੇਰੀ ਪਨਾਹ॥

**ਅ. ਕਰਨੀਨਮਹ: ਇਹ ਸੌ ਸਾਖੀ ਵਿਚ ਮਿਲਦਾ ਹੈ। ਇਸਦਾ ਪਾਠ** ਇਸ ਤਰ੍ਹਾਂ ਹੈ:

ਨਾਨਕ ਆਖੇ ਰੁਕਨਦੀਨ ਸਚਾ ਸੁਣੋ ਜਵਾਬ।
ਪੜੇ ਸੁਣੇ ਜੋ ਪ੍ਰੀਤ ਲਾਇ ਛੁਟੇ ਸਭ ਅਜਾਬ।
ਦਸਵਾਂ ਜਾਮਾ ਪਹਿਰ ਕੇ ਬੈਠੋਂ ਪੁਰ ਕਰਤਾਰ।
ਔਰੰਗਜ਼ੇਬ ਪਾਤਸ਼ਾਹ ਜੋ ਜੁਧ ਕਰੇ ਬਹੁਬਾਰ।
ਸੁਨਹੋ ਕਾਜੀ ਰੁਕਨਦੀਨ ਇਹ ਵਰਤੈਗੀ ਰੀਤ।
ਕਰਨੀ ਨਾਮਾ ਜੋ ਪੜੈ ਬਧੈ ਸਾਇਬ ਸਿਉ ਪ੍ਰੀਤ।

**ੲ. ਪਾਕਨਮਹ: ਇਹ ਮਕੇ ਮਦੀਨੇ ਦੀ ਸਾਖੀ ਦਾ ਹਿੱਸਾ ਹੈ। ਇਸਦੀਆਂ** ਕੁਝ ਪੰਕਤੀਆਂ ਦੇਖੋ:

ਈਮਾਨੁ ਕੁਰਾਨੁ ਕਉ ਜਤਨ ਕੀ ਜਿਲਦ ਕਰ
ਰਹਮ ਕੀ ਗਿਲ ਪਰ ਧਰ ਪੜੀਜੈ,
ਸਚ ਗਰਦਨ ਲੇ ਦਿਲੇ ਜੁਜਾਦਾਨ ਮਹਿ ਤਬਹਿ ਈਮਾਨ ਕਬਹੂੰ ਛੀਜੈ।
ਬੁਗੋ ਰੇ ਕਾਜੀ ਪਾਕਨਾਮਾ।...
ਗੁਫਤ ਨਾਨਕ ਸੁਣਹੁ ਰੁਕਨਦੀਨ ਕਾਜੀ
ਤਜਹੁ ਕੁਫਰੁ ਮਕਰੂਹੁ ਜੋ ਹੈ ਹਰਾਮ।

**ਸ. ਹਾਜ਼ਰਨਾਮਾ: ਪੁਰਾਤਨ ਜਨਮਸਾਖੀ ਵਿਚ ਇਸਦੇ ਪਾਠ ਦਾ ਨਮੂਨ** ਦੇਖੋ:

ਹਾਜਰਾ ਕੂ ਮਿਹਰ ਹੈ। ਬੇਹਾਜਰਾ ਕਉ ਬੇਮਿਹਰ ਹੈ।
ਈਮਾਨ ਦੋਸਤੁ ਹੈ। ਬੇਈਮਾਨੁ ਕਾਫਰੁ ਹੈ।...
ਇਤੇਣਿ ਟੋਲ ਜੋ ਜਾਨਿ ਜਨਾਵੈ। ਤਉ ਨਾਨਕ ਦਾਨਸਬੰਦ ਕਹਾਵੈ॥

ਹ. **ਕਰਨੀਨਾਮਾ** ਦੇ ਪਾਠ ਦੀਆਂ ਅੰਦਰਲੀਆਂ ਗਵਾਹੀਆਂ ਸਿਧ ਕਰਦੀਆਂ ਹਨ ਕਿ ਇਹ ਰਚਨਾ ਅਠਾਰਵੀਂ ਸਦੀ ਦੀ ਹੈ। ਇਸੇ ਤਰ੍ਹਾਂ ਡਾ. ਰਤਨ ਸਿੰਘ ਜੱਗੀ ਨੇ **ਨਸੀਹਤਨਾਮਾ** ਦੀ ਰਚਨਾ **ਆਦਿ ਗ੍ਰੰਥ** (1604 ਈ.) ਤੋਂ ਬਾਅਦ ਦੀ ਮੰਨੀ ਹੈ[23]। ਇਸੇ ਤਰ੍ਹਾਂ ਉਨ੍ਹਾਂ ਨੇ ਉਪਰੋਕਤ ਸਭ ਰਚਨਾਵਾਂ ਨੂੰ ਅਪ੍ਰਮਾਣੀਕ ਸਿਧ ਕੀਤਾ ਹੈ।

**ਖਾਰੀ ਬੀੜ**[24] ਵਿਚ ਵੀ ਗੁਰੂ ਨਾਨਕ ਸਾਹਿਬ ਦੇ ਨਾਂ ਉਪਰ ਕੁਝ ਐਸੀ ਬਾਣੀ ਮਿਲਦੀ ਹੈ ਜਿਹੜੀ ਆਦਿ ਗ੍ਰੰਥ ਦਾ ਹਿੱਸਾ ਨਹੀ। ਇਸ ਬਾਣੀ ਦੀ ਵੰਨਗੀ ਇਸ ਪ੍ਰਕਾਰ ਹੈ:

1. ਜਿਤੁ ਦਰਿ ਲਖ ਮਹੰਮਦਾ ਲਖ ਬ੍ਰਹਮੇ ਬਿਸਨ ਮਹੇਸ॥
   ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ॥
   ਲਖ ਲਖ ਉਥੈ ਜਤੀ ਹੈ ਸਤੀਹ ਤੇ ਸੰਨਿਆਸ॥
   ਲਖ ਲਖ ਉਥੈ ਗੋਰਖਾ ਲਖ ਲਖ ਨਾਥਾਂ ਨਾਥ॥
2. ਬਾਇ ਆਤਸਿ ਆਬ ਖਾਦ ਇਨਾ ਜਾਤੀ ਬੁਝਸੀ॥
   ਉਮਤਿ ਪੈਦੇ ਪੰਜ ਢੋਲਹਿ ਦਰ ਪਾਪ ਕੁ ਖੁਦਾਇ॥
   ਜੇ ਕਰਿ ਵਡੀ ਛਾਲਿ ਦੇਹ ਭੀ ਫਿਰ ਧਰਤੀ ਪਾਹਿ॥
   ਜੇ ਕਰਿ ਉਡੇ ਪੰਖਣੂ ਪਾਣੀ ਪਉਣ ਰਜਾਇ॥
   ਸੋ ਕਿਸੁ ਜੇਵਡ ਆਖੀਐ ਕਿਸਨੋ ਪੁਛਾ ਜਾਇ॥
3. ਆਸਨੁ ਹਾਥਿ ਨਿਰਾਲਮੁ ਬਹੈ॥ ਪੰਚ ਤਤ ਕਾ ਨਿਗ੍ਰਹਿ ਗਹੈ॥
   ਥੋੜੀ ਨਿਦ੍ਰਾ ਆਲਮ ਬਹਾਰੀ॥ ਸਾਧਕ ਪਿੰਡ ਸਦਾ ਬੀਚਾਰੀ॥

ਵੈਸੇ, ਇਨ੍ਹਾਂ ਤਿੰਨਾਂ ਸਲੋਕਾਂ ਵਿਚ ਗੁਰਮਤ ਵਿਰੋਧੀ ਕੋਈ ਗੱਲ ਨਹੀ। ਸਾਡਾ ਇਹ ਵੀ ਮੰਨਣਾ ਹੈ ਕਿ ਕਿਉਂ ਜੁ ਗੁਰੂ ਨਾਨਕ ਸਾਹਿਬ ਬਹੁਤ ਦੂਰ-ਦੂਰ ਗਏ ਸਨ, ਇਸ ਲਈ ਸੰਭਵ ਹੈ ਕਿ ਉਨ੍ਹਾਂ ਦੁਆਰਾ ਰਚੀ ਕੋਈ ਬਾਣੀ **ਆਦਿ ਗ੍ਰੰਥ** ਦਾ ਹਿੱਸਾ ਨਾ ਵੀ ਬਣੀ ਹੋਵੇ। ਪਰ ਇਹ ਨਹੀ ਮੰਨਿਆ ਜਾ ਸਕਦਾ ਕਿ ਉਪਰੋਕਤ ਬਾਣੀ ਜੇ ਭਾਈ ਬੰਨੋ ਕੋਲ ਸੀ, ਇਸਦੀ ਜਾਣਕਾਰੀ ਗੁਰੂ ਅਰਜਨ ਸਾਹਿਬ ਨੂੰ

---

23. **ਗੁਰੂ ਨਾਨਕ: ਵਿਅਕਤੀਤਵ, ਕ੍ਰਿਤਿਤਵ ਔਰ ਚਿੰਤਨ**, ਪੰਨੇ 226-227.
24. ਪਰੰਪਰਾ ਅਨੁਸਾਰ ਇਹ ਬੀੜ ਭਾਈ ਬੰਨੋ ਖਾਰਾ ਨਿਵਾਸੀ ਨੇ ਅਣਅਧਿਕਾਰਿਤ ਤੌਰ 'ਤੇ ਬਣਵਾਈ ਸੀ। ਕਿਹਾ ਜਾਂਦਾ ਹੈ ਕਿ **ਆਦਿ ਗ੍ਰੰਥ** ਦੀ ਜਿਲਦ ਬਣਵਾਉਣ ਲਈ ਭਾਈ ਬੰਨੋ ਦੀ ਜਿਮੇਵਾਰੀ ਲਾਈ ਸੀ। ਉਹ **ਆਦਿ ਗ੍ਰੰਥ** ਨੂੰ ਇਸ ਲਈ ਲਾਹੌਰ ਲੈ ਕੇ ਗਿਆ ਸੀ ਤੇ ਰਸਤੇ ਵਿਚ ਉਸਨੇ ਇਸਦੀ ਨਕਲ ਤਿਆਰ ਕਰ ਲਈ ਸੀ। ਸਾਡਾ ਖ਼ਿਆਲ ਹੈ ਕਿ ਇਹ ਸੰਭਵ ਨਹੀ ਸੀ ਕਿਉਂ ਜੁ ਕੋਲ ਇਤਨਾ ਸਮਾ ਨਹੀ ਸੀ ਕਿ ਉਹ **ਆਦਿ ਗ੍ਰੰਥ** ਦੀ ਨਕਲ ਹੱਥ ਨਾਲ ਤਿਆਰ ਕਰਵਾ ਸਕਦਾ। ਜੇ ਅਜਿਹਾ ਹੁੰਦਾ ਤਾਂ ਉਸ ਵਿਚ **ਆਦਿ ਗ੍ਰੰਥ** ਤੋਂ ਬਾਹਰਲੀ ਬਾਣੀ ਤਾਂ ਪਾਉਣ ਦੀ ਬਿਲਕੁਲ ਗੁੰਜਾਇਸ਼ ਨਹੀ ਸੀ। ਦਰਅਸਲ, 'ਖਾਰੀ ਬੀੜ' ਇਕ ਸੁਤੰਤਰ ਸੰਗ੍ਰਹਿ ਸੀ। ਪ੍ਰੋ. ਸੁਖਦਿਆਲ ਸਿੰਘ ਨੇ ਤਾਂ ਕਰਤਾਰਪੁਰ ਵਿਖੇ ਪਈ ਬੀੜ ਨੂੰ ਵੀ ਖਾਰੀ ਬੀੜ ਦੀ ਪਰੰਪਰਾ ਨਾਲ ਸੰਬੰਧਿਤ ਕੀਤਾ ਹੈ। ਇਸ ਬਾਰੇ ਮੇਰੀ ਪੁਸਤਕ **ਅਜੋਕੇ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ: ਪਰੰਪਰਾ ਤੇ ਇਤਿਹਾਸ** ਵੀ ਵੇਖੋ।

ਨਹੀ ਸੀ। ਗੁਰੂ ਅਰਜਨ ਸਾਹਿਬ ਨੇ ਤਾਂ ਸ੍ਰੀ ਲੰਕਾ ਤੋਂ 'ਪ੍ਰਾਣ-ਸੰਗਲੀ' ਦੀ ਪੋਥੀ ਮੰਗਵਾ ਲਈ ਸੀ, ਇਹ ਸੰਭਵ ਨਹੀ ਕਿ ਉਨ੍ਹਾਂ ਨੇ ਇਹ ਬਾਣੀ (ਕਵਿਤਾ) ਨਾ ਵੇਖੀ ਹੋਵੇ। ਬੇਸ਼ਕ! ਇਹ ਕਾਵਿ-ਪੰਕਤੀਆਂ ਗੁਰਮਤ ਅਨੁਕੂਲ ਹਨ, ਪਰੰਤੂ ਇਸ ਆਧਾਰ ਉਪਰ ਇਨ੍ਹਾਂ ਨੂੰ ਗੁਰੂ ਨਾਨਕ ਰਚਿਤ ਨਹੀ ਮੰਨਿਆ ਜਾ ਸਕਦਾ।

ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਕੁਝ ਸੰਗ੍ਰਹਿ ਜਿਵੇਂ 'ਨਾਨਕ ਗੀਤਾ' ਅਤੇ 'ਨਿਰਾਕਾਰ ਮੀਮਾਂਸਾ ਦਰਸ਼ਨ' 1902 ਵਿਚ ਮੁਰਾਦਬਾਦ ਤੋਂ ਲਕਸ਼ਮੀ ਨਾਰਾਇਣ ਪ੍ਰੈੱਸ ਨੇ ਛਾਪੇ ਸਨ। ਡਾ. ਸੁਰਿੰਦਰ ਸਿੰਘ ਕੋਹਲੀ[25] ਦਾ ਵਿਚਾਰ ਹੈ ਕਿ ਇਨ੍ਹਾਂ ਸੰਗ੍ਰਹਿਆਂ ਦੀ ਰਚਨਾ ਕਿਸੇ ਵਿਦਵਾਨ ਸਿੱਖ (ਨਿਰਮਲ ਸੰਪਰਦਾ ਦਾ) ਨੇ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਨੂੰ ਸੰਸਕ੍ਰਿਤ ਵਿਚ ਪ੍ਰਸਤੁਤ ਕਰਨ ਦੇ ਉਦੇਸ਼ ਨਾਲ ਕੀਤੀ ਸੀ। ਇਸੇ ਤਰ੍ਹਾਂ ਕੁਝ ਹੋਰ ਸੁਤੰਤਰ ਸੰਗ੍ਰਹਿਆਂ ਵਿਚ ਗੁਰੂ ਨਾਨਕ ਸਾਹਿਬ ਦੇ ਨਾਂ ਉਪਰ ਕੁਝ ਹੋਰ ਪਦੇ ਪ੍ਰਾਪਤ ਹੁੰਦੇ ਹਨ।

**ਮਨਘੜਤ ਸਿਰਲੇਖ ਵਾਲੀ ਬਾਣੀ: ਬਾਬਰ ਪ੍ਰਥਾਇ ਉਚਾਰੇ ਚਾਰ ਪਦੇ**

ਅਸੀਂ ਦੂਜੇ ਅਧਿਆਇ ਵਿਚ ਪੜ੍ਹ ਆਏ ਹਾਂ ਕਿ ਬਾਬਰ ਦੁਆਰਾ ਕੀਤੇ ਜ਼ੁਲਮ ਦੇ ਪ੍ਰਤੀਕਰਮ ਵਜੋਂ ਗੁਰੂ ਨਾਨਕ ਸਾਹਿਬ ਨੇ ਚਾਰ ਸ਼ਬਦ ਉਚਾਰੇ ਸਨ। ਇਹ ਸ਼ਬਦ ਕ੍ਰਮਵਾਰ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੬੦, ੪੧੭-੧੯ ਅਤੇ ੭੨੨-੨੩ ਉਪਰ ਦਰਜ ਹਨ। ਕਈ ਲੋਕ ਗ਼ਲਤੀ ਨਾਲ ਇਨ੍ਹਾਂ ਸ਼ਬਦਾਂ ਨੂੰ 'ਬਾਬਰ ਬਾਣੀ' ਕਹਿਣ ਦੀ ਭੁੱਲ ਕਰਦੇ ਹਨ। ਇਨ੍ਹਾਂ ਸ਼ਬਦਾਂ ਦੀ ਇਤਿਹਾਸਕ ਤੇ ਸਭਿਆਚਾਰਕ ਮਹੱਤਾ ਤਾਂ ਹੈ ਹੀ, ਇਹ ਸ਼ਬਦ ਗੁਰੂ ਨਾਨਕ ਸਾਹਿਬ ਦੀ ਸੰਵੇਦਨਾ ਤੇ ਨਿਡਰਤਾ ਨੂੰ ਸਮਝਣ ਲਈ ਵੀ ਮਹੱਤਵਪੂਰਣ ਹਨ। ਗੁਰੂ ਸਾਹਿਬ ਨੇ ਇਨ੍ਹਾਂ ਸ਼ਬਦਾਂ ਵਿਚ ਭਾਰਤੀ ਸੁਲਤਾਨਾਂ ਦੇ ਨਾਲ ਨਾਲ ਇਥੋਂ ਦੇ ਲੋਕਾਂ ਦੇ ਅੰਧ-ਵਿਸ਼ਵਾਸ਼ਾਂ ਅਤੇ ਪਿਛਾਂਹ-ਖਿੱਚੂ ਸੋਚ ਨੂੰ ਦੇਸ਼ ਦੀ ਤਬਾਹੀ ਲਈ ਜਿੰਮੇਵਾਰ ਦਸਿਆ ਹੈ।

---

25. **ਗੁਰੂ ਨਾਨਕ: ਜੀਵਨ, ਦਰਸ਼ਨ ਅਤੇ ਕਾਵਿ-ਕਲਾ**, ਪੰਨਾ 252.

## ਅਧਿਆਇ ਪੰਜਵਾਂ

# ਨਵੇਂ ਮਨੁੱਖ ਦੀ ਘਾੜਤ

ਗੁਰੂ ਨਾਨਕ ਸਾਹਿਬ ਮੱਧਕਾਲੀ ਭਾਰਤ ਦੇ ਪੰਜਾਬ ਪ੍ਰਾਂਤ ਵਿਚ ਜਿਸ ਦੌਰ ਵਿਚ ਵਿਚਰੇ, ਉਸ ਵਿਚ ਉਨ੍ਹਾਂ ਦਾ ਵਿਆਪਕ ਪ੍ਰਭਾਵ ਪਿਆ। ਇਸਦਾ ਕਾਰਣ ਉਨ੍ਹਾਂ ਦੀ ਮਾਨਵਵਾਦੀ ਵਿਚਾਰਧਾਰਾ ਸੀ। ਬੇਸ਼ਕ! ਉਹ ਰੱਬ ਦੀ ਹੋਂਦ ਵਿਚ ਵਿਸ਼ਵਾਸ ਰਖਣ ਵਾਲੇ ਸਨ ਪਰ ਉਹ ਧਰਮ ਦੀਆਂ ਦੀਵਾਰਾਂ, ਅੰਧ-ਵਿਸ਼ਵਾਸਾਂ, ਵਹਿਮਾਂ, ਪਾਖੰਡ ਕਰਮਾਂ ਤੋਂ ਮੁਕਤ ਸਨ ਅਤੇ ਸਭਨਾਂ ਨੂੰ ਆਪਣੇ ਵਰਗਾ ਬਣਾਉਣਾ ਚਾਹੁੰਦੇ ਹਨ। ਉਹ ਸੰਵੇਦਨਸ਼ੀਲ ਸਨ ਅਤੇ ਉਨ੍ਹਾਂ ਨੇ ਆਪਣੇ ਸਮੇਂ ਦੇ ਮਨੁੱਖ ਦੀ ਹਰ ਤਕਲੀਫ਼ ਨੂੰ ਮਹਿਸੂਸ ਕੀਤਾ। ਉਨ੍ਹਾਂ ਲਈ ਮਨੁੱਖੀ ਸਤਿਕਾਰ ਸਭ ਤੋਂ ਉਪਰ ਰਿਹਾ ਹੈ। ਮਨੁੱਖੀ ਸਤਿਕਾਰ ਤੋਂ ਉਨ੍ਹਾਂ ਦਾ ਭਾਵ ਇਹ ਸੀ ਕਿ ਮਨੁੱਖ ਸਭ ਤੋਂ ਪਹਿਲਾਂ ਆਪਣੇ ਮਾਨਵ ਹੋਣ ਉਪਰ ਮਾਣ ਕਰੇ ਅਤੇ ਦੂਜਾ, ਉਹ ਜੀਵਨ ਜਿਉਂਦਿਆਂ ਖ਼ੁਦ ਨੂੰ ਮਾਨਵ ਪ੍ਰਮਾਣਿਤ ਵੀ ਕਰੇ। ਮਨੁੱਖੀ ਸਤਿਕਾਰ ਦਾ ਇਕ ਹੋਰ ਭਾਵ ਇਹ ਵੀ ਸੀ ਕਿ ਹਰ ਮਨੁੱਖ ਦੂਜਿਆਂ ਤੋਂ ਆਦਰ ਦਾ ਅਧਿਕਾਰ ਰਖਦਾ ਹੈ। ਗੁਰੂ ਨਾਨਕ ਸਾਹਿਬ ਨੇ ਕੋਈ 'ਗੂੜ੍ਹ ਫਲਸਫ਼ਾ' ਨਹੀ ਦਿੱਤਾ। ਉਹ ਆਮ ਦਾਰਸ਼ਨਿਕਾਂ ਵਾਂਗ ਫ਼ਜ਼ੂਲ ਦੇ ਪ੍ਰਸ਼ਨਾਂ ਨੂੰ ਹੱਲ ਕਰਨ ਵੱਲ ਨਹੀ ਤੁਰੇ। 'ਜਪੁਜੀ' ਦੀ ਇੱਕੀਵੀਂ ਪਉੜੀ ਵਿਚ ਇਸ ਪ੍ਰਸ਼ਨ ਕਿ 'ਧਰਤੀ ਕਦੋਂ ਬਣੀ' ਨੂੰ ਨਿਰਾਰਥਕ ਦਸਿਆ ਹੈ[1]। ਅਜਿਹੇ ਪ੍ਰਸ਼ਨਾਂ ਵਿਚ ਉਲਝਣ ਨਾਲੋਂ ਬਿਹਤਰ ਹੈ ਕਿ ਮਨੁੱਖ ਦੀਆ ਸਮਕਾਲੀਨ ਮੁਸ਼ਕਲਾਂ ਬਾਰੇ ਸੋਚ-ਵਿਚਾਰ ਕੀਤੀ ਜਾਵੇ। ਗੁਰੂ ਨਾਨਕ ਸਾਹਿਬ ਨੇ 'ਸਚ' ਦੀ ਬਾਰ-ਬਾਰ ਚਰਚਾ ਛੇੜੀ ਹੈ। ਗੁਰੂ ਨਾਨਕ ਸਾਹਿਬ ਦੀ

---

1. ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥ (ਗੁਰੂ ਗ੍ਰੰਥ ਸਾਹਿਬ, ਪੰਨਾ ੪)

ਵਿਚਾਰਧਾਰਾ ਦੀ ਵਿਲੱਖਣਤਾ ਇਸ ਤੱਥ ਵਿਚ ਹੈ ਕਿ ਉਨ੍ਹਾਂ ਦਾ ਰੱਬ ਕੋਈ ਆਮ ਰੱਬ ਨਹੀ ਹੈ। ਉਨ੍ਹਾਂ ਦਾ ਰੱਬ ਨਾ ਤਾਂ ਮੁਸਾਈ ਤੇ ਈਸਾਈ ਧਰਮਾਂ ਦੇ ਰੱਬ ਵਰਗਾ ਹੈ ਜੋ ਵਿਸ਼ੇਸ਼ (ਇਸਰਾਇਲੀ) ਕੌਮ ਦੀ ਹੀ ਤਰਫ਼ਦਾਰੀ ਕਰਦਾ ਹੈ[2] ਅਤੇ ਨਾ ਹੀ ਉਹ ਇਸਲਾਮਿਕ ਰੱਬ ਵਾਂਗ ਦੂਰ ਸੱਤਵੇਂ ਅਸਮਾਨ ਉਪਰ ਦਰਬਾਰ ਲਾ ਕੇ ਬੈਠਾ ਹੈ[3]। ਗੁਰੂ ਨਾਨਕ ਸਾਹਿਬ ਦੇ ਮਨ ਵਿਚ ਹਿੰਦੂ ਤ੍ਰੈ-ਮੂਰਤੀ (ਬ੍ਰਹਮਾ-ਵਿਸ਼ਨੂੰ-ਮਹੇਸ਼) ਅਤੇ ਹੋਰ ਦੇਵਤਿਆਂ ਬਾਰੇ ਕਿਧਰੇ ਆਦਰ ਨਹੀ ਦਿਸਦਾ ਹੈ[4]। ਗੁਰੂ ਨਾਨਕ ਸਾਹਿਬ ਜਿਸ ਰੱਬ ਦੀ ਗੱਲ ਕਰ ਰਹੇ ਸਨ ਉਹ ਸਭ ਮਨੁੱਖਾਂ ਦਾ ਸਾਂਝਾਂ ਰੱਬ ਸੀ। ਇਸ ਲਈ '੧' ਅੰਕ-ਪ੍ਰਤੀਕ (Numerical-Symbol) ਰਾਹੀਂ ਉਸਦਾ ਜ਼ਿਕਰ ਕੀਤਾ। ਕੁਲ ਮਨੁੱਖਾਂ ਦਾ ਰੱਬ ਇਕ (੧) ਹੈ। ਗੁਰੂ ਨਾਨਕ ਸਾਹਿਬ ਦੇ ਇਸ ਕਰਾਂਤੀਕਾਰ ਉਪੇਦਸ਼ ਨੇ ਵੱਖ-ਵੱਖ ਧਰਮਾਂ-ਮਜ਼ਬਾਂ, ਜਾਤ-ਪਾਤ, ਲਿੰਗ, ਕੌਮ ਤੇ ਨਸਲ ਦੇ ਲੋਕਾਂ ਨੂੰ ਇਕ-ਦੂਜੇ ਦੇ ਨੇੜੇ ਲਿਆਉਣ ਲਈ ਪਹਿਲ ਕੀਤੀ। ਕੁਝ ਲੋਕ ਭਗਤੀ ਲਹਿਰ ਦੇ ਮਹਾਂਪੁਰਸ਼ਾਂ ਬਾਰੇ ਵੀ ਐਸਾ ਅੰਦਾਜ਼ਾ ਲਾਉਂਦੇ ਹਨ ਕਿ ਉਨ੍ਹਾਂ ਨੇ ਵੀ 'ਇਕ' ਰੱਬ ਦਾ ਸੰਦੇਸ਼ ਦਿੱਤਾ ਸੀ। ਯਾਦ ਰੱਖਣ ਦੀ ਲੋੜ ਹੈ ਕਿ ਇਹ ਭਗਤੀ ਅੰਦੋਲਨ, ਵੈਸ਼ਣਵ ਅੰਦੋਲਨ ਹੀ ਸੀ। ਜਦੋਂ ਭਗਤ ਰੱਬ ਦੀ ਗੱਲ ਕਰਦੇ ਹਨ ਤਾਂ ਉਹ 'ਵਿਸ਼ਨੂੰ' ਦੀ ਹੀ ਗੱਲ ਕਰਦੇ ਹਨ। ਸਾਨੂੰ ਇਹ ਭੁੱਲਣਾ ਨਹੀ ਚਾਹੀਦਾ ਕਿ ਗੁਰੂ ਨਾਨਕ ਸਾਹਿਬ ਦਾ ਪ੍ਰਭਾਵ ਬਹੁਤ ਵਿਆਪਕ ਸੀ। ਗਿ. ਗੁਰਦਿੱਤ ਸਿੰਘ ਹੁਰਾਂ ਨੇ ਉਨ੍ਹਾਂ ਭਗਤਾਂ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਨੂੰ ਗੁਰੂ ਨਾਨਕ ਸਾਹਿਬ ਦੇ 'ਸ਼ਿਸ਼' ਸਿੱਧ ਕਰਨ ਲਈ ਕਈ ਜੁਗਤੀਆਂ ਲੜਾਈਆਂ ਹਨ[5]। ਇਸ ਧਾਰਨਾ ਨੂੰ ਪ੍ਰਵਾਨ ਕਰਨਾ ਸੰਭਵ ਨਹੀ, ਪਰ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਭਗਤਾਂ ਜਿਵੇਂ ਭਗਤ ਕਬੀਰ, ਭਗਤ ਰਵਿਦਾਸ, ਚੈਤਨੰਯ ਮਹਾਂਪ੍ਰਭੂ, ਸ੍ਰੀ ਸ਼ੰਕਰਦੇਵ ਆਦਿ ਉਪਰ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਦਾ ਪ੍ਰਭਾਵ ਪੈਣ ਤੋਂ ਇਨਕਾਰ ਨਹੀ ਕੀਤਾ ਜਾ ਸਕਦਾ। ਨਿਰਸੰਦੇਹ, ਗੁਰੂ ਨਾਨਕ ਸਾਹਿਬ ਇਨ੍ਹਾਂ ਸਭ ਤੋਂ ਵਧੇਰੇ ਪ੍ਰਭਾਵਸ਼ਾਲੀ ਸਨ। ਸਾਡੇ ਦਾਅਵੇ ਦਾ ਆਧਾਰ ਇਹ ਤੱਥ ਹੈ ਕਿ ਭਗਤਾਂ ਦੇ ਅਨੁਯਾਈਆਂ ਨੇ ਭਾਰਤੀ ਇਤਿਹਾਸ ਨੂੰ ਨਾਨਕ ਨਾਮ ਲੇਵਾ ਸਿੱਖਾਂ ਵਾਂਗ ਮੋੜਾ ਨਹੀ ਦਿੱਤਾ। ਇਸ ਪੱਖ ਤੋਂ ਜੋ ਸਫ਼ਲਤਾ ਮੱਧਕਾਲ ਦੇ ਮਹਾਂਪੁਰਸ਼ਾਂ ਵਿਚੋਂ ਗੁਰੂ ਨਾਨਕ ਸਾਹਿਬ ਨੂੰ ਮਿਲੀ

---

2. ਮਤੀ ਦੀ ਅੰਜੀਲ (15.22-27) ਵਿਚ ਲਿਖਿਆ ਹੈ ਕਿ ਯਸੂ ਕੇਵਲ ਇਸਰਾਈਲ ਦੇ ਲੋਕਾਂ ਲਈ ਆਇਆ ਸੀ।
3. "ਜੋ ਇਸ ਸਮੇਂ ਆਪਣੀਆਂ ਤਾਕਤਾਂ ਪ੍ਰਗਟ ਕਰਨ ਲਈ (ਅੱਲਾਹ) ਆਪਣੇ ਅਰਸ਼ ਤੇ ਪੱਕਿਆਈ ਨਾਲ ਬਿਰਾਜਮਾਨ ਹੋ ਗਿਆ ਹੈ।" (ਕੁਰਾਨ, 53.7)
4. ਗੁਰੁ ਈਸਰ ਗੁਰੁ ਗੋਰਖ ਬਰਮਾ ਗੁਰ ਪਾਰਬਤੀ ਮਾਈ॥ (ਗੁਰੂ ਗ੍ਰੰਥ ਸਾਹਿਬ, ਪੰਨਾ ੨) (ਸਾਡੇ ਲਈ ਤਾਂ ਗੁਰੁ (ਸੱਚ) ਹੀ ਬਰਮਾ, ਵਿਸ਼ਨੂੰ, ਗੋਰਖ ਅਤੇ ਪਾਰਬਤੀ ਹੈ। ਭਾਵ ਸਾਨੂੰ ਇਨ੍ਹਾਂ ਦੇਵੀ-ਦੇਵਤਿਆਂ ਦੀ ਲੋੜ ਨਹੀ।)
5. ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨.

ਹੈ ਉਹ ਕਿਸੇ ਹੋਰ ਦੇ ਹਿੱਸੇ ਨਹੀ ਆਈ। ਖ਼ੈਰ! ਅਸੀਂ ਮੰਨਦੇ ਹਾਂ ਕਿ ਜੇ ਭਗਤਾਂ ਦੀ ਬਾਣੀ ਵਿਚ ਇਕ-ਈਸ਼ਵਰਵਾਦ (Monotheism) ਦੇ ਹਵਾਲੇ ਮਿਲਦੇ ਹਨ ਤਾਂ ਇਹ ਉਨ੍ਹਾਂ ਭਗਤਾਂ ਉਪਰ ਪਏ ਸਿੱਖ ਮਤ ਦੇ ਪ੍ਰਭਾਵ ਕਾਰਣ ਸੀ। ਇਸਤੋਂ ਵੀ ਵੱਧ ਇਹ ਗੱਲ ਸੀ ਕਿ ਗੁਰੂ ਨਾਨਕ ਸਾਹਿਬ ਦੇ ਰੱਬ ਦਾ ਰੂਪ ਕੋਈ ਨਹੀ, ਉਹ ਨਿਰਾਕਾਰ ਰੱਬ ਨੂੰ ਮੰਨਣ ਵਾਲੇ ਸਨ। ਇਹੀ ਕਾਰਣ ਸੀ ਕਿ ਉਨ੍ਹਾਂ ਨੇ ਮੂਰਤੀ-ਪੂਜਾ ਦਾ ਖੰਡਨ ਕਰਦਿਆਂ ਜਗਨਾਥਪੁਰੀ ਦੇ ਮੰਦਰ ਵਿਚਲੀ ਆਰਤੀ ਦੀ ਆਲੋਚਨਾ ਕਰਕੇ, ਆਪਣੇ ਵਿਸ਼ਾਲ ਰੱਬ ਦੀ ਸੁਭਾਵਿਕ ਆਰਤੀ ਬਾਰੇ ਉਥੇ ਸਮਝਾਇਆ ਸੀ[6]। ਉਨ੍ਹਾਂ ਨੇ ਪ੍ਰਚਲਿਤ ਰੱਬ ਦੇ ਸਰੂਪਾਂ ਨਾਲੋਂ ਆਪਣੀ ਭਿੰਨਤਾ ਦਸਦਿਆਂ ਰੱਬ ਨੂੰ ਸੱਚ (TRUTH/ ULTIMATE REALITY) ਨਾਲ ਪਰਿਭਾਸ਼ਿਤ ਕੀਤਾ। ਸੱਚ ਗੁਰੂ-ਬਾਬੇ ਦਾ ਇਸ਼ਟ ਹੈ[7] ਅਤੇ ਸੱਚ ਤੋਂ ਉਪਰ ਉਨ੍ਹਾਂ ਲਈ ਕੁਝ ਨਹੀ। ਗੁਰੂ ਜੀ ਦੇ ਸੱਚ ਬਾਰੇ ਕੁਝ ਬਿਆਨ ਵਿਚਾਰਨੇ ਬਣਦੇ ਹਨ:

ੳ. ਸੱਚ ਮਨੁੱਖ ਦੇ ਹਿਰਦੇ ਵਿਚ ਹੈ ਅਤੇ ਇਹ ਬਾਹਰੋਂ ਨਹੀ ਮਿਲਦਾ[8]।
ਅ. ਸੱਚ ਦੀ ਪ੍ਰਾਪਤੀ ਲਈ ਉੱਚ-ਨੈਤਿਕ ਜੀਵਨ ਜ਼ਰੂਰੀ ਸ਼ਰਤ ਹੈ[9]।
ੲ. ਨਾਮ ਅਤੇ ਸੱਚ ਇਕ ਹੀ ਵਸਤੂ ਹੈ[10]।
ਸ. ਸੱਚ ਦੀ ਪ੍ਰਾਪਤੀ ਗੁਰੂ ਦੇ ਉਪਦੇਸ਼ ਉਪਰ ਚੱਲ ਕੇ ਹੁੰਦੀ ਹੈ[11]।

ਦੁਨੀਆਂ ਦਾ ਕੋਈ ਵਿਚਾਰਵਾਨ ਅਜਿਹਾ ਨਹੀ ਹੋ ਸਕਦਾ ਜਿਸਨੂੰ ਗੁਰੂ ਨਾਨਕ ਸਾਹਿਬ ਦੇ ਰੱਬ ਨਾਲ ਕੋਈ ਅਸਹਿਮਤੀ ਹੋਵੇ। ਆਮ ਤੌਰ 'ਤੇ ਜਿਸ ਤਰ੍ਹਾਂ ਦੇ ਰੱਬ ਦੀ ਚਰਚਾ ਸਾਡੇ ਮੰਦਰਾਂ, ਗਿਰਜਿਆਂ ਜਾਂ ਮਸਜਿਦਾਂ ਵਿਚ ਹੋ ਰਹੀ ਹੈ, ਕਈ ਲੋਕਾਂ ਨੂੰ ਉਸ ਤਰ੍ਹਾਂ ਦੇ ਰੱਬ ਦੇ ਨਾਂ ਤੋਂ ਹੀ ਨਫ਼ਰਤ ਹੋ ਚੁੱਕੀ ਹੈ। ਬੁੱਧ ਧਰਮ ਵਾਲੇ ਵੀ ਰੱਬ ਤੋਂ ਮੁਨਕਰ ਹਨ। ਇਕ ਅੰਦਾਜ਼ੇ ਮੁਤਾਬਿਕ ਦੁਨੀਆ ਵਿਚ ਰੱਬ ਨੂੰ ਨਾ-ਮੰਨਣ ਵਾਲਿਆਂ ਦਾ ਬਹੁਮਤ ਹੈ। ਵਿਗਿਆਨ ਬਾਈਬਲ, ਕੁਰਾਨ ਤੇ ਪੌਰਾਣਾਂ ਵਿਚ ਵਰਣਿਤ ਰੱਬ ਨੂੰ ਨਹੀਂ ਮੰਨਦਾ। ਆਗਸਟ ਕੱਮਟੇ (1798-1857 ਈ.) ਵਰਗੇ ਕਈ Positivist ਚਿੰਤਕਾਂ ਨੇ ਇਥੋਂ ਤੀਕ ਭਵਿੱਖ-ਬਾਣੀ ਕੀਤੀ ਸੀ ਕਿ ਜਦੋਂ ਸਭ ਮਨੁੱਖਾਂ ਦੀ ਸੋਚ ਵਿਗਿਆਨ ਹੋ ਜਾਵੇਗੀ ਤਾਂ

---

6. ਇਸੇ ਪੁਸਤਕ ਦਾ 'ਦੂਜਾ ਅਧਿਆਇ' ਵੇਖੋ।
7. ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥
(ਗੁਰੂ ਗ੍ਰੰਥ ਸਾਹਿਬ, ਪੰਨਾ ੧)
8. ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰਿਆਵਲਾ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ॥ (ਉਹੀ, ਪੰਨਾ ੪੨੦)
9. ਸਚੀ ਕਾਰੈ ਸਚੁ ਮਿਲੈ... (ਉਹੀ, ਪੰਨਾ ੧੯)
10. ਸਚੁ ਵਖਰ ਧਨੁ ਨਾਮੁ ਹੈ... (ਉਹੀ, ਪੰਨਾ ੨੨)
11. ਤਿਤੁ ਸੰਜਮੇ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥ (ਉਹੀ, ਪੰਨਾ ੪੩੬).

ਧਰਮ ਪੂਰੀ ਤਰ੍ਹਾਂ ਖ਼ਤਮ ਹੋ ਜਾਵੇਗਾ[12]। ਕਾੱਮਟੇ ਦੇ ਸ਼ਬਦਾਂ ਵਿਚ ਕੁਝ ਤਕਨੀਕੀ ਨੁਕਸ ਹੈ। ਮੇਰੇ ਖ਼ਿਆਲ ਵਿਚ ਦਰਅਸਲ, ਉਹ 'ਧਰਮ' ਦੀ ਥਾਂ 'ਰੱਬ' ਦੀ ਗੱਲ ਕਰਨੀ ਚਾਹੁੰਦਾ ਸੀ। ਮੈਂ ਕਾੱਮਟੇ ਦੀ ਇਸ ਗੱਲ ਨਾਲ ਸਹਿਮਤ ਹੋ ਸਕਦਾ ਹਾਂ ਜੇ ਉਸਨੇ ਇਹ ਲਿਖਿਆ ਹੁੰਦਾ ਕਿ, "ਜਿਉਂ ਜਿਉਂ ਮਨੁੱਖ ਦੀ ਸੋਚ ਵਿਗਿਆਨਕ ਹੁੰਦੀ ਜਾਵੇਗੀ, ਉਹ ਰੱਬ ਬਾਰੇ ਪ੍ਰਚਲਿਤ ਆਮ ਵਿਸ਼ਵਾਸ ਤੋਂ ਮੁਨਕਰ ਹੋ ਜਾਵੇਗਾ।" ਧਰਮ ਖ਼ਤਮ ਨਹੀ ਹੋਵੇਗਾ—ਕਾੱਮਟੇ ਦਾ ਉਪਰੋਕਤ ਵਿਚਾਰ ਦਰੁੱਸਤ ਨਹੀ। ਰੱਬ ਦਾ ਸੰਕਲਪ ਕਦੇ ਇਕ ਨਹੀ ਰਿਹਾ। ਆਦਿ-ਕਾਲ ਤੋਂ ਹੁਣ ਤੀਕ ਰੱਬ ਦੇ ਕਈ ਸੰਕਲਪ ਸਾਹਮਣੇ ਆਏ ਹਨ। ਸਮਾਜ-ਵਿਗਿਆਨੀ ਦਸਦੇ ਹਨ ਕਿ 'ਇਕ ਰੱਬ' ਸਾਹਮਣੇ ਆਉਣ ਤੋਂ ਪਹਿਲਾਂ ਪਿੱਤਰ ਪੂਜਾ (ਟੋਟਮਵਾਦ), ਪ੍ਰੇਤ ਪੂਜਾ, ਦੇਵ ਪੂਜਾ (ਬਹੁਦੇਵਵਾਦ), ਤ੍ਰੈ-ਮੂਰਤੀ ਆਦਿ ਕਈ ਪੜਾਆਂ ਵਿਚੋਂ ਰੱਬ ਦੇ ਖ਼ਿਆਲ ਨੂੰ ਗੁਜ਼ਰਨਾ ਪਿਆ ਹੈ। ਗੁਰੂ ਨਾਨਕ ਸਾਹਿਬ ਦੁਆਰਾ ਪ੍ਰਸਤੁਤ ਰੱਬ ਦਾ ਸਰੂਪ ਸੰਪੂਰਨ ਤੇ ਸੱਭ ਤੋਂ ਸ੍ਰੇਸ਼ਟ ਹੈ। ਇਹ ਠੀਕ ਹੈ ਕਿ ਸਭ ਧਰਮ-ਗ੍ਰੰਥਾਂ ਵਿਚ ਸੱਚ ਦੀ ਵਡਿਆਈ ਮਿਲਦੀ ਹੈ ਪਰ ਸਿਵਾਏ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਧਰਮ-ਗ੍ਰੰਥ ਵਿਚ ਸੱਚ ਨੂੰ ਰੱਬ ਨਹੀ ਲਿਖਿਆ ਗਿਆ।

ਪੱਛਮੀ ਦੇਸ਼ਾਂ ਵਿਚ ਰੱਬ-ਵਿਰੋਧੀ ਪੁਸਤਕਾਂ ਦੀ ਵਿਕਰੀ ਬੜੀ ਜ਼ੋਰ ਨਾਲ ਹੁੰਦੀ ਹੈ। **ਬਾਈਬਲ** ਤੇ ਹੋਰ ਧਰਮ-ਗ੍ਰੰਥਾਂ ਨੂੰ ਵਿਗਿਆਨ-ਵਿਰੋਧੀ[13] ਤੇ ਦਲੀਲ ਦੀ ਕਸੌਟੀ ਉਪਰ ਪੂਰਾ ਨਾ ਉਤਰਨ ਵਾਲੀਆਂ ਬੀਤੇ ਸਮੇਂ ਦੀਆਂ ਕਿਤਾਬਾਂ ਮੰਨਿਆ ਜਾਣਾ ਆਮ ਗੱਲ ਹੈ, ਪਰ ਇਸਦੇ ਬਾਵਜੂਦ ਧਰਮ ਦੀ ਮਹੱਤਾ ਜਿਉਂ ਦੀ ਤਿਉਂ ਬਣੀ ਹੋਈ ਹੈ। ਕੀ ਇਹ ਠੀਕ ਨਹੀ ਕਿ ਅਜੋਕਾ ਮਨੁੱਖ ਧਰਮ ਦੇ

---

12. ਮੈਕਸ ਵੈੱਬਰ (1864-1920 ਈ.) ਨੇ The Protestant Ethic and The Spirit of Capitalism ਵਿਚ ਇਹ ਥੀਸਸ ਪੇਸ਼ ਕੀਤਾ ਸੀ ਕਿ ਕਿਸੇ ਵੀ ਦੇਸ਼ ਦੇ ਧਰਮ ਦੀ ਵਿਸ਼ੇਸ਼ ਨੈਤਿਕਤਾ ਦਾ ਉਥੋਂ ਦੀ ਆਰਥਿਕਤਾ ਉਪਰ ਪ੍ਰਭਾਵ ਪੈਂਦਾ ਹੈ। ਉਸਨੇ ਦਸਿਆ ਸੀ ਕਿ ਭਾਰਤ ਤੇ ਚੀਨ ਦੀ ਗਰੀਬੀ ਦਾ ਕਾਰਣ ਉਥੋਂ ਦੇ ਧਰਮਾਂ ਦੀ ਵਿਸ਼ੇਸ਼ ਵਿਚਾਰਧਾਰਾ ਹੈ। ਭਾਰਤੀ ਧਰਮ ਕਿਰਤ ਤੇ ਗ੍ਰਿਹਸਤ ਦੀ ਥਾਂ ਵਿਹਲਿਆਂ ਰਹਿ ਕੇ ਰੱਬ ਬੰਦਗੀ ਕਰਨੀ ਸਿਖਾਉਂਦੇ ਹਨ। ਇਸ ਕਰਕੇ ਭਾਰਤ ਆਰਥਿਕ ਪੱਖ ਤੋਂ ਪਛੜਿਆ ਰਿਹਾ ਹੈ। ਜਦੋਂ ਕਿ ਜਿਨ੍ਹਾਂ ਦੇਸ਼ਾਂ ਵਿਚ ਪ੍ਰੋਟੈਸਟੈਂਟ ਧਰਮ ਦਾ ਬੋਲਬਾਲਾ ਰਿਹਾ, ਉਹ ਆਰਥਿਕ ਪੱਖ ਤੋਂ ਇਸ਼ ਕਰਕੇ ਵਿਕਾਸ ਕਰ ਗਏ। ਕਿਉਂ ਜੁ ਪ੍ਰੋਟੈਸਟੈਂਟ ਧਰਮ ਆਪਣੇ ਅਨੁਯਾਈਆਂ ਨੂੰ ਸਮੇਂ ਤੇ ਕਿਰਤ ਦਾ ਸਤਿਕਾਰ ਕਰਨਾ ਸਿਖਾਉਂਦਾ ਹੈ।

    ਸਿੱਖ ਧਰਮ ਆਪਣੇ ਅਨੁਯਾਈਆਂ ਨੂੰ ਗ੍ਰਿਹਸਤ ਤੇ ਕਿਰਤ ਦੇ ਨਾਲ ਸਮੇਂ ਦਾ ਸਦਉਪਯੋਗ ਕਰਨ ਦੀ ਸਿੱਖਿਆ ਦਿੰਦਾ ਹੈ। ਇਸਦਾ ਨਤੀਜਾ ਸਪੱਸ਼ਟ ਹੈ ਕਿ ਸਿੱਖ ਸੰਸਾਰ ਭਰ ਵਿਚ ਮਿਹਨਤੀ, ਕਿਰਤੀ ਤੇ ਅਣਖ਼ੀਲੇ ਹੋਣ ਵੱਜੋਂ ਜਾਣੇ ਜਾਂਦੇ ਹਨ। ਸਿੱਖਾਂ ਦੀ ਆਰਥਿਕ ਦਸ਼ਾ ਆਮ ਭਾਰਤੀਆਂ ਤੋਂ ਚੰਗੀ ਨਜ਼ਰ ਆਉਂਦੀ ਹੈ ਤਾਂ ਇਸਦਾ ਕਾਰਣ ਗੁਰੂ ਨਾਨਕ ਸਾਹਿਬ ਦੀ ਅਗਾਂਹਵਧੂ ਵਿਚਾਰਧਾਰਾ ਹੀ ਹੈ।

13. "ਇਸ ਤੋਂ ਮਰੀਅਮ ਨੇ ਹੈਰਾਨੀ ਨਾਲ ਕਿਹਾ ਕਿ ਹੇ ਮੇਰੇ ਸਾਜਨਹਾਰ। ਮੇਰੀ ਕੁੱਖ ਵਿਚੋਂ ਬਾਲਕ ਕਿਵੇਂ ਜਨਮੇਗਾ, ਜਦ ਕਿ ਮੈਨੂੰ ਕਿਸੇ ਮਰਦ ਨੇ ਛੋਹਿਆ ਵੀ ਨਹੀ।" (ਕੁਰਾਨ, 3.48)

ਬਾਰੇ ਹਜ਼ਾਰਾਂ ਸਾਲ ਪਹਿਲਾਂ ਵਾਂਗ ਨਹੀ ਸੋਚਦਾ? ਪ੍ਰਚਲਿਤ ਧਰਮ ਅਪਰਾਧ ਭਾਵਨਾ[14], ਡਰ[15], ਅਗਿਆਨਤਾ[16] ਤੇ ਮਨੁੱਖ ਦੀਆਂ ਮਨੋਵਿਗਿਆਨਕ ਪਰਵਿਰਤੀਆਂ ਦੀ ਸੰਤੁਸ਼ਟੀ ਦੀ ਇੱਛਾ[17] ਵਿਚੋਂ ਪੈਦਾ ਹੋਇਆ ਸੀ। ਜਥੇਬੰਦਕ ਧਰਮ ਨੇ ਦੁਨੀਆ ਵਿਚ ਨਫ਼ਰਤ ਤੇ ਹਿੰਸਾ ਨੂੰ ਉਤਸ਼ਾਹਿਤ ਕੀਤਾ ਹੈ[18]। ਧਾਰਮਿਕ ਮੁੱਦਿਆਂ ਉਪਰ ਆਧਾਰਿਤ ਮਹਾਂ-ਸ਼ਕਤੀ (ਅਮਰੀਕਾ) ਤੇ ਮੁਸਲਿਮ ਦੇਸ਼ਾਂ ਵਿਚ

---

14. ਇਹ ਗੱਲ ਸਿਗਮੰਡ ਫਰਾਇਡ (1856-1939 ਈ.) ਨੇ ਕਹੀ ਸੀ। ਉਸਨੇ ਇਕ ਕਲਪਿਤ ਕਥਾ ਲਿਖੀ ਹੈ: ਪੁਰਾਣੇ ਸਮੇਂ ਵਿਚ ਬਾਂਦਰਾਂ ਨੇ ਇਕ ਸਮੂਹ ਦੇ ਨਰਾਂ ਵਿਚ ਇਸ ਗੱਲ ਨੂੰ ਲੈ ਕੇ ਨਿਰਾਸ਼ਤ ਅਤੇ ਨਰਾਜ਼ਗੀ ਵੱਧ ਗਈ ਕਿ ਸਮੂਹ ਦੀਆਂ ਮਾਦਾ ਬਾਂਦਰਾਂ ਉਪਰ ਸਮੂਹ ਦੇ ਮੁਖੀਏ ਦਾ ਏਕਾਧਿਕਾਰ ਹੈ। ਖ਼ਾਸ ਕਰਕੇ ਜਵਾਨ ਨਰ ਬਾਂਦਰਾਂ ਨੂੰ ਮਾਦਾ ਬਾਂਦਰਾ ਦੀ ਲੋੜ ਸੀ ਅਤੇ ਉਨ੍ਹਾਂ ਨੇ ਬਗ਼ਾਵਤ ਕਰਦਿਆਂ, ਆਪਣੇ ਮੁਖੀ ਬਾਂਦਰ ਦੀ ਹੱਤਿਆ ਕਰ ਦਿੱਤੀ। ਪਹਿਲਾਂ ਤਾਂ ਉਹ ਖੁਸ਼ ਹੋਏ ਪਰ ਛੇਤੀ ਹੀ ਉਨ੍ਹਾਂ ਵਿਚ ਅਪਰਾਧ-ਭਾਵਨਾ ਦਾ ਵਾਧਾ ਹੋ ਗਿਆ ਤਾਂ ਉਨ੍ਹਾਂ ਨੇ ਆਪਣੇ ਮਰ ਚੁੱਕੇ ਮੁਖੀ ਨੂੰ 'ਟੋਟਮ' (ਇਸ਼ਟ) ਵਜੋਂ ਪੂਜ ਕੇ ਆਪਣੀ ਉਸ ਭਾਵਨਾ ਦਾ ਨਿਵਾਰਣ ਕੀਤਾ।
ਫਰਾਇਡ ਦੀ ਇਹ ਕਲਪਨਾ ਹੁਣ ਵੀ ਠੀਕ ਹੈ ਤੇ ਧਰਮ-ਅਸਥਾਨਾਂ ਉਪਰ ਅਪਰਾਧੀ ਲੋਕ ਆਪਣੇ ਗੁਨਾਹਾਂ ਦੀ ਮਾਫ਼ੀ ਲਈ ਜਾਂਦੇ ਹਨ।
15. ਆਦਿ ਸਮਾਜਾਂ (Primitive Societies) ਵਿਚ ਕੁਦਰਤੀ ਸ਼ਕਤੀਆਂ ਪ੍ਰਤੀ ਇਕ ਡਰ ਦੀ ਭਾਵਨਾ ਸੀ ਕਿ ਜੇ ਉਹ ਇਨ੍ਹਾਂ ਸ਼ਕਤੀਆਂ ਦੀ ਖੁਸ਼ੀ ਲਈ ਭੇਟਾਵਾਂ ਨਹੀ ਦੇਣਗੇ ਤਾਂ ਸ਼ਕਤੀਆਂ ਉਨ੍ਹਾਂ ਦਾ ਨੁਕਸਾਨ ਕਰਨਗੀਆਂ।
16. ਸਮਾਜ-ਵਿਗਿਆਨੀ ਦਸਦੇ ਹਨ ਮਨੁੱਖ ਕੁਦਰਤੀ ਸ਼ਕਤੀਆਂ ਦਾ ਮਾਨਵੀਕਰਣ ਕਰ ਲੈਂਦਾ ਸੀ ਤੇ ਉਹ ਅਗਿਆਨਤਾ ਕਾਰਣ ਸਮਝਦਾ ਸੀ ਕਿ ਜੇ ਉਹ ਸ਼ਕਤੀਆਂ ਖੁਸ਼ ਰਹਿਣ ਤਾਂ ਉਹ ਮਨੁੱਖਾਂ ਦੀਆਂ ਇੱਛਾਵਾਂ ਪੂਰੀਆਂ ਕਰਦੀਆਂ ਹਨ ਤੇ ਉਹ ਸ਼ਕਤੀਆਂ ਨਰਾਜ਼ ਹੋ ਜਾਣ ਤਾਂ ਮਨੁੱਖ ਨੂੰ ਦੁੱਖ-ਭੁੱਖ ਤੇ ਰੋਗ ਦਿੰਦੀਆਂ ਹਨ। ਉਹ ਕੁਦਰਤੀ ਵਰਤਾਰਿਆਂ ਨੂੰ ਨਹੀ ਸਮਝਦਾ ਸੀ, ਇਸ ਲਈ ਉਸਨੇ ਪੂਜਾ ਤੇ ਇਸ਼ਟ ਦੀ ਕਾਢ ਕੱਢ ਲਈ।
17. ਸਾਡੀਆਂ ਕੁਝ ਮਨੋਵਿਗਿਆਨਕ ਲੋੜਾਂ ਕਾਰਨ ਵੀ ਸਾਨੂੰ ਧਰਮ ਆਸਰਾ ਦਿੰਦਾ ਹੈ। ਧਰਮ ਸਾਨੂੰ ਕਿਸੇ ਵੱਡੀ ਸ਼ਕਤੀ ਦੀ ਹੋਂਦ ਦਾ ਅਹਿਸਾਸ ਕਰਾਉਂਦਾ ਹੈ, ਜਿਸ ਨਾਲ ਕਮਜ਼ੋਰ ਮਨੁੱਖ ਨੂੰ ਹੌਸਲਾ ਮਿਲਦਾ ਹੈ।
18. ਯਹੂਦੀਆਂ ਨੂੰ ਸੰਨ 48 ਵਿਚ ਖਦੇੜ ਦਿੱਤਾ ਗਿਆ ਸੀ ਅਤੇ ਉਹ ਵੱਖ-ਵੱਖ ਦੇਸ਼ਾਂ ਵਿਚ ਜਾ ਕੇ ਆਪਣੀ ਜਾਨ ਬਚਾਉਂਦੇ ਰਹੇ। ਅਖ਼ੀਰ Chaim Weizmann ਨਾਂ ਦੇ ਇਕ ਯਹੂਦੀ ਵਿਗਿਆਨੀ ਨੇ ਇਕ ਅਜਿਹੇ ਰਸਾਇਣ ਦੀ ਕਾਢ ਜਿਸਨੂੰ ਪ੍ਰਾਪਤ ਕਰਨ ਲਈ ਇੰਗਲੈਂਡ, ਫਰਾਂਸ, ਜਰਮਨੀ ਤੇ ਅਮਰੀਕਾ ਨੇ wizmann ਦੀ ਇਹ ਸ਼ਰਤ ਮੰਨ ਲਈ ਕਿ ਫਲਸਤੀਨ ਤੋਂ ਵੱਖ ਕਰ ਕੇ ਇਸਰਾਈਲ ਨੂੰ ਯਹੂਦੀਆਂ ਦੇ ਹਵਾਲੇ ਕੀਤਾ ਜਾਵੇਗਾ। ਸੰਨ 1948 ਵਿਚ ਇਸਰਾਈਲ ਨੂੰ ਫਲਸਤੀਨ ਤੋਂ ਵੱਖ ਕਰਕੇ Chaim Weizmann ਦੇ ਹਵਾਲੇ ਕਰ ਦਿੱਤਾ ਗਿਆ। ਇਸੇ ਘਟਨਾ ਨੇ ਵਿਸ਼ਵ-ਸ਼ਾਂਤੀ ਨੂੰ ਖ਼ਤਰਾ ਪੈਦਾ ਕੀਤਾ ਹੋਇਆ ਹੈ। ਫਲਸਤੀਨ ਮੁਸਲਿਮ ਦੇਸ਼ ਹੈ ਅਤੇ ਦੁਨੀਆਂ ਭਰ ਦੇ ਮੁਸਲਮਾਨ ਇਸਨੂੰ 'ਧੱਕਾ' ਤੇ 'ਅਨਿਆਂ' ਮੰਨਦੇ ਆਏ ਹਨ।

ਤਣਾਅ ਨੇ ਨਵੇਂ ਸੁਆਲ ਖੜ੍ਹੇ ਕੀਤੇ ਹਨ[19] ਕਿ ਅਜੋਕੇ ਮਨੁੱਖ ਨੂੰ ਜੇਕਰ ਰੱਬ ਤੇ ਧਰਮ ਲੋੜੀਂਦੇ ਹਨ ਤਾਂ ਉਨ੍ਹਾਂ ਦਾ ਸਰੂਪ ਕੀ ਹੋਵੇ ? ਧਰਮ ਦੇ ਨਾਂ ਉਪਰ ਹੁੰਦੇ ਕਈ ਘੋਟਾਲਿਆਂ ਤੇ ਅਪਰਾਧਾਂ ਨੇ ਧਰਮ ਦਾ ਚਿਹਰਾ ਵਿਗਾੜਿਆ ਹੈ, ਪਰ ਧਰਮ ਮਨੁੱਖ ਦੇ ਅੰਦਰੂਨੀ ਤਣਾਅ ਨੂੰ ਘਟਾਉਣ ਦਾ ਕੁਝ ਕੰਮ ਜ਼ਰੂਰ ਕਰ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਵੇਖਿਆ ਕਿ 'ਪੁਜਾਰੀ' ਨਾਂ ਦਾ ਚਲਾਕ ਵਿਅਕਤੀ ਖ਼ੁਦ ਨੂੰ ਰੱਬ ਤੇ ਆਮ ਜਨਤਾ ਦਾ ਵਿਚੋਲਾ ਦਸਕੇ, ਲੋਕਾਂ ਨੂੰ ਲੁੱਟ ਰਿਹਾ ਸੀ। ਇਸ ਲਈ ਗੁਰੂ ਨਾਨਕ ਸਾਹਿਬ ਨੇ ਹਰ ਧਰਮ ਦੇ ਪੁਜਾਰੀ ਦੀ ਨਿੰਦਾ ਕੀਤੀ ਅਤੇ ਧਰਮ ਨੂੰ ਪੁਜਾਰੀ ਤੋਂ ਮੁਕਤ ਕਰਨ ਲਈ ਅਵਾਜ਼ ਉਠਾਈ[20]। ਸੱਚਾ ਧਰਮ ਤੇ ਸੱਚਾ ਧਰਮੀ ਵਿਅਕਤੀ ਪੁਜਾਰੀ ਉਪਰ ਨਿਰਭਰ ਨਹੀ ਕਰਦਾ। ਧਰਮ-ਅਸਥਾਨ ਦੀ ਕਾਢ ਪੁਜਾਰੀ ਨੇ ਆਪਣੇ ਹਿੱਤਾਂ ਦੀ ਪੂਰਤੀ ਲਈ ਕੀਤੀ ਹੈ। ਇਸ ਕਰਕੇ ਉਸਨੇ ਇਨ੍ਹਾਂ ਨੂੰ 'ਤੀਰਥ' ਕਹਿ ਕੇ ਇਥੇ ਆਉਣ ਵਾਲਿਆਂ ਨੂੰ ਮਹਾਤਮ ਦੇ ਰੂਪ ਵਿਚ ਕਈ ਲਾਲਚ ਦਿੱਤੇ[21]। ਗੁਰੂ ਨਾਨਕ ਸਾਹਿਬ ਨੇ ਸਮਝਾਇਆ ਕਿ ਪ੍ਰਭੂ ਦਾ ਨਿਵਾਸ ਕਿਸੇ ਵਿਸ਼ੇਸ਼ ਥਾਂ ਉਪਰ ਨਹੀ ਹੈ ਸਗੋਂ ਉਹ ਤਾਂ ਆਪਣੀ ਕੁਦਰਤ ਦੇ ਜ਼ੱਰੇ-ਜ਼ੱਰੇ ਵਿਚ ਵਿਆਪਕ ਹੈ[22]। ਪ੍ਰਭੂ ਕਿਤੇ ਬਾਹਰ ਨਹੀ ਸਗੋਂ ਮਨੁੱਖ ਦੇ ਮਨ ਵਿਚ (ਮਨ+ਅੰਦਰ = ਮੰਦਰ) ਵਸਦਾ ਹੈ[23], ਇਸ ਲਈ ਉਸਨੂੰ ਕਿਤੇ ਵੀ ਜਾ ਕੇ ਲੱਭਣ ਲਈ ਭਟਕਣ ਦੀ ਲੋੜ ਨਹੀ। ਉਸ ਲਈ ਪਰਿਵਾਰ ਵਿਚ ਰਹਿ ਕੇ ਸੱਚੀ-ਸੁੱਚੀ ਕਿਰਤ ਕਰਦਿਆਂ ਸਰਬੱਤ ਦੇ ਭਲੇ ਦੀ ਇੱਛਾ ਰਖਣੀ ਹੀ ਪ੍ਰਭੂ ਦੀ ਭਗਤੀ ਹੈ। ਗੁਰੂ ਨਾਨਕ ਸਾਹਿਬ ਸੱਚ ਦੇ ਨਾਲ ਖੜ੍ਹਾ ਹੋਣਾ ਹੀ ਰੱਬ ਦੀ ਬੰਦਗੀ ਹੈ।

ਗੁਰੂ ਨਾਨਕ ਸਾਹਿਬ ਮਨੁੱਖ ਵਿਚ ਵਿਕਾਸ ਦੀਆਂ ਅਸੀਮ ਸੰਭਾਵਨਾਵਾਂ ਨੂੰ ਵੇਖਦੇ ਸਨ[24]। ਉਹ ਚਾਹੁੰਦੇ ਸਨ ਕਿ ਹਰ ਮਨੁੱਖ ਹਰ ਪ੍ਰਕਾਰ ਦੀ ਹੀਣ-ਭਾਵਨਾ

---

19. 9/11 ਦੀ ਘਟਨਾ ਤੋਂ ਬਾਅਦ ਆਮ ਤੌਰ 'ਤੇ ਸਾਰੇ ਧਰਮਾਂ ਅਤੇ ਵਿਸ਼ੇਸ਼ ਤੌਰ 'ਤੇ ਇਸਲਾਮਿਕ ਵਿਦਵਾਨਾਂ ਨੂੰ ਇਹ ਸਿੱਧ ਕਰਨ ਦੀ ਭਾਰੀ ਲੋੜ ਪੈ ਗਈ ਹੈ ਕਿ ਉਨ੍ਹਾਂ ਦਾ ਧਰਮ ਵਿਸ਼ਵ-ਸ਼ਾਂਤੀ (Global-Peace) ਅਤੇ ਭਰਾਤਰੀ ਭਾਵ (Brotherhood) ਦਾ ਪ੍ਰਚਾਰ ਕਰਦਾ ਹੈ। ਪਰੰਤੂ ਸੱਚ ਇਹ ਹੈ ਕਿ ਹਰ ਧਰਮ ਦੇ ਦਾਮਨ ਉਪਰ ਖ਼ੂਨ ਦੇ ਦਾਗ਼ ਹਨ। ਨਵੀਂ ਪੀੜ੍ਹੀ ਧਰਮ ਦੀਆਂ ਦੀਵਾਰਾਂ ਤੋੜਨ ਲਈ ਕਾਹਲੀ ਹੈ, ਜਦੋਂ ਕਿ ਪ੍ਰੌਢ ਵਿਅਕਤੀ ਹੀ ਸਮਝਦਾ ਹੈ ਕਿ ਧਰਮ ਤੇ ਰੱਬ ਦੀ ਲੋੜ ਹੈ। ਪਰ ਕਿਹੜਾ ਧਰਮ, ਕਿਹੜਾ ਰੱਬ ? ਇਹ ਵੱਡਾ ਪ੍ਰਸ਼ਨ ਹੈ ਅਤੇ ਇਸਦਾ ਜੁਆਬ ਕੇਵਲ ਬਾਬੇ ਨਾਨਕ ਕੋਲ ਹੈ।
20. ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥ (ਗੁਰੂ ਗ੍ਰੰਥ ਸਾਹਿਬ, ਪੰਨਾ ੬੬੨)
21. ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥ (ਉਹੀ, ਪੰਨਾ ੧)
22. ਬਲਿਹਾਰੀ ਕੁਦਰਤਿ ਵਸਿਆ॥ (ਉਹੀ, ਪੰਨਾ ੪੬੯)
23. ਬਾਹਰਿ ਢੂਢਦ ਬਹੁਤੁ ਦੁਖੁ ਪਾਵਹਿ
ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ (ਉਹੀ, ਪੰਨਾ ੫੯੮)
24. ੳ. ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥ (ਉਹੀ, ਪੰਨਾ ੬੬੧)
ਅ. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ (ਉਹੀ, ਪੰਨਾ ੪੬੨)

ਤੋਂ ਮੁਕਤ ਹੋਵੇ। ਇਸ ਲਈ ਉਨ੍ਹਾਂ ਨੇ ਕਈ ਪੈਂਤੜੇ ਅਪਣਾਏ। ਪਹਿਲਾ ਪੈਂਤੜਾ ਇਹ ਲਿਆ ਗਿਆ ਕਿ ਸਮਾਜ ਦੇ ਤਥਾਕਥਿਤ ਨੀਵੇਂ ਤੇ ਦੁਰਕਾਰੇ ਲੋਕਾਂ ਨਾਲ ਖੜ੍ਹਾ ਹੋਇਆ ਜਾਵੇ[25]। ਗਰੀਬ ਤੇ ਦਲਿਤਾਂ ਨੂੰ ਗਲਵਕੜੀ ਵਿਚ ਲੈ ਕੇ ਉਨ੍ਹਾਂ ਦੀ ਹੌਂਸਲਾ-ਅਫ਼ਜ਼ਾਈ ਕੀਤੀ ਗਈ ਅਤੇ ਉਨ੍ਹਾਂ ਨੂੰ ਵੱਡੇ ਸੁਫ਼ਨੇ ਦਿੱਤੇ ਗਏ[26]। ਗੁਰੂ ਨਾਨਕ ਸਾਹਿਬ ਦਾ ਸਮਕਾਲੀ ਥੌਮਸ ਮੋਰ[27] (1478-1535 ਈ.) ਅਤੇ ਭਗਤ ਰਵਿਦਾਸ[28] (1376-1531 ਈ.) ਵੀ ਸੁਫ਼ਨੇ ਸਜਾਉਣ ਦਾ ਕੰਮ ਕਰ ਰਹੇ ਸਨ। ਉਸ ਵੇਲੇ ਇਸਦੀ ਵੱਡੀ ਲੋੜ ਸੀ ਤਾਂ ਕਿ ਸਮਾਜ ਦੇ ਪੱਛੜੇ ਲੋਕਾਂ ਵਿਚੋਂ ਨਿਰਾਸ਼ਤਾ ਤੇ ਉਦਾਸੀ ਦੂਰ ਕੀਤੀ ਜਾਵੇ ਅਤੇ ਉਨ੍ਹਾਂ ਅੰਦਰ ਜੀਵਨ ਪ੍ਰਤੀ ਉਤਸ਼ਾਹ ਨੂੰ ਵਧਾਇਆ ਜਾਵੇ। ਗੁਰੂ ਨਾਨਕ ਸਾਹਿਬ ਨੇ ਇਸ ਤਥਾਕਥਿਤ ਸ਼੍ਰੇਣੀ ਦੇ ਮਹੱਤਵ ਤੇ ਭੂਮਿਕਾ ਨੂੰ ਠੀਕ ਪ੍ਰਸੰਗ ਵਿਚ ਸਮਝਿਆ। ਦੇਸ਼ ਨੂੰ ਕਿਰਤੀਆਂ ਦੀ ਸਭ ਤੋਂ ਵਧੇਰੇ ਲੋੜ ਹੁੰਦੀ ਹੈ। ਕਿਸੇ ਵੀ ਦੇਸ਼ ਦੀ ਆਰਥਿਕਤਾ ਉਥੋਂ ਦੇ ਨੀਵੇਂ ਤੋਂ ਨੀਵੇਂ ਕਿਰਤੀ ਦੇ ਸਮਾਜਿਕ-ਆਰਥਿਕ ਰੁਤਬੇ ਉਪਰ ਨਿਰਭਰ ਕਰਦੀ ਹੈ। ਕੈਨੇਡਾ ਵਿਚ ਕੰਮ ਕਰ ਰਿਹਾ ਸਫ਼ਾਈ-ਕਰਮਚਾਰੀ ਵੀ ਇਕ ਲੱਖ ਰੁਪਏ (ਭਾਰਤੀ) ਕਮਾ ਰਿਹਾ ਹੈ ਅਤੇ ਉਸਦਾ ਖਾਣ-ਪੀਣ ਔਸਤਨ ਭਾਰਤੀ ਦੀ ਤੁਲਨਾ ਵਿਚ ਬਿਹਤਰ ਹੈ। ਗੁਰੂ ਨਾਨਕ ਸਾਹਿਬ ਜਿਸ ਮੁਕਤੀ ਦੀ ਗੱਲ ਕਰਦੇ ਹਨ, ਉਹ ਨਾਂ ਤਾਂ ਕੋਈ ਝੂਠੀ ਤੱਸਲੀ ਹੈ ਅਤੇ ਨਾ ਹੀ ਕੋਈ ਖੁਸ਼ਫ਼ਹਿਮੀ ਹੈ। ਗੁਰੂ ਨਾਨਕ ਸਾਹਿਬ ਸੱਚੀ ਗੱਲ ਕਰਦੇ ਹਨ ਅਤੇ ਉਨ੍ਹਾਂ ਦੀ ਬਾਣੀ ਵਿਚ ਕਿਧਰੇ ਵੀ ਮੌਤ ਉਪਰੰਤ ਡਰਾਵਿਆਂ ਜਾਂ ਲਾਲਚਾਂ ਦੀ ਸੁਰ ਉੱਚੀ ਨਹੀ ਹੋਈ। ਜੇ ਉਨ੍ਹਾਂ ਨੇ ਕੋਈ ਅਜਿਹੀ ਗੱਲ ਕੀਤੀ ਵੀ ਹੈ[29] ਤਾਂ ਇਹ ਗੱਲ ਚੰਗੇ ਕਰਮ ਕਰਨ ਦੀ ਪ੍ਰੇਰਨਾ ਵੱਜੋਂ ਹੈ, ਨਾ ਕਿ ਕਿਸੇ ਸਿੱਧਾਂਤ ਵੱਜੋਂ। ਗੁਰੂ ਨਾਨਕ ਸਾਹਿਬ ਦੀ ਪੱਕੀ ਧਾਰਨਾ ਹੈ ਕਿ ਮਨੁੱਖ ਜਿਹੜਾ ਵੀ ਕਰਮ ਕਰਦਾ ਹੈ, ਉਸਦਾ ਫ਼ਲ ਜ਼ਰੂਰ ਮਿਲਦਾ ਹੈ[30]। ਇਹ ਨਹੀ ਹੋ ਸਕਦਾ ਕਿ 'ਬੀਜੋ ਕੁਝ ਤੇ ਵੱਢੋ ਕੁਝ'। ਇਸ ਲਈ ਛੋਟੇ ਤੋਂ ਛੋਟਾ ਕਰਮ ਵੀ ਮਨੁੱਖ ਨੂੰ ਸੋਚ-ਵਿਚਾਰ ਕੇ ਕਰਨਾ ਚਾਹੀਦਾ ਹੈ। ਕੋਈ ਵੀ ਕਰਮ ਅਫ਼ਲ ਨਹੀ ਹੁੰਦਾ। ਜੀਵਨ ਭਰ ਮਨੁੱਖ ਨੂੰ 'ਸਾਵਧਾਨ ਏਕਾਗਰ ਚੀਤ'

---

25. ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (ਉਹੀ, ਪੰਨਾ ੧੫)
26. ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ (ਉਹੀ, ਪੰਨਾ ੧੪੪)
27. ਇੰਗਲੈਂਡ ਦਾ ਪ੍ਰਸਿੱਧ ਚਿੰਤਕ ਜਿਸਨੇ ਯੂਟੋਪੀਆ ਨਾਂ ਦੀ ਪੁਸਤਕ ਵਿਚ ਇਕ ਕਲਪਿਤ ਚੰਗੇ ਰਾਜ ਦਾ ਖ਼ਾਕਾ ਖਿੱਚਿਆ ਸੀ। ਪਰ ਉਸ ਕੋਲ ਇਸਨੂੰ ਅਮਲ ਵਿਚ ਲਿਆਉਣ ਦੀ ਕੋਈ ਯੋਜਨਾ ਨਹੀ ਸੀ। ਇਸਾਈ ਜਗਤ Kingdom of God ਦੀ ਗੱਲ ਵੀ ਕਰਦਾ ਹੈ। J.O. Hertzler ਦੀ ਪੁਸਤਕ *The History of Utopian Thought* ਵੀ ਵੇਖੋ ਜੀ।
28. ਭਗਤ ਰਵਿਦਾਸ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੪੫ ਉਪਰ ਸ਼ਬਦ ਹੈ, ਜਿਸ ਵਿਚ ਉਨ੍ਹਾਂ ਨੇ ਕਲਪਿਤ ਚੰਗੇ ਰਾਜ ਦਾ ਨਾਂ 'ਬੇਗਮਪੁਰਾ' ਦਸਿਆ ਹੈ ਭਾਵ ਜਿਥੇ ਕਿਸੇ ਨੂੰ ਕੋਈ ਦੁੱਖ ਨਹੀ ਹੋਵੇਗਾ। ਭਾਰਤ ਵਿਚ ਇਸ ਤਰ੍ਹਾਂ ਦੇ ਰਾਜ ਨੂੰ 'ਰਾਮ ਰਾਜ' ਵੀ ਕਿਹਾ ਜਾਂਦਾ ਹੈ।
29. ਜਮ ਕਰਿ ਬਾਧੇ ਮਿਲਹਿ ਸਜਾਈ॥ (ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੧)
30. ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਆਪੇ ਬੀਜਿ ਆਪੇ ਹੀ ਖਾਹੁ॥ (ਉਹੀ, ਪੰਨਾ ੪)

ਰਹਿਣ ਲਈ ਲੰਬਾ ਅਭਿਆਸ ਕਰਨਾ ਪੈਂਦਾ ਹੈ। ਗੁਰੂ ਨਾਨਕ ਸਾਹਿਬ ਇਸੇ ਨੂੰ ਸ਼ਬਦ-ਸੁਰਤ ਦਾ ਅਭਿਆਸ ਕਹਿੰਦੇ ਹਨ।

ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੀ ਵਿਆਖਿਆ ਕਰਦਿਆਂ, ਸਾਡੇ ਵਿਆਖਿਆਕਾਰ ਇਕ ਗ਼ਲਤੀ ਲਗਾਤਾਰ ਕਰਦੇ ਆ ਰਹੇ ਹਨ। ਅਤੇ, ਇਹ ਗ਼ਲਤੀ ਹੈ ਕਿ ਸਾਡੇ ਵਿਆਖਿਆਕਾਰ ਉਨ੍ਹਾਂ ਦੀ ਹਰ ਗੱਲ ਦਾ ਪਿਛੋਕੜ ਵੇਦਾਂ ਤੇ ਉਪਨਿਸ਼ਦਾਂ ਵਿਚੋਂ ਲੱਭਣ ਦਾ ਯਤਨ ਕਰਦੇ ਹਨ। ਦਰਅਸਲ, ਉਹ ਗੁਰੂ ਨਾਨਕ ਸਾਹਿਬ ਨੂੰ ਮੌਲਿਕ ਚਿੰਤਕ ਮੰਨਣ ਤੋਂ ਮੁਨਕਰ ਹੁੰਦੇ ਹਨ। ਅਸੀਂ ਇਹ ਨਹੀ ਕਹਿ ਰਹੇ ਕਿ ਉਨ੍ਹਾਂ ਦੇ ਕੁਝ ਵਿਚਾਰਾਂ ਦੀ ਪ੍ਰਸ਼ਟੀ ਵੇਦਾਂ ਜਾਂ ਉਪਨਿਸ਼ਦਾਂ ਵਿਚੋਂ ਨਹੀ ਹੁੰਦੀ। ਵਿਚਾਰਾਂ ਵਿਚ ਕੁਝ ਸਮਾਨਤਾ ਸੁਭਾਵਿਕ ਹੈ। ਅਜਿਹੀ ਸਮਾਨਤਾ ਤਾਂ ਬਾਈਬਲ ਤੇ ਕੁਰਾਨ ਦੇ ਕੁਝ ਵਿਚਾਰਾਂ ਨਾਲ ਵੀ ਗੁਰੂ ਨਾਨਕ ਸਾਹਿਬ ਦੀ ਹੈ। ਗੁਰੂ ਨਾਨਕ ਸਾਹਿਬ ਨੇ ਭਾਰਤੀ ਧਰਮਾਂ ਦੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਤਾਂ ਉਸ ਸ਼ਬਦਾਵਲੀ ਦੇ ਅਰਥ ਵੀ ਭਾਰਤੀ ਧਰਮਾਂ ਵਿਚੋਂ ਹੀ ਕਰਨ ਦੀ ਗ਼ਲਤੀ ਕੀਤੀ ਜਾਂਦੀ ਹੈ। ਦਰਅਸਲ, ਪ੍ਰਚਲਿਤ ਸ਼ਬਦਾਵਲੀ ਨੂੰ ਗੁਰੂ ਜੀ ਨੇ ਬਦਲਵੇਂ ਅਰਥਾਂ ਵਿਚ ਪ੍ਰਯੋਗ ਕੀਤਾ ਹੈ। ਗੁਰੂ ਜੀ 'ਮੁਕਤੀ' ਤੋਂ ਸਮੂਹਿਕ ਮੁਕਤੀ ਦਾ ਭਾਵ ਲੈਂਦੇ ਹਨ[31], ਨਾ ਕਿ ਮਰਨ ਉਪਰੰਤ ਕਿਸੇ ਕਲਪਿਤ ਮੁਕਤੀ ਤੋਂ। ਗੁਰੂ ਨਾਨਕ ਸਾਹਿਬ 'ਨਿੱਜੀ ਮੁਕਤੀ' ਦੇ ਵਿਰੋਧੀ ਸਨ। ਇਸ ਲਈ ਉਨ੍ਹਾਂ ਨੇ ਜੰਗਲਾਂ-ਪਹਾੜਾਂ ਵਿਚ ਲੁਕ ਕੇ ਰੱਬ ਦੀ ਭਾਲ ਕਰ ਰਹੇ ਲੋਕਾਂ ਦੀ ਸਖ਼ਤ ਆਲੋਚਨਾ ਕਰਕੇ ਆਪਣੇ ਅੰਦੋਲਨ ਵਿਚ ਉਨ੍ਹਾਂ ਦਾ ਸਹਿਯੋਗ ਮੰਗਿਆ ਸੀ। ਰੱਬ ਬਾਰੇ ਉਨ੍ਹਾਂ ਸਪਸ਼ਟ ਕਰ ਦਿੱਤਾ ਕਿ ਸੱਚ ਹੀ ਉਨ੍ਹਾਂ ਲਈ ਰੱਬ ਹੈ ਅਤੇ ਇਸ ਰੱਬ ਦੀ ਪ੍ਰਾਪਤੀ ਕਿਸਾਨ ਖੇਤੀ ਕਰਦਿਆਂ, ਵਪਾਰੀ ਵਪਾਰ ਕਰਦਿਆਂ, ਰਾਜਾ ਰਾਜ ਕਰਦਾ ਅਤੇ ਦੁਕਾਨਦਾਰ ਦੁਕਾਨ ਕਰਦਿਆਂ ਕਰ ਸਕਦਾ ਹੈ।

ਸੱਚ ਦੀ ਨੇੜਤਾ ਲਈ ਮਨੁੱਖ ਨੂੰ ਕਿਰਤੀ ਹੋਣ ਦੀ ਲੋੜ ਨੂੰ ਦ੍ਰਿੜ੍ਹ ਕਰਾਉਂਦਿਆਂ 'ਕਰਤਾ' (Creator) ਹੋਣ ਦੀ ਪ੍ਰੇਰਨਾ ਦਿੱਤੀ ਹੈ। ਸਾਰੀ ਸਿਰਜਨਾ ਜਿਸ ਸਿੱਧਾਂਤ ਜਾਂ ਨਿਯਮ ਕਰਕੇ ਹੋਈ ਹੈ, ਉਹੀ 'ਕਰਤਾ' ਹੈ ਅਤੇ ਇਹ 'ਸੱਚ' ਸਿੱਧਾਂਤ ਹੁਣ ਵੀ ਕ੍ਰਿਆਸ਼ੀਲ 'ਪੁਰਖੁ' ਹੈ ਅੱਗੋਂ ਵੀ 'ਹੋਸੀ ਸਚੁ' ਰਹੇਗਾ। ਮਨੁੱਖ ਨੂੰ ਵੀ ਜੀਵਨ ਬਤੀਤ ਕਰਦਿਆਂ ਸਾਰੀਆਂ ਜਿੰਮੇਵਾਰੀਆਂ ਨਿਭਾਉਣੀਆਂ ਚਾਹੀਦੀਆਂ ਹਨ। ਉਸਨੂੰ '੧' ਦਾ ਉਪਾਸ਼ਕ ਬਣਾਉਂਦਿਆਂ, ਗੁਰੂ ਨਾਨਕ ਸਾਹਿਬ ਨੇ ਉਸਨੂੰ ਕਰਤਾਪੁਰਖੁ ਦੀ ਵੱਡੀ ਇਕਾਈ ਨਾਲ ਜੁੜ ਕੇ (ਇਕ ਮਿਕ ਹੋ ਕੇ) ਰਹਿਣ ਦਾ ਸੰਦੇਸ਼ ਦਿੱਤਾ ਹੈ। ਗੁਰੂ ਜੀ ਨੇ ਮਨੁੱਖ ਨੂੰ 'ਸ਼ੂੰਨਯ' (0) ਦਾ ਉਪਾਸ਼ਕ ਨਹੀ ਬਣਾਇਆ। 'ਸ਼ੂੰਨਯਵਾਦ' ਬੋਧ-ਵਿਦਵਾਨ ਨਾਗਾਰੁਜਨ ਦੁਆਰਾ ਦਿੱਤਾ ਸਿੱਧਾਂਤ ਹੈ। ਸ਼ੂੰਨਯਵਾਦ, ਸ਼ੰਕਰ ਦੇ ਮਾਯਾਵਾਦ ਦਾ ਹੀ ਦੂਜਾ ਰੂਪ ਹੈ। ਮਾਯਾਵਾਦ ਅਨੁਸਾਰ ਕੇਵਲ ਬ੍ਰਹਮ ਦੀ ਹੀ ਵਾਸਤਵਿਕ ਸਤਾ ਹੈ, ਜਗਤ ਦੀ ਵਾਸਤਵਿਕ ਹੋਂਦ ਨਹੀ। ਸ਼ੰਕਰ ਦਾ ਖ਼ਿਆਲ ਸੀ ਕਿ ਅਗਿਆਨਤਾ (ਮਾਯਾ) ਕਾਰਨ ਹੀ ਜੀਵ ਨੂੰ ਆਪਣੀ

---

31. ਮੰਨੈ ਤਰੈ ਤਾਰੇ ਗੁਰੁ ਸਿਖ॥ (ਉਹੀ, ਪੰਨਾ ੩)

ਤੇ ਜਗਤ ਦੀ ਹੋਂਦ ਦਾ ਅਹਿਸਾਸ ਹੁੰਦਾ ਹੈ। ਜਦੋਂ ਕਿ ਸ਼ੂੰਨਯਵਾਦ, ਬ੍ਰਹਮ ਦੀ ਹੋਂਦ ਨੂੰ ਵੀ ਮਿਥਿਆ ਦਸਦਾ ਹੈ। ਜਦੋਂ ਇਨ੍ਹਾਂ ਸਿੱਧਾਂਤਾਂ ਦਾ ਅਸਰ ਹੋਇਆ ਤਾਂ ਲੋਕਾਂ ਨੇ ਸਮਾਜਿਕ-ਪਰਿਵਾਰਕ ਜਿੰਮੇਵਾਰੀਆਂ ਤਿਆਗ ਕੇ ਜੰਗਲਾਂ-ਉਜਾੜਾਂ ਵਿਚ ਅੰਤਰਮੁਖੀ ਸਾਧਨਾ ਵਿਚ ਮਗਨ ਹੋਣਾ ਬਿਹਤਰ ਸਮਝਿਆ। ਤਿਆਗਵਾਦ, ਸੰਨਿਆਸਵਾਦ ਤੇ ਸਾਧੂਵਾਦ ਕਾਰਨ ਲੋਕਾਂ ਨੇ ਦੇਸ਼-ਕੌਮ-ਸਮਾਜ ਪ੍ਰਤੀ ਬਣਦੇ ਆਪਣੇ ਫ਼ਰਜ਼ਾਂ ਨੂੰ ਭੁਲਾ ਦਿੱਤਾ। ਇਸਦਾ ਸਿੱਟਾ ਇਹ ਨਿਕਲਿਆ ਕਿ ਭਾਰਤੀ ਲੋਕਾਂ ਵਿਚ ਦੇਸ਼-ਪਿਆਰ ਦੀ ਸਦੀਆਂ-ਸਦੀਆ ਤੋਂ ਉਘੜਵੀਂ ਮਿਸਾਲ ਨਹੀ ਲੱਭਦੀ। ਪੋਰਸ ਪੰਜਾਬ ਦਾ ਇਕ ਬਹਾਦਰ ਰਾਜਾ ਮੰਨਿਆ ਜਾਂਦਾ ਹੈ, ਜਿਸਨੇ ਆਖ਼ਰੀ ਵਾਰ ਸਿਕੰਦਰ ਨਾਲ ਲੋਹਾ ਲਿਆ ਸੀ। ਲੰਬੇ ਸਮੇਂ ਤੀਕ ਕੋਈ ਸੂਰਮਾ ਤੇ ਅਣਖੀਲਾ ਬੀਰ ਪੰਜਾਬ ਦੀ ਤਵਾਰੀਖ਼ ਵਿਚ ਨਹੀ ਮਿਲਦਾ। ਪੰਜਾਬ ਵਿਦੇਸ਼ੀ ਹਮਲਾਵਰਾਂ ਦਾ ਸੌਖਾ ਰਾਹ ਵੀ ਸੀ ਤੇ ਨਿਸ਼ਾਨਾ ਵੀ। ਵਿਦੇਸ਼ੀ ਹਮਲਾਵਰ ਸਭ ਤੋਂ ਪਹਿਲਾਂ ਪੰਜਾਬ ਦੇ ਲੋਕਾਂ ਨੂੰ ਲੁੱਟਦੇ-ਕੁੱਟਦੇ ਰਹੇ। ਕੋਈ ਨਹੀ ਸੀ ਜੋ ਪੰਜਾਬ ਦੀ ਪੀੜਾ ਸਮਝਦਾ। ਅੱਠਵੀਂ ਸਦੀ ਵਿਚ ਇਸਲਾਮ ਦੇ ਹੈਦਰੀ ਝੰਡੇ ਨਾਲ ਮੁਸਲਿਮ ਹਮਲਾਵਰਾਂ ਲਈ ਤਾਂ ਹਿੰਦੁਸਤਾਨ ਜਿਵੇਂ ਜੰਨਤ ਸੀ। ਉਨ੍ਹਾਂ ਨੇ ਹਿੰਦੁਸਤਾਨ ਦਾ ਮਾਣ, ਧਨ-ਸੰਪਦਾ ਤੇ ਇੱਜ਼ਤ ਨੂੰ ਖ਼ੂਬ ਲੁੱਟਿਆ। ਭਾਰਤੀ ਲੋਕਾਂ ਨੂੰ 'ਹਿੰਦੂ' ਨਾਂ ਇਨ੍ਹਾਂ ਨੇ ਹੀ ਦਿੱਤਾ ਸੀ ਕਿਉਂ ਜੁ 'ਹਿੰਦੂ' ਦਾ ਅਰਥ 'ਖ਼ੂਬਸੂਰਤ' ਵੀ ਹੁੰਦਾ ਹੈ। ਉਹ ਜਦੋਂ ਲੁੱਟ-ਪੁੱਟ ਕੇ ਵਾਪਸ ਆਪਣੇ ਦੇਸ਼ ਜਾਂਦੇ ਤਾਂ ਆਪਣੇ ਦੇਸ਼ ਭਾਰਤ ਦੇ ਹਜ਼ਾਰਾਂ ਸੋਹਣੇ ਜਵਾਨਾਂ ਤੇ ਕੁੜੀਆਂ ਨੂੰ ਗ਼ੁਲਾਮ ਬਣਾ ਕੇ ਲੈ ਜਾਂਦੇ ਸਨ। ਇਨ੍ਹਾਂ ਨੇ ਭਾਰਤੀ ਲੋਕਾਂ ਨੂੰ ਜ਼ਲੀਲ ਕਰਨ ਦੇ ਮਨੋਰਥ ਨਾਲ ਇਥੋਂ ਦੇ ਮੰਦਰਾਂ ਨੂੰ ਅਪਮਾਨਿਤ ਕਰਨ ਦੀ ਜਿਹੜੀ ਨੀਤੀ ਬਣਾਈ, ਉਸ ਨਾਲ ਭਾਰਤੀਆਂ ਦੇ ਹੌਂਸਲੇ ਡਿੱਗ ਗਏ। ਦੂਜੇ ਪਾਸੇ ਬ੍ਰਾਹਮਣੀ ਜਾਤ-ਪਾਤ ਦੇ ਸਤਾਏ ਦਲਿਤਾਂ ਨੂੰ ਇਹ ਸੁਣ ਕੇ ਚੰਗਾ ਲੱਗਾ ਕਿ ਇਸਲਾਮ ਬ੍ਰਾਹਮਣਵਾਦ ਤੋਂ ਉਲਟ ਜਾਤ-ਪਾਤ ਨੂੰ ਨਹੀ ਮੰਨਦਾ। ਦਲਿਤਾਂ ਦੇ ਨਿਰਾਸ਼ਤਾ ਭਰੇ ਜੀਵਨ ਵਿਚ ਇਸਲਾਮ ਨੇ ਆਸ ਦੀ ਕਿਰਨ ਪੈਦਾ ਕਰ ਦਿੱਤੀ। ਦਲਿਤਾਂ ਵਿਚੋਂ ਬਹੁਤਿਆਂ ਨੇ ਇਸਲਾਮ ਨੂੰ ਭਾਰਤ ਵਿਚ 'ਜੀ-ਆਇਆਂ' ਕਿਹਾ ਤੇ ਖ਼ੁਦ ਵੀ ਮੁਸਲਮਾਨ ਬਣ ਗਏ। ਮੁਸਲਿਮ-ਅਫ਼ਗਾਨ ਹਮਲਾਵਰ ਛੇਤੀ ਹੀ ਭਾਰਤ ਦੇ ਹਾਕਮ ਬਣ ਗਏ ਅਤੇ ਉਨ੍ਹਾਂ ਨੇ ਤੇਅ-ਨੀਤੀ ਨਾਲ ਹਿੰਦੂਆਂ ਨੂੰ ਜ਼ਲੀਲ ਕਰਨਾ ਜਾਰੀ ਰਖਿਆ। ਹੈਰਾਨੀ ਦੀ ਗੱਲ ਹੈ ਕਿ ਭਾਰਤ ਦੇ ਕਿਸੇ ਵੀ 'ਮਹਾਪੁਰਸ਼' ਨੇ ਭਾਰਤੀਆਂ ਅਤੇ ਭਾਰਤੀਅਤਾ ਦੀ ਸੁਰੱਖਿਆ ਲਈ ਕੋਈ ਅੰਦੋਲਨ ਨਹੀ ਆਰੰਭਿਆ ਸੀ। ਭਗਤੀ ਅੰਦੋਲਨ ਤਾਂ ਹਿੰਦੂ ਸੁਧਾਰ ਤੀਕ ਹੀ ਸੀਮਤ ਸੀ। ਭਾਰਤ ਵਿਚ ਸਮਾਜਿਕ-ਧਾਰਮਿਕ ਅਤੇ ਰਾਜਸੀ ਚੇਤਨਾ ਜਗਾਉਣ ਵਾਲੇ ਅੰਦੋਲਨ ਦੀ ਲੋੜ ਸੀ ਜਿਹੜਾ ਇਥੋਂ ਦੇ ਲੋਕਾਂ ਨੂੰ ਆਪਣੇ ਸਭਿਆਚਾਰ ਪ੍ਰਤੀ ਸੰਵੇਦਨਸ਼ੀਲ ਬਣਾਏ। ਮੁਸ਼ਕਲ ਇਹ ਸੀ ਕਿ ਸਦੀਆਂ ਦੀ ਗ਼ੁਲਾਮੀ ਨੇ ਭਾਰਤੀਆਂ ਦੀ ਅਣਖ ਅਤੇ ਸ਼ਕਤੀ ਖ਼ਤਮ ਕਰ ਦਿੱਤੀ ਸੀ। ਉਪਰੋਂ ਜਾਤ-ਪਾਤ ਅਤੇ ਵੱਖ-ਵੱਖ ਮਤਾਂ ਵਿਚ ਵੰਡੇ ਭਾਰਤੀਆਂ ਵਿਚ ਨਾ ਤਾਂ

ਸਮਾਜਿਕ ਏਕਤਾ ਸੀ ਅਤੇ ਨਾ ਹੀ ਰਾਜਨੀਤਕ ਇੱਛਾ-ਸ਼ਕਤੀ। ਇਹ ਹਾਰੇ ਹੋਏ ਲੋਕ ਆਪਣੇ ਅਤੀਤ ਉਪਰ ਮਾਣ ਕਰਕੇ ਮਜ਼ਾ ਲੈਂਦੇ ਸਨ; ਉਸੇ ਤਰ੍ਹਾਂ ਜਿਵੇਂ ਰਿਟਾਇਰ ਫ਼ੌਜੀ ਆਪਣੇ ਪੋਤਰਿਆਂ ਨੂੰ ਆਪਣੀ ਸੇਵਾ-ਕਾਲ ਦੇ ਕਿੱਸੇ ਸੁਣਾ ਕੇ ਆਪਣੀ ਪਿੱਠ ਥਪਥਪਾਉਂਦੇ ਰਹਿੰਦੇ ਹਨ। ਜਦੋਂ ਕਿ ਉਹ ਆਪਣੀ ਮੌਜੂਦਾ ਸਮੇਂ ਦੀ ਨਿਰਾਸ਼ਤਾ ਨੂੰ ਖ਼ਤਮ ਕਰਨ ਦੇ ਮਨੋਰਥ ਨਾਲ ਘਰ ਵਿਚ ਫ਼ੌਜੀ ਅਨੁਸ਼ਾਸ਼ਨ ਲਾਗੂ ਕਰਨ ਦੀ ਝੂਠੀ ਕੋਸ਼ਿਸ਼ ਕਰਦੇ ਹਨ। ਇਸੇ ਤਰ੍ਹਾਂ ਨਿਰਾਸ਼ ਭਾਰਤੀ ਲੋਕਾਂ ਕੋਲ 'ਭਗਤੀ' ਦਾ ਇਕ ਛਣਕਣਾ ਸੀ, ਜਿਸ ਨਾਲ ਉਹ ਆਪਣਾ ਦਿਲ ਬਹਿਲਾ ਰਹੇ ਸਨ। ਇਸ ਸਮੇਂ ਗੁਰੂ ਨਾਨਕ ਸਾਹਿਬ ਨੇ ਬਹੁਤ ਵੱਡਾ ਅੰਦੋਲਨ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਨੇ ਆਮ ਭਾਰਤੀ ਨੂੰ ਹੀ ਨਹੀ ਬਲਕਿ ਸਭ ਮਨੁੱਖਾਂ ਨੂੰ 'ਨਿਰਭਉ' ਹੋਣ ਦਾ ਜ਼ਬਰਦਸਤ ਸੰਦੇਸ਼ ਦਿੱਤਾ। ਮਨੁੱਖ ਹਰ ਵੇਲੇ ਕਿਸੇ ਡਰ, ਚਿੰਤਾ ਜਾਂ ਤਣਾਅ ਕਾਰਨ ਸਹਿਮਿਆ ਹੋਇਆ ਹੈ। ਮੁਸ਼ਕਲ ਇਹ ਹੈ ਕਿ ਧਰਮ ਨੇ ਉਸਦੇ ਇਸ ਡਰ ਨੂੰ ਬਹੁਤ ਵਧਾਅ ਦਿੱਤਾ ਹੈ। ਧਰਮ ਨੇ ਮਨੁੱਖ ਦੀ ਆਮ ਤੇ ਸਹਿਜ ਜ਼ਿੰਦਗੀ ਖੋਹ ਲਈ ਹੈ। ਅਜਿਹਾ ਧਰਮ ਮਨੁੱਖ ਦਾ ਵੱਡਾ ਦੁਸ਼ਮਣ ਹੈ। ਨਰਕ ਦਾ ਡਰ, ਮੌਤ ਦਾ ਡਰ, ਪਾਪ ਦਾ ਡਰ, ਅਪਵਿੱਤਰਤਾ ਦਾ ਡਰ...ਇਕ ਮਾਸੂਮ ਜ਼ਿੰਦਗੀ ਨੂੰ ਡਰਾਂ ਨੇ ਜਿਸ ਤਰ੍ਹਾਂ ਘੇਰਿਆ ਹੋਇਆ ਹੈ, ਮਨੁੱਖ ਖੁਸ਼ ਜਾਂ ਸੁਖੀ ਹੋ ਹੀ ਨਹੀ ਸਕਦਾ। ਕੀ ਤੁਹਾਨੂੰ ਨਹੀ ਲਗਦਾ ਕਿ ਧਰਮ ਦਹਿਸ਼ਤ ਦਾ ਪ੍ਰਯਾਇ ਬਣ ਚੁੱਕਾ ਹੈ? ਗੁਰੂ ਨਾਨਕ ਸਾਹਿਬ ਨੇ ਦੋ ਡਰਾਂ ਦੀ ਗੱਲ ਕੀਤੀ ਹੈ-ਪਹਿਲਾ ਨਾਕਾਰਾਤਮਕ ਡਰ ਹੈ। ਇਹ ਡਰ ਮਨੁੱਖ ਤੇ ਸੱਚੇ ਧਰਮ ਦਾ ਵਿਰੋਧੀ ਹੈ। ਇਸ ਲਈ ਗੁਰੂ ਨਾਨਕ ਇਸ ਡਰ ਦਾ ਖ਼ਾਤਮਾ ਚਾਹੁੰਦੇ ਹਨ ਅਤੇ ਇਹ ਤਾਂ ਹੀ ਸੰਭਵ ਹੈ ਜੇ ਮਨੁੱਖ ਇਸ ਲਈ ਦ੍ਰਿੜ੍ਹ-ਸੰਕਲਪ ਹੋਵੇ[32]। ਦੂਜਾ ਸਾਕਾਰਾਤਮਕ ਡਰ ਹੈ, ਜੋ ਮਨੁੱਖ ਲਈ ਮਦਦਗਾਰ ਹੈ ਅਤੇ ਸੱਚਾ ਧਰਮ ਮਨੁੱਖ ਨੂੰ ਸੰਜਮੀ (ਅਨੁਸ਼ਾਸਿਤ) ਜ਼ਿੰਦਗੀ ਦਿੰਦਾ ਹੈ। ਗੁਰਬਾਣੀ ਇਸ ਡਰ ਨੂੰ 'ਨਿਰਮਲ ਭਉ' ਕਹਿੰਦੀ ਹੈ। ਜਿਵੇਂ ਘਰ ਵਿਚ ਮਾਤਾ-ਪਿਤਾ ਦਾ ਡਰ ਹੁੰਦਾ ਹੈ ਅਤੇ ਸਮਾਜ ਵਿਚ ਕਾਨੂੰਨ ਦਾ ਡਰ ਜ਼ਰੂਰੀ ਹੁੰਦਾ ਹੈ- ਇਹ 'ਨਿਰਮਲ ਭਉ' ਹੈ ਅਤੇ ਚੰਗਾ ਹੈ। ਪਰ ਅਗਿਆਨਤਾ ਅਤੇ ਹਉਮੈ ਕਾਰਣ ਡਰ ਵਿਚ ਜਿਊਣਾ ਭਿਆਨਕ ਰੋਗ ਹੈ। ਜੇ ਕੋਈ ਚੰਗਾ-ਭਲਾ ਬੰਦਾ ਪੁਲਿਸ ਵਾਲੇ ਨੂੰ ਵੇਖ ਕੇ ਸਹਿਮ ਜਾਵੇ ਤਾਂ ਇਹ ਠੀਕ ਨਹੀ, ਪਰ ਕਾਨੂੰਨ ਦੀ ਪਾਲਣਾ ਕਰਨੀ ਬਣਦੀ ਹੈ। ਗੁਰੂ ਨਾਨਕ ਸਾਹਿਬ ਜਦੋਂ ਮਨੁੱਖ ਨੂੰ 'ਨਿਰਭਉ' ਬਣਾਉਣ ਦੀ ਗੱਲ ਕਰਦੇ ਹਨ ਤਾਂ ਉਹ ਸੁਚੇਤ ਹਨ ਕਿ ਇਹ ਮਨੁੱਖ ਨਿਡਰ ਹੋ ਕੇ ਅਯੋਗ ਕੰਮ ਵੀ ਕਰ ਸਕਦਾ ਹੈ। ਇਸ ਲਈ ਉਹ ਦਸਦੇ ਹਨ ਰੱਬ (ਸੱਚ) ਦੇ ਡਰ ਤੋਂ ਬਿਨਾ ਤਾਂ ਮਨੁੱਖ ਉਸ ਨਾਲ ਪਿਆਰ ਵੀ ਨਹੀ ਕਰਦਾ[33]।

---

32. ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ॥ (ਉਹੀ, ਪੰਨਾ ੯੩੩)
33. ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰੁ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ॥ (ਉਹੀ, ਪੰਨਾ ੧੨੮੮)

ਨਿਡਰਤਾ ਤੋਂ ਭਾਵ ਕੋਈ ਸ਼ੇਖ਼ੀ ਜਾਂ ਅਹੰਕਾਰ ਨਹੀ ਹੈ। ਕਈ ਵੇਰ ਲਗਦਾ ਹੈ ਕਿ ਅੱਤਵਾਦੀ ਤੇ ਹੋਰ ਅਪਰਾਧੀ ਵੀ ਬੇਖੌਫ਼ ਵਿਚਰਦੇ ਹਨ। ਸੱਚ ਦੀ ਰਾਖੀ ਲਈ ਨਿਡਰ ਹੋਣ ਲੋੜ ਹੈ। ਭਾਵ ਕਿ ਨਿਡਰਤਾ ਦਾ ਮਕਸਦ ਸੱਚ ਦਾ ਪੱਖ ਲੈਣਾ ਹੈ। ਡਰੂ ਵਿਅਕਤੀ ਖੁਲ੍ਹ ਕੇ ਨਹੀ ਜੀਅ ਸਕਦਾ। ਨਿਰਭਊ ਹੋ ਕੇ ਜੀਵਨ ਦਾ ਆਨੰਦ ਲਿਆ ਜਾ ਸਕਦਾ ਹੈ। ਇਸ ਲਈ ਗੁਰੂ ਜੀ ਨੇ ਕੁਰਬਾਨੀ ਦੇ ਜਜ਼ਬੇ ਦੀ ਸ਼ਰਤ ਰਖੀ ਹੈ[34]। ਕੁਰਬਾਨੀ ਉਹੀ ਦੇ ਸਕਦਾ ਹੈ ਜਿਸਦਾ ਕਿਸੇ ਚੀਜ਼ ਜਾਂ ਰਿਸ਼ਤੇ ਨਾਲ ਮੋਹ ਨਾ ਹੋਵੇ। ਜਿਸ ਵਿਅਕਤੀ ਦਾ ਪਦਾਰਥਾਂ ਅਤੇ ਰਿਸ਼ਤਿਆਂ ਨਾਲ ਲਗਾਅ ਹੁੰਦਾ ਹੈ ਉਹ ਹਰਗਿਜ਼ ਕੁਰਬਾਨੀ ਨਹੀ ਦੇ ਸਕਦਾ। ਗੁਰੂ ਸਾਹਿਬ ਨੇ ਸੱਚ ਦੀ ਖ਼ਾਤਿਰ ਸ਼ਹੀਦ ਹੋਣ ਵਾਲੇ ਜਾਂਬਾਜ ਯੋਧਿਆਂ ਦੀ ਜਿਹੜੀ ਸੰਗਤ (ਜਥੇਬੰਦੀ) ਤਿਆਰ ਕੀਤੀ, ਉਸਨੇ ਪੰਜਾਬ ਜਾਂ ਭਾਰਤ ਦੇ ਹੀ ਨਹੀ ਸਗੋਂ ਵਿਸ਼ਵ ਦੇ ਇਤਿਹਾਸ ਵਿਚ ਵੀ ਨਵੇਂ ਕੀਰਤੀਮਾਨ ਸਥਾਪਿਤ ਕੀਤੇ ਹਨ। ਅਫ਼ਸੋਸ ਦੀ ਗੱਲ ਇਹ ਰਹੀ ਕਿ ਬਹੁਗਿਣਤੀ ਦੀ ਪ੍ਰਤੀਨਿਧਤਾ ਕਰਨ ਵਾਲੇ ਇਤਿਹਾਸਕਾਰਾਂ ਨੇ ਘੱਟਗਿਣਤੀਆਂ ਦੀਆ ਵਡੀਆਂ ਪ੍ਰਾਪਤੀਆਂ ਨੂੰ ਵੀ ਗੌਲਿਆ ਨਹੀ ਅਤੇ ਬਹੁਗਿਣਤੀ ਦੀਆਂ ਤੁੱਛ ਪ੍ਰਾਪਤੀਆਂ ਦੇ ਵੀ ਸੋਹਿਲੇ ਗਾਏ ਹਨ। ਭਾਰਤੀ ਇਤਿਹਾਸਕਾਰਾਂ ਨੇ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਅਨੁਯਾਈਆਂ ਦੀਆਂ ਪ੍ਰਾਪਤੀਆਂ ਨੂੰ ਫ਼ਿਰਕੂ ਮਾਨਸਿਕਤਾ ਕਾਰਣ ਆਦਰ ਨਹੀ ਦਿੱਤਾ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਵਿਸ਼ਵ-ਇਤਿਹਾਸ ਦੇ ਗ੍ਰੰਥਾਂ ਵਿਚ ਸਿੱਖਾਂ ਨੂੰ ਪੂਰੀ ਤਰ੍ਹਾਂ ਅਣਗੌਲ ਦਿੱਤਾ ਹੈ। ਸਿੱਖ ਮਤ ਦੀਆ ਬੇਮਿਸਾਲ ਪ੍ਰਾਪਤੀਆਂ ਵਿਚੋਂ ਵੱਡੀ ਪ੍ਰਾਪਤੀ ਇਹ ਸੀ ਕਿ ਹੀਣ-ਭਾਵਨਾ ਵਾਲੇ ਤਥਾਕਥਿਤ ਨੀਚ ਲੋਕ ਅਠਾਰਵੀਂ ਸਦੀ ਦੇ ਪੰਜਾਬ ਉਪਰ ਰਾਜ ਕਰਨ ਲਗ ਪਏ ਸਨ। ਇਸ ਤਰ੍ਹਾ ਦੀ ਵੱਡੀ ਕਰਾਂਤੀ, ਇਤਿਹਾਸ ਵਿਚ ਹੋਰ ਕਿਧਰੇ ਨਹੀ ਦਿਸਦੀ[35]। ਫਰਾਂਸ (1614-1799 ਈ.), ਰੂਸ (1917 ਈ.) ਤੇ ਚੀਨ (1948 ਈ.) ਦੇ ਇਨਕਲਾਬਾਂ ਨੇ ਵੀ ਸਮਾਜ ਦੇ ਬੇਹੱਦ ਪੱਛੜੇ ਤੇ ਅਪਮਾਨਿਤ ਵਰਗਾਂ ਲਈ ਇਹ ਕੁਝ ਨਹੀ ਕੀਤਾ। ਚੰਗਾ ਹੁੰਦਾ ਜੇ ਘੱਟੋ-ਘੱਟ ਪੰਜਾਬ ਦੇ ਇਤਿਹਾਸ ਨੂੰ ਪੜ੍ਹਾਉਂਦਿਆਂ ਅਸੀਂ ਆਪਣੇ ਬੱਚਿਆਂ ਨੂੰ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਸਿੱਖ ਮਤ ਦੀਆਂ ਸੁਨਿਹਰੀ ਪ੍ਰਾਪਤੀ ਸਮਝਾ ਸਕਦੇ। ਬਾਬਾ ਬੰਦਾ ਸਿੰਘ ਬਹਾਦਰ (1708-1716 ਈ.) ਅਜਿਹਾ ਪਹਿਲਾ ਹਾਕਮ ਸੀ, ਜਿਸਨੇ ਪੰਜਾਬ ਵਿਚ ਹੀ ਨਹੀ ਸਗੋਂ ਵਿਸ਼ਵ ਵਿਚ ਪਹਿਲੀ ਵੇਰ ਹਲਵਾਹਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਸੀ। ਅਫ਼ਸੋਸ ਕਿ ਇਸ ਤੱਥ ਦੀ ਜਾਣਕਾਰੀ ਕਾਰਲ ਮਾਰਕਸ ਸਮੇਤ ਕਿਸੇ ਵੀ ਪੱਛਮੀ ਜਾਂ ਪੂਰਬੀ ਚਿੰਤਕ ਕੋਲ ਨਹੀ ਪਹੁੰਚੀ। ਪਾਠ-ਪੁਸਤਕਾਂ ਵਿਚ ਗ਼ਲਤ ਪੜ੍ਹਾਇਆ ਜਾ ਰਿਹਾ ਹੈ ਕਿ ਜ਼ਮੀਨਾਂ ਦੀ ਮਾਲਕੀ ਪਹਿਲੀ ਵੇਰ 1799 ਈ. ਵਿਚ ਫਰਾਂਸ

34. ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਉਹੀ, ਪੰਨਾ ੧੪੧੨)

35. ਵਧੇਰੇ ਵਿਸਥਾਰ ਲਈ ਜਗਜੀਤ ਸਿੰਘ ਰਚਿਤ ਪੁਸਤਕ **ਸਿੱਖ ਇਨਕਲਾਬ** ਦੇਖੋ।

ਨੇ ਹੀ ਹਲਵਾਹਿਆਂ ਨੂੰ ਦਿੱਤੀ ਸੀ। ਜਿਸ ਤਰ੍ਹਾਂ ਅਜ ਵੀ ਪੱਛਮੀ ਦੇਸ਼ਾਂ ਵਿਚ ਜਾਣਬੁੱਝ ਕੇ ਰੂਸ ਅਤੇ ਚੀਨ ਦੇ ਇਨਕਲਾਬਾਂ ਦੀ ਜਾਣਕਾਰੀ ਸਕੂਲੀ ਵਿਦਿਆਰਥੀਆਂ ਨੂੰ ਸਹੀ ਪ੍ਰਸੰਗ ਵਿਚ ਨਹੀਂ ਦਿੱਤੀ ਜਾਂਦੀ ਉਸੇ ਤਰ੍ਹਾਂ ਸਿੱਖ ਇਨਕਲਾਬ ਦੀਆਂ ਪ੍ਰਾਪਤੀਆਂ ਦੀ ਗੱਲ ਵੀ ਕਿਧਰੇ ਬਿਆਨ ਨਹੀ ਕੀਤੀ ਜਾਂਦੀ। ਸਿੱਖ ਇਨਕਲਾਬ ਵਿਚ ਫਰਾਂਸੀ ਇਨਕਲਾਬ ਦੀਆਂ ਪ੍ਰਾਪਤੀਆਂ (ਸਮਾਨਤਾ, ਅਜ਼ਾਦੀ ਤੇ ਨਿਆਂ), ਰੂਸੀ ਇਨਕਲਾਬ ਦਾ ਸਮਾਜਵਾਦੀ ਫ਼ਲਸਫ਼ਾ ਤੇ ਚੀਨੀ ਇਨਕਲਾਬ ਦਾ ਸਭਿਆਚਾਰਕ ਕਰਾਂਤੀ ਵਾਲਾ ਪੱਖ ਸਭ ਕੁਝ ਪਹਿਲਾਂ ਤੋਂ ਹੀ ਮੌਜੂਦ ਸੀ। ਪਰ ਇਨ੍ਹਾਂ ਇਨਕਲਾਬਾਂ ਕੋਲ ਸਿੱਖ ਇਨਕਲਾਬ (1708-1716) ਵਾਲੀ ਪ੍ਰਾਪਤੀ ਨਹੀ ਸੀ।

ਗੁਰੂ ਨਾਨਕ ਸਾਹਿਬ ਨੇ ਸਵੈਮਾਣ ਤੇ ਅਣਖ ਨਾਲ ਜਿਊਣ ਵਾਲੇ ਨੂੰ ਹੀ ਅਧਿਆਤਮਕ ਤੇ ਧਾਰਮਿਕ ਮੰਨਿਆ ਹੈ[36]। ਉਨ੍ਹਾਂ ਦੇ ਸਿਰਜੇ ਮਨੁੱਖ ਨੇ ਇਤਿਹਾਸ ਵਿਚ ਅਨੇਕਾਂ ਚਮਤਕਾਰ ਕਰ ਵਿਖਾਏ। ਹਿੰਦੁਸਤਾਨ ਨੂੰ ਸੈਂਕੜੇ ਸਾਲਾਂ ਤੋਂ ਲੁੱਟਣ-ਕੁੱਟਣ ਵਾਲਿਆਂ ਤੋਂ ਖ਼ਲਾਸੀ ਕਰਵਾਈ ਤੇ ਸਵੈ-ਰਾਜ ਦਾ ਵਿਹਾਰਕ ਪਾਠ ਪੜ੍ਹਾਇਆ। ਗੁਰੂ ਨਾਨਕ ਸਾਹਿਬ ਕੋਈ ਐਸੇ ਫ਼ਕੀਰ ਜਾਂ ਸਾਧ ਨਹੀ ਸਨ ਜਿਨ੍ਹਾਂ ਨੇ ਆਪਣੇ ਸਮੇਂ ਦੀ ਰਾਜਨੀਤੀ ਤੋਂ ਅੱਖਾਂ ਮੀਟੀਆਂ ਹੋਣ। ਗੁਰੂ ਜੀ ਨੇ ਰਾਜ ਦੀ ਬੇਈਮਾਨ ਨਿਆਂ-ਪ੍ਰਣਾਲੀ ਤੇ ਫ਼ਿਰਕੂ ਕਰ-ਨੀਤੀਆਂ ਦਾ ਵਿਰੋਧ ਹੀ ਨਹੀ ਕੀਤਾ ਬਲਕਿ ਨਾ-ਅਹਿਲ ਲੋਧੀ ਸਲਤਨਤ ਦਾ ਭੋਗ ਪਵਾਉਣ ਵਿਚ ਰੋਲ ਨਿਭਾਇਆ ਸੀ। ਗੁਰੂ ਸਾਹਿਬ ਦਾ ਸੁਭਾਅ ਇਸ ਤਰ੍ਹਾਂ ਦਾ ਨਹੀ ਸੀ ਕਿ ਹਕੂਮਤ ਜੋ ਮਰਜ਼ੀ ਕਰਦੀ ਜਾਵੇ, ਅਤੇ ਉਹ ਚੁੱਪ ਰਹਿਣ। ਉਨ੍ਹਾਂ ਨੇ ਖ਼ੁਦ ਵੀ ਰਾਜਨੀਤਕ ਵਿਵਸਥਾ ਨੂੰ ਬਦਲਣ ਵਿਚ ਦਿਲਚਸਪੀ ਲਈ ਅਤੇ ਲੋਕਾਂ ਨੂੰ ਵੀ ਰਾਜਨੀਤਕ ਚੇਤਨਾ ਦਿੱਤੀ। ਗੁਰੂ ਨਾਨਕ ਚਾਹੁੰਦੇ ਸਨ ਕਿ ਲੋਕ ਸੰਵੇਦਨਸ਼ੀਲ ਹੋਣ ਅਤੇ ਹਰ ਚੰਗੇ-ਮੰਦੇ ਕੰਮ ਬਾਰੇ ਬੇਬਾਕ ਰਾਇ ਦੇਣ। ਉਹ ਚਾਹੁੰਦੇ ਸਨ ਕਿ ਜੇ ਕੁਝ ਚੰਗਾ ਹੈ ਤਾਂ ਉਸਦੀ ਵੀ ਪਿੱਠ ਥਪਾਉਣੀ ਚਾਹੀਦੀ ਹੈ ਅਤੇ ਜੇ ਕੁਝ ਗ਼ਲਤ ਹੁੰਦਾ ਹੈ ਤਾਂ ਉਸਦੀ ਵੀ ਨਿੰਦਾ ਹੋਣੀ ਚਾਹੀਦੀ ਹੈ। ਮੁਸ਼ਕਲ ਇਹ ਹੈ ਕਿ ਅਸੀਂ ਤਕੜੇ ਦੇ ਹਰ ਚੰਗੇ-ਮੰਦੇ ਕੰਮ ਦੀ ਉਸਤਤ (ਖੁਸ਼ਾਮਦ) ਕਰਦੇ ਹਾਂ ਅਤੇ ਕਮਜ਼ੋਰ ਵਿਅਕਤੀ ਦੇ ਚੰਗੇ ਕੰਮਾਂ ਦੀ ਦਾਦ ਨਹੀ ਦਿੰਦੇ। ਇਹ ਕਮਜ਼ੋਰ ਤੇ ਡਰੂ ਵਿਅਕਤੀ ਦੀ ਨਿਸ਼ਾਨੀ ਹੈ।

ਗੁਰੂ ਨਾਨਕ ਸਾਹਿਬ ਦਾ ਆਦਰਸ਼ਕ ਮਨੁੱਖ (ਸਚਿਆਰ) ਅਜਿਹਾ ਮਨੁੱਖ ਹੈ ਜਿਹੜਾ ਸੱਚ ਲਈ ਜਿਊਂਦਾ ਹੈ। ਗੁਰੂ ਜੀ ਦਸਦੇ ਹਨ ਕਿ ਸੱਚ ਤੋਂ ਉਪਰ ਕੋਈ ਹੈ ਤਾਂ ਉਹ ਸਚਿਆਰ ਹੈ; ਕਿਉਂ ਜੁ ਉਹ ਸੱਚ ਉਪਰ ਚੱਲਦਾ ਹੈ[37]। ਸੱਚ ਦੀ ਤਾਰੀਫ਼ ਕਾਫ਼ੀ ਨਹੀ, ਸੱਚ ਉਪਰ ਚੱਲਣਾ ਮਹਾਨ ਗੱਲ ਹੈ। ਸਚਿਆਰ ਦੀ

---

36. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)

37. ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਉਹੀ, ਪੰਨਾ ੬੨)

ਸ਼ਖ਼ਸੀਅਤ ਬਹੁਤ ਅਦਭੁਤ ਘੜੀ ਗਈ ਹੈ। ਇਸਤੋਂ ਸੁੰਦਰ ਮਨੁੱਖ ਕੋਈ ਹੋ ਹੀ ਨਹੀ ਸਕਦਾ। 'ਜਪੁਜੀ' ਵਿਚ ਸਚਿਆਰ ਮਨੁੱਖ ਦੇ ਪੰਜ ਪੜਾਵਾਂ ਦੀ ਚਰਚਾ ਆਖ਼ਰੀ ਪੰਜ ਪਉੜੀਆਂ ਵਿਚ ਕੀਤੀ ਹੈ:

ੳ. ਪਹਿਲਾ ਧਰਮ ਖੰਡ ਹੈ। ਇਥੇ ਧਰਮ ਦਾ ਭਾਵ 'ਨਿਆ' ਹੈ। ਸਾਰੀ ਕੁਦਰਤ ਇਸੇ ਨਿਯਮ ਅਧੀਨ ਕ੍ਰਿਆਸ਼ੀਲ ਹੈ। ਇਸੇ ਨੂੰ ਦੂਜੀ ਪਉੜੀ ਵਿਚ 'ਹੁਕਮ' ਅਤੇ ਸੋਲ੍ਹਵੀਂ ਪਉੜੀ ਵਿਚ 'ਸੰਤੋਖ' ਕਿਹਾ ਹੈ। ਸਾਰੀ ਕਾਇਨਾਤ ਵਿਚ ਨਿਆਂ ਹੈ ਤਾਂ ਸਚਿਆਰ ਹੋਣ ਲਈ ਵੀ ਇਹੀ ਸਿੱਧਾਂਤ ਸਹਾਈ ਹੋਵੇਗਾ। 'ਜੋ ਬੀਜੋਗੇ-ਉਹੀ ਵੱਢਣਾ ਪਵੇਗਾ', ਇਹ ਇਸ ਸਿੱਧਾਂਤ ਦਾ ਆਧਾਰ ਹੈ[38]। ਪਰ ਭਾਰਤੀ ਧਰਮਾਂ ਵਾਲਾ ਕਰਮ-ਸਿੱਧਾਂਤ ਇਥੇ ਪ੍ਰਵਾਨ ਨਹੀ ਕੀਤਾ। ਭਾਰਤੀ ਕਰਮ-ਸਿੱਧਾਂਤ ਬੜਾ ਸਖ਼ਤ ਤੇ ਅਬਦਲ ਹੈ। ਉਥੇ ਹਰ ਕੀਤੇ ਕਰਮ ਦਾ ਫ਼ਲ ਜ਼ਰੂਰ ਮਿਲਦਾ ਹੈ। ਇਹ ਇਕ ਐਸਾ ਜ਼ਾਲਮ ਸਿੱਧਾਂਤ ਹੈ ਜਿਸਨੇ ਮਨੁੱਖ ਨੂੰ ਹਰ ਵਧੀਕੀ ਨੂੰ ਸਹਿਣ ਲਈ ਸਹਿੰਦੜ ਬਣਾ ਦਿੱਤਾ ਹੈ। ਮਨੁੱਖ ਆਪਣੀ ਗ਼ਰੀਬੀ ਤੇ ਲੁੱਟ ਲਈ ਵੀ ਖ਼ੁਦ ਦੇ ਪਿਛਲੇ ਕਰਮਾਂ ਨੂੰ ਦੋਸ਼ੀ ਸਮਝ ਕੇ ਨਾਬਰਾਬਰੀ ਦੀ ਮਾਰ ਬਰਦਾਸ਼ਤ ਕਰਦਾ ਰਹਿੰਦਾ ਹੈ। ਰੂਸ ਦੇ ਭਾਰਤ-ਵਿਗਿਆਨੀਆਂ ਨੇ ਗੁਰੂ ਨਾਨਕ ਸਾਹਿਬ ਦੇ 'ਹੁਕਮ' ਜਾਂ 'ਭਾਣੇ' ਦੇ ਸਿੱਧਾਂਤ ਦੀ ਵਿਆਖਿਆ ਵੀ ਇਸ ਭਾਵ ਨਾਲ ਕਰਦਿਆਂ ਲਿਖਿਆ ਹੈ[39]:

> "ਮਧਕਾਲੀਨ ਮਨੁੱਖ ਦੇ ਸੰਸਾਰ ਦ੍ਰਿਸ਼ਟੀਕੋਣ ਦਾ ਤੰਗ ਤੇ ਬੱਝਿਆ ਹੋਣਾ ਭਗਤਾਂ ਨੂੰ, ਜਿਨ੍ਹਾਂ ਵਿਚ ਸਿੱਖ ਵੀ ਸ਼ਾਮਲ ਸਨ, ਇਸ ਗੱਲ ਦੀ ਆਗਿਆ ਨਹੀ ਸੀ ਦੇਂਦਾ ਕਿ ਉਹ ਹਰ ਥਾਂ ਫੈਲੀ ਸਮਾਜਕ ਨਾਬਰਾਬਰੀ ਦੇ ਅਸਲੀ ਕਾਰਨਾਂ ਨੂੰ ਸਮਝਣ ਦੀ ਹੱਦ ਤੱਕ ਉੱਚਾ ਉਠ ਸਕਣ। ਸਾਮੰਤਾਂ ਦੀ ਸਰਬਸ਼ਕਤੀਮਾਨਤਾ ਤੇ ਲੋਕਾਂ ਦੀ ਅਧਿਕਾਰਹੀਣਤਾ ਵਿਚ, ਅਮੀਰ ਲਹੂ-ਪੀਣਿਆਂ ਤੇ ਭੁੱਖੇ ਮਿਹਨਤਕਸ਼ਾਂ ਵਿਚ ਲੋਕਾਂ ਦੀ ਵੰਡ ਵਿਚ ਗੁਰੂ ਨਾਨਕ ਰੱਬ ਦੀ ਪੂਰਵ-ਨਿਸਚਿਤ ਰਜ਼ਾ ਦੇਖਦੇ ਹਨ। ਰੱਬੀ ਪੂਰਵ-ਨਿਸ਼ਚਿਤ ਰਜ਼ਾ ਬਾਰੇ ਨਾਨਕ ਦਾ ਵਿਚਾਰ ਕਰਮਾਂ ਬਾਰੇ ਹਿੰਦੂ ਮੱਤ ਦੇ ਪ੍ਰਚਲਤ ਧਾਰਮਕ ਅਸੂਲ ਨਾਲ ਮਿਲਦਾ ਹੈ, ਜਿਸ ਅਨੁਸਾਰ ਮਨੁੱਖ ਦੀ ਸਮਾਜ ਵਿਚ ਅਵਸਥਾ ਪੂਰਵ-ਨਿਸ਼ਚਿਤ ਹੁੰਦੀ ਹੈ ਤੇ ਇਸ ਗੱਲ ਉਤੇ ਨਿਰਭਰ ਕਰਦੀ ਹੈ ਕਿ ਆਪਣੇ ਪੂਰਬਲੇ ਸੰਸਾਰਕ ਜਨਮਾਂ ਵਿਚ ਉਸਦੀ ਆਤਮਾ ਨੇ ਭਲੇ ਕੰਮ ਕੀਤੇ ਸਨ ਜਾਂ ਬੁਰੇ।"

ਅਜਿਹਾ ਟਪਲਾ ਦੋ ਕਾਰਨਾਂ ਕਰਕੇ ਲੱਗਾ ਹੈ। ਪਹਿਲਾ, ਇਹ ਹੈ ਕਿ ਜਦੋਂ ਉਹ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਅਧਿਐਨ ਕਰਦੇ ਹਨ ਤਾਂ ਉਹ ਉਨ੍ਹਾਂ

38. ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥
ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥ (ਉਹੀ, ਪੰਨਾ ੪)

39. ਬਾ.ਗ. ਗਾਫ਼ੂਰੋਵ, ਗੁਰੂ ਨਾਨਕ: ਲੇਖ ਸੰਗ੍ਰਹਿ, ਪੰਨਾ ੪੯-੫੦.

ਦੇ ਜੀਵਨ ਨੂੰ ਅਤੇ ਸਿੱਖ ਅੰਦੋਲਨ ਦੇ ਬਾਅਦ ਵਾਲੇ ਹਿੱਸੇ ਨੂੰ ਬਾਣੀ ਤੋਂ ਵੱਖ ਕਰਕੇ ਵੇਖਦੇ ਹਨ। ਕਿਸੇ ਵੀ ਟੈਕਸਟ ਦੀ ਵਿਆਖਿਆ ਕਰਦਿਆਂ ਰਚਨਾਕਾਰ ਦੀ ਜੀਵਨ-ਜਾਂਚ ਦਾ ਵੀ ਧਿਆਨ ਰਖਣਾ ਬਣਦਾ ਹੈ। ਜੇ ਗੁਰੂ ਨਾਨਕ 'ਹੁਕਮ' ਜਾਂ 'ਭਾਣੇ' ਦਾ ਭਾਵ ਸਚਮੁੱਚ 'ਗੋਡੇ ਟੇਕਣਾ' ਮੰਨਦੇ ਹੁੰਦੇ ਤਾਂ ਉਹ ਨਾ ਤਾਂ ਨਿਆਂ-ਪ੍ਰਣਾਲੀ ਵਿਚ ਰਿਸ਼ਵਤਖੋਰੀ ਦਾ ਮੁੱਦਾ ਉਠਾਉਂਦੇ ਅਤੇ ਨਾ ਹੀ ਬਾਬਰ ਦੇ ਹਮਲੇ ਸਮੇਂ ਹੋਏ ਜ਼ੁਲਮ ਵਿਰੁੱਧ ਆਵਾਜ਼ ਉਠਾਉਂਦੇ। ਉਨ੍ਹਾਂ ਤੋਂ ਬਾਅਦ ਦੀ ਸਿੱਖ ਲਹਿਰ ਦਾ ਅਮਲ ਦਸਦਾ ਹੈ ਕਿ ਉਨ੍ਹਾਂ ਦੇ ਹਿਰਦੇ ਵਿਚ ਆਪਣੇ ਸਮੇਂ ਦੀ ਵਿਵਸਥਾ ਨੂੰ ਬਦਲਣ ਦੀ ਇੱਛਾ ਵੀ ਸੀ ਤੇ ਉਨ੍ਹਾਂ ਕੋਲ ਬਦਲਵੀਂ ਵਿਵਸਥਾ ਦੀ ਰੂਪ-ਰੇਖਾ ਵੀ ਮੌਜੂਦ ਸੀ। ਜਿਸ ਤਰ੍ਹਾਂ ਸਤਾਰਵੀਂ ਸਦੀ ਵਿਚ ਸਿੱਖਾਂ ਨੇ ਹਥਿਆਰਬੰਦ ਸੰਘਰਸ਼ ਕੀਤਾ, ਉਸਨੂੰ ਵੇਖ ਕੇ ਸਮਝ ਆਉਂਦੀ ਹੈ ਕਿ ਰੂਸ ਦੇ ਭਾਰਤੀ-ਵਿਗਿਆਨੀਆ ਦੀ ਸੋਚ ਵਿਚ ਕੋਈ ਦਮ ਨਹੀ ਦਿਸਦਾ। ਇਹ ਠੀਕ ਹੈ ਕਿ ਉਸ ਵੇਲੇ ਤੀਕ ਦੇ ਭਾਰਤੀ ਧਰਮਾਂ ਦਾ ਖ਼ਾਸਾ ਇਹੋ ਜਿਹਾ ਸੀ। ਰਾਜਨੀਤੀ ਤੇ ਧਰਮ ਨੂੰ ਵੱਖ-ਵੱਖ ਰੂਪਾਂ ਵਿਚ ਵੇਖਿਆ ਜਾਂਦਾ ਸੀ। ਇਹ ਸਮਝਿਆ ਜਾਂਦਾ ਰਿਹਾ ਹੈ ਕਿ ਧਾਰਮਿਕ ਵਿਅਕਤੀ ਨੂੰ ਰਾਜਨੀਤੀ ਵਿਚ ਹਿੱਸਾ ਨਹੀ ਲੈਣਾ ਚਾਹੀਦਾ। ਗੁਰੂ ਨਾਨਕ ਸਾਹਿਬ ਮਨੁੱਖ ਦੀ ਸਮੁੱਚੀ ਜ਼ਿੰਦਗੀ ਨੂੰ ਟੋਟਿਆਂ ਵਿਚ ਵੰਡ ਕੇ ਨਹੀ ਵੇਖਦੇ। ਉਨ੍ਹਾਂ ਲਈ ਜ਼ਿੰਦਗੀ ਇਕ ਇਕਾਈ ਹੈ। ਧਾਰਮਿਕ ਵਿਅਕਤੀ ਦੀ ਤਾਂ ਇਹ ਜਿੰਮੇਵਾਰੀ ਹੈ ਕਿ ਜ਼ਿੰਦਗੀ ਦੇ ਜਿਸ ਪੱਖ ਵਿਚ ਵੀ ਦੋਸ਼ ਪੈਦਾ ਹੋਵੇ, ਉਸਨੂੰ ਦੂਰ ਕਰੇ। ਅੱਜ ਦੇ ਦੰਭੀ ਧਾਰਮਿਕ ਬਾਬੇ ਰਾਜਨੀਤੀ ਜਾਂ ਰਾਜਨੀਤਕਾਂ ਬਾਰੇ ਸੱਚ ਬੋਲਣ ਦੀ ਜੁਰਅੱਤ ਨਹੀ ਕਰਦੇ। ਪਰ ਸਾਡਾ ਬਾਬਾ ਅਜਿਹਾ ਨਹੀ ਸੀ। ਕਾਰਲ ਮਾਰਕਸ ਨੇ ਸ਼ਾਇਦ ਪਾਖੰਡੀ ਧਰਮੀਆਂ ਦੇ ਕਿਰਦਾਰ ਨੂੰ ਵੇਖਕੇ ਹੀ 'ਧਰਮ ਅਫ਼ੀਮ ਹੈ' ਵਰਗੀ ਟਿੱਪਣੀ ਕੀਤੀ ਸੀ। ਧਰਮ ਨੇ ਲੋਟੂ-ਜਮਾਤ ਦੀ ਸੇਵਾ ਕੀਤੀ ਹੈ ਅਤੇ ਆਪਣੇ ਅਨੁਯਾਈਆਂ ਨੂੰ ਕਰਮ ਫਲ ਦੀ ਫਿਲਾਸਫ਼ੀ ਨਾਲ ਰਿਝਾਈ ਰਖਿਆ ਹੈ। ਜਦੋਂ ਕਿ ਗੁਰੂ ਨਾਨਕ ਸਾਹਿਬ ਨੇ ਕਰਮ ਸਿੱਧਾਂਤ ਨੂੰ 'ਅਬਦਲ' ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਐਲਾਨ ਕੀਤਾ ਜਿਹੜੇ (ਮੇਰੇ ਵੱਲੋਂ ਦੱਸੇ) ਗੁਰੂ ਦੇ ਰਾਹ ਉਪਰ ਚੱਲਣਗੇ, ਉਹ ਇਸ ਤੋਂ ਅਜ਼ਾਦ ਹੋ ਜਾਣਗੇ[40]। ਗੁਰੂ ਨਾਨਕ ਸਾਹਿਬ ਨੇ ਆਪਣੇ ਅਨੁਯਾਈਆਂ ਨੂੰ 'ਕਿਸਮਤਵਾਦੀ' ਨਹੀ ਬਣਾਇਆ ਤੇ ਉਨ੍ਹਾਂ ਨੂੰ ਆਪਣੀ ਕਿਸਮਤ ਦੇ ਘਾੜੇ ਬਣਾਇਆ। ਗੁਰੂ ਨਾਨਕ ਅਜਿਹੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਆਵਾਜ਼ ਉਠਾਉਂਦੇ ਬਰਾਬਰੀ, ਸੁਤੰਤਰਤਾ ਅਤੇ ਭਰਾਤਰੀਵਾਦ ਦੀ ਗੱਲ ਕੀਤੀ ਸੀ। *International Encyclopedia of the Social Sciences* ਵਿਚ ਲਿਖਿਆ ਹੈ ਕਿ ਮਨੁੱਖੀ ਅਧਿਕਾਰਾਂ ਦੀ ਗੱਲ 18 ਵੀਂ ਸਦੀ ਦੇ ਅੰਤਮ ਦਹਾਕਿਆਂ ਤੋਂ ਹੀ ਤੁਰੀ ਹੈ[41]। ਥਾਮਸ ਹਾਬੱਸ (1588-1679) ਨੇ ਮਨੁੱਖ ਦੇ ਕੁਦਰਤੀ ਅਧਿਕਾਰਾਂ ਦੀ ਹੀ ਗੱਲ ਕੀਤੀ ਸੀ। ਉਸ ਦਾ

40. ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥ (ਗੁਰੂ ਗ੍ਰੰਥ ਸਾਹਿਬ, ਪੰਨਾ ੨)
41. Vol.6, p. 195.

ਮੰਨਣਾ ਸੀ ਕਿ ਧਰਤੀ ਉਪਰ ਰਾਜ-ਸੱਤਾ ਤੋਂ ਵਧੇਰੇ ਕੋਈ ਸੱਤਾ ਹੈ। ਉਹ ਰਾਜ-ਸੱਤਾ ਨੂੰ ਕਾਨੂੰਨ ਤੋਂ ਉਪਰ ਮੰਨਦਾ ਸੀ[42]। ਜਦੋਂ ਕਿ ਗੁਰੂ ਨਾਨਕ ਰਾਜ ਨੂੰ ਜੁਆਬਦੇਹ ਬਣਾਉਣਾ ਚਾਹੁੰਦੇ ਸਨ। ਜਾਨ ਲਾੱਕ (1632-1704) ਨੇ ਜਿਹੜਾ ਅੰਦੋਲਨ ਚਲਾਇਆ ਉਸਦੇ ਸਿੱਟੇ ਵਜੋਂ ਇੰਗਲੈਂਡ ਵਿਚ 1686 ਈ. ਨੂੰ 'Bill of Right' ਦੇ ਤਹਿਤ ਸੰਸਦ ਮੈਂਬਰਾਂ ਨੂੰ ਕੁਝ ਵਧੇਰੇ ਅਧਿਕਾਰ ਦਿੱਤੇ ਗਏ। ਪਰ ਗੁਰੂ ਨਾਨਕ ਸਾਹਿਬ ਨੇ ਆਮ ਵਿਅਕਤੀ ਦੇ ਅਧਿਕਾਰਾਂ ਦੀ ਗੱਲ ਕੀਤੀ। ਅਜੋਕੀਆਂ ਪਾਠ-ਪੁਸਤਕਾਂ ਨੂੰ ਬਦਲਣ ਦੀ ਲੋੜ ਹੈ ਜਿਨ੍ਹਾਂ ਵਿਚ ਲਿਖਿਆ ਹੈ ਕਿ ਬਰਾਬਰੀ, ਅਜ਼ਾਦੀ ਤੇ ਭਾਈਚਾਰੇ ਦੀਆ ਕਦਰਾਂ-ਕੀਮਤਾਂ ਫ਼ਰਾਂਸੀਸੀ ਇਨਕਲਾਬ ਦੀਆ ਪ੍ਰਾਪਤੀਆਂ ਹਨ। ਨਿਆ ਤੇ ਸਮਾਜਿਕ ਨਿਆਂ ਗੁਰੂ ਨਾਨਕ ਸਾਹਿਬ ਦੀ ਪਰਮ-ਅਗੇਤ ਮੰਗ ਸੀ।

ਅ. ਗੁਰੂ ਨਾਨਕ ਸਾਹਿਬ ਗਿਆਨ ਦੀ ਮਹੱਤਾ ਨੂੰ ਮਨੁੱਖੀ ਵਿਕਾਸ ਦੀ ਦੂਜੀ ਪਉੜੀ ਤੇ ਮੰਜਲ ਦਸਦੇ ਹਨ। ਉਹ ਜਿਹੜਾ ਸਮਾਜ ਸਿਰਜਣਾ ਚਾਹੁੰਦੇ ਸਨ ਉਸ ਲਈ ਲੋਕਾਂ ਦਾ ਗਿਆਨੀ ਤੇ ਜਿੰਮੇਵਾਰ ਹੋਣਾ ਜਰੂਰੀ ਸ਼ਰਤ ਹੈ। ਜਿਸ ਗਿਆਨ ਦੀ ਗੱਲ ਉਹ ਕਰਦੇ ਹਨ, ਉਹ ਕੋਈ ਨਿਰਾ ਅੱਖਰ ਗਿਆਨ ਨਹੀ ਸੀ। ਉਨ੍ਹਾ ਨੇ ਬਹੁਤੇ ਗ੍ਰੰਥਾਂ ਦਾ ਪਾਠ-ਪਧਿਐਨ ਕਰਨ ਨੂੰ ਅਹਿਮੀਅਤ ਨਹੀ ਦਿੱਤੀ।[43] ਬਲਕਿ ਉਹ ਬਿਬੇਕ ਦੀ ਗੱਲ ਕਰਦੇ ਹਨ[44]। ਬਿਬੇਕ ਤੋਂ ਭਾਵ ਸੱਚਾ ਗਿਆਨ ਹੈ। ਜਦੋਂ ਤੀਕ ਗਿਆਨ ਸਰਬੱਤ ਦੇ ਭਲੇ ਲਈ ਪ੍ਰਯੋਗ ਨਹੀ ਹੁੰਦਾ ਉਹ 'ਬਿਬੇਕ' ਨਹੀ ਬਣਦਾ। ਇਸੇ ਨੂੰ 'ਬ੍ਰਹਮ ਗਿਆਨ' ਕਿਹਾ ਜਾ ਸਕਦਾ ਹੈ। ਗਿਆਨੀ ਦੀ ਦ੍ਰਿਸ਼ਟੀ ਤੇ ਸੂਝ ਵਿਚ ਪਰਿਵਰਤਨ ਆਉਂਦਾ ਹੈ। ਇਥੇ ਸਭ ਤੋਂ ਵੱਡੀ ਪ੍ਰਾਪਤੀ ਇਹ ਹੁੰਦੀ ਹੈ ਕਿ ਮਨੁੱਖ ਖ਼ੁਦ ਨੂੰ ਬੇਅੰਤ ਬ੍ਰਹਿਮੰਡ ਦਾ ਇਕ ਨਿੱਕਾ ਜਿਹਾ ਕਿਣਕਾ ਮਹਿਸੂਸ ਕਰ ਲੈਂਦਾ ਹੈ ਅਤੇ ਉਸ ਵਿਚੋਂ ਅਹੰਕਾਰ ਤੇ ਸੁਆਰਥ ਮੁੱਕ ਜਾਂਦੇ ਹਨ। ਇਸ ਅਵਸਥਾ ਵਿਚ ਪਹੁੰਚਿਆ ਸਾਧਕ ਬੇਅੰਤਤਾ ਦਾ ਅਹਿਸਾਸ ਕਰਕੇ ਵਿਸਮਾਦ (ਆਨੰਦ ਤੇ ਅਦਭੁੱਤਤਾ ਦਾ ਵਚਿੱਤਰ ਅਹਿਸਾਸ) ਵਿਚ ਚਲਾ ਜਾਂਦਾ ਹੈ ਅਤੇ ਉਸਨੂੰ ਕਰਤੇ ਤੇ ਉਸਦੀ ਕਿਰਤ ਵਿਚ ਕੋਈ ਫ਼ਰਕ ਨਹੀ ਦਿਸਦਾ।

ੲ. 'ਜਪੁਜੀ' ਦੀ 36 ਵੀਂ ਪਉੜੀ ਵਿਚ ਮਨੁੱਖੀ ਸ਼ਖ਼ਸੀਅਤ ਦੀ ਘਾੜਤ ਦਾ ਤੀਜਾ ਸੂਤਰ ਸਮਝਾਇਆ ਗਿਆ ਹੈ। ਇਸ ਨੂੰ 'ਸਰਮ ਖੰਡ' ਕਿਹਾ ਹੈ। ਵਿਆਖਿਆਕਾਰਾਂ ਨੇ 'ਸਰਮ' ਸ਼ਬਦ ਦੇ ਦੋ ਅਰਥ ਕੀਤੇ-ਮਿਹਨਤ ਅਤੇ ਲੱਜਾ। ਮੇਰੇ ਖ਼ਿਆਲ ਵਿਚ ਇਹ ਦੋਵੇਂ ਅਰਥ ਮਹੱਤਵਪੂਰਨ ਹਨ ਅਤੇ ਇਸ ਪਉੜੀ ਵਿਚ

42. *Leviathan*, p. 66.

43. ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ ੪੬੭)

44. ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥ (ਉਹੀ, ਪੰਨਾ ੧੩੨੫)

ਇਨ੍ਹਾਂ ਦੋਹਾਂ ਦਾ ਪ੍ਰਯੋਗ ਹੋ ਸਕਦਾ ਹੈ। ਜਦੋਂ ਮਨੁੱਖ ਦੀ ਬੁੱਧੀ ਵਿਚ ਬਦਲਾਅ ਆਉਂਦਾ ਹੈ ਤਾਂ ਉਹ ਆਪਣੀ ਸ਼ਖ਼ਸੀਅਤ ਦੀ ਮੁਰੰਮਤ ਕਰਕੇ, ਨਵਾਂ ਰੂਪ ਦਿੰਦਾ ਹੈ। ਹਰ ਵਿਅਕਤੀ ਦੇ ਜੀਵਨ ਵਿਚ ਘਟੋ-ਘਟ ਇਕ ਕਰਾਂਤੀ ਆਉਣੀ ਜ਼ਰੂਰੀ ਹੈ ਅਤੇ ਇਹ ਕਰਾਂਤੀ ਉਸਦੇ ਜੀਵਨ ਨੂੰ ਉਪਰ ਵਾਲੇ ਪਾਸੇ ਲਿਜਾਣ ਵਾਲੀ ਹੋਣੀ ਚਾਹੀਦੀ ਹੈ। 'ਲੱਜਾ' ਤੋਂ ਭਾਵ ਹੈ ਕਿ ਮਨੁੱਖ ਨੂੰ ਆਪਣੀ ਮੌਜੂਦਾ ਸ਼ਖ਼ਸੀਅਤ ਦੀਆਂ ਊਣਤਾਈਆਂ ਉਪਰ ਅਫ਼ਸੋਸ ਹੋਣ ਲੱਗ ਪਵੇ। ਜਿਹੜੇ ਲੋਕ ਬੁਰਾਈਆਂ ਤੋਂ ਤੌਬਾ ਨਹੀ ਕਰਦੇ, ਉਨ੍ਹਾਂ ਵਿਚ ਸ਼ਰਮ ਦਾ ਅੰਸ਼ ਨਹੀ ਹੁੰਦਾ। ਇਸ ਕਰਕੇ ਸ਼ਰਮ ਚੰਗੇ ਲੋਕਾਂ ਦਾ ਕੱਵਚ ਵੀ ਹੁੰਦੀ ਹੈ ਤੇ ਗਹਿਣਾ ਵੀ। ਇਸ ਲਈ ਸ਼ਰਮ ਕਰਕੇ ਮਨੁੱਖ ਚੰਗੇ ਰਸਤੇ ਉਪਰ ਚਲਦਾ ਹੈ ਅਤੇ ਆਪਣੀਆਂ ਵਿਕਾਰੀ ਬਿਰਤੀਆਂ ਦਾ ਤਿਆਗ ਕਰਕੇ ਨਵੀਂ ਜ਼ਿੰਦਗੀ ਤੇ ਸ਼ਖ਼ਸੀਅਤ ਨੂੰ ਪ੍ਰਾਪਤ ਕਰਦਾ ਹੈ। ਉਸਦੀ ਨਵੀਂ ਘਾੜਤ ਕਰਕੇ ਦੁਨੀਆ ਉਸਦੀ ਤੁਲਨਾ ਮਹਾਂਪੁਰਸ਼ਾਂ ਨਾਲ ਕਰਦੀ ਹੈ। ਅਜਿਹੀਆਂ ਸ਼ਖ਼ਸੀਅਤਾਂ ਨਾਲ ਹੀ ਚੰਗਾ ਸਮਾਜ ਬਣ ਸਕਦਾ ਹੈ। ਇਸ ਲਈ ਵਅਕਤੀ ਨੂੰ ਖ਼ੁਦ ਦੇ ਸੁਧਾਰ ਲਈ ਬਾਰ-ਬਾਰ ਯਤਨ ਕਰਨੇ ਪੈਂਦੇ ਹਨ।

ਸ. ਮਨੁੱਖੀ ਸ਼ਖ਼ਸੀਅਤ ਦੇ ਵਿਕਾਸ ਦਾ ਅਖ਼ੀਰਲਾ ਸੂਤਰ 'ਜਪੁਜੀ' ਦੀ 37 ਵੀਂ ਪਉੜੀ ਵਿਚ ਦਿੱਤਾ ਗਿਆ ਹੈ। ਇਹ ਸੂਤਰ ਹੈ 'ਕਰਮ'। ਕਰਮ ਦੇ ਅਰਥ ਵੀ ਦੋ ਹਨ। ਭਾਰਤੀ ਭਾਸ਼ਾਵਾਂ ਵਿਚ ਕਰਮ ਤੋਂ ਭਾਵ 'ਕੰਮ' ਹੈ, ਜਦੋਂ ਕਿ ਫ਼ਾਰਸੀ ਵਿਚ ਕਰਮ ਤੋਂ ਭਾਵ 'ਬਖ਼ਸ਼ਿਸ਼' ਹੈ। ਮਨੁੱਖ ਨੇ ਯਤਨ ਕਰਨਾ ਹੈ ਪਰੰਤੂ ਉਸਦੇ ਨਤੀਜੇ ਦੀ ਪਰਵਾਹ ਨਹੀ ਕਰਨੀ ਚਾਹੀਦੀ। ਇਹ ਠੀਕ ਹੈ ਚੰਗੇ ਕੰਮ ਦਾ ਅੰਤਿਮ ਨਤੀਜਾ ਸੁਖਾਵਾਂ ਹੁੰਦਾ ਹੈ। ਪਰ ਚੰਗੇ ਕੰਮ ਦੇ ਸੁਖਾਵੇਂ ਨਤੀਜੇ ਤੀਕ ਲੰਬਾ ਸਮਾ ਵੀ ਲਗ ਸਕਦਾ ਹੈ ਅਤੇ ਕਈ ਮੁਸ਼ਕਲਾਂ ਵੀ ਆ ਸਕਦੀਆਂ ਹਨ। 'ਬਖ਼ਸ਼ਿਸ਼' ਤੋਂ ਭਾਵ ਇਕ ਦੈਵੀ-ਨਿਯਮ ਹੈ- 'ਚੰਗੇ ਦਾ ਚੰਗਾ ਨਤੀਜਾ' ਬਸ਼ਰਤੇ ਨੀਅਤ ਚੰਗੀ ਹੋਵੇ। ਇਸੇ ਤਰ੍ਹਾਂ 'ਬੁਰੇ ਕੰਮ ਦਾ ਬੁਰਾ ਨਤੀਜਾ' ਵੀ ਕਿਰਪਾ ਬਣ ਜਾਂਦਾ ਹੈ। 'ਦੁਖ ਦਾਰੂ ਸੁਖ ਰੋਗ' ਦਾ ਰਹੱਸ ਇਹੀ ਹੈ। ਬੁਰੇ ਕੰਮਾਂ ਕਾਰਣ ਜਦੋਂ ਦੁੱਖ ਦੀ ਪ੍ਰਾਪਤੀ ਹੁੰਦੀ ਹੈ ਤਾਂ ਅਸੀਂ ਉਨ੍ਹਾਂ ਕੰਮਾਂ ਤੋਂ ਤੌਬਾ ਕਰਨ ਬਾਰੇ ਸੋਚਣ ਲਗਦੇ ਹਾਂ ਅਤੇ ਹਿੰਮਤ ਕਰਕੇ ਅਸੀਂ ਇਨ੍ਹਾਂ ਬੁਰੇ ਕੰਮਾਂ ਤੋਂ ਛੁਟਕਾਰਾ ਵੀ ਪਾ ਲੈਂਦੇ ਹਾਂ। ਸਜ਼ਾ ਵੀ ਬਖ਼ਸ਼ਿਸ਼ ਹੈ।

'ਬਖ਼ਸ਼ਿਸ਼' ਦਾ ਇਕ ਹੋਰ ਭਾਵ ਇਹ ਹੈ ਕਿ ਵਿਸ਼ਵ ਵਿਚ ਸੱਚ ਭਾਵ ਚੰਗਿਆਈ ਦਾ ਰਾਜ ਹੈ। 'ਬੁਰਾਈ' ਦੀ ਕੋਈ ਸਦੀਵੀ ਹੋਂਦ ਨਹੀ। ਕਮਜ਼ੋਰ ਲੋਕ ਹੀ ਕਹਿੰਦੇ ਹਨ ਕਿ 'ਭਲਾ ਕਰਨ ਦਾ ਜ਼ਮਾਨਾ ਨਹੀ ਰਿਹਾ'। ਸਭ ਪਾਸੇ ਚੰਗਾ ਕਰਨ ਵਾਲਿਆਂ ਦਾ ਮਾਣ-ਸਨਮਾਨ ਹੁੰਦਾ ਹੈ। 'ਜੋਧ ਮਹਾਬਲ ਸੂਰ' ਹੋ ਕੇ ਹੀ ਚੰਗਿਆਈ ਦੇ ਰਾਹ ਚੱਲਣਾ ਪੈਂਦਾ ਹੈ। ਅਜਿਹੇ ਬਲੀ ਉਪਰ ਵਿਸ਼ੇ-ਵਿਕਾਰ ਪ੍ਰਭਾਵ ਨਹੀ ਪਾ ਸਕਦੇ।

ਹ. ਅੰਤਮ ਮੰਜਲ ਨੂੰ 37 ਵੀਂ ਪਉੜੀ ਵਿਚ 'ਸਚਖੰਡ' ਕਿਹਾ ਗਿਆ ਹੈ ਜਿਥੇ ਮਨੁੱਖ ਸ਼ਰੀਰਕ ਸੀਮਾਵਾਂ ਤੋਂ ਉਠ ਕੇ, ਬ੍ਰਹਿਮੰਡੀ ਚੇਤਨਾ ਦਾ ਹਿੱਸਾ ਬਣ ਕੇ ਸੰਗਤੀ ਜੀਵਨ ਜਿਉਂਦਾ ਹੈ। ਇਹੀ ਵੱਡੀ ਪ੍ਰਾਪਤੀ ਹੈ।

## ਅਧਿਆਇ ਛੇਵਾਂ

# ਨਾਨਕਵਾਦ ਸੰਸਾਰ ਦੀ ਮਜਬੂਰੀ ਬਣੇਗੀ

ਗੁਰੂ-ਬਾਬਾ ਪੰਜਾਬ ਵਿਚਲੀ ਲਾ-ਮਿਸਾਲ ਸ਼ਖ਼ਸੀਅਤ ਹੈ। ਪੰਜਾਬੀ ਮਾਣ ਕਰ ਸਕਦੇ ਹਨ ਕਿ ਇਹ ਮਹਾਨ ਸ਼ਖ਼ਸੀਅਤ ਪੰਜਾਬ ਵਿਚ ਹੋਈ, ਪਰੰਤੂ ਪੰਜਾਬੀ ਇਸ ਗੁਨਾਹ ਲਈ ਵੀ ਦੋਸ਼ੀ ਹਨ ਕਿ ਉਨ੍ਹਾਂ ਨੇ ਇਸ ਮਹਾਨ ਯੁਗ-ਪੁਰਸ਼ ਦਾ ਦੈਵੀਕਰਨ ਕਰਕੇ ਇਸ ਨੂੰ ਪੁਜਾਰੀ ਦੀ ਰੋਜ਼ੀ ਦਾ ਸਾਧਨ ਹੋਣ ਤੀਕ ਮਹਿਦੂਦ ਕਰ ਦਿੱਤਾ ਹੈ। ਮੈਂ ਜਦੋਂ 'ਗੁਰੂ-ਬਾਬਾ' ਸ਼ਬਦ ਵਰਤਦਾ ਹਾਂ ਤਾਂ ਮੇਰਾ ਭਾਵ 'ਬਜ਼ੁਰਗ-ਸਿਆਣਾ' ਵਾਲਾ ਹੈ। 'ਗੁਰੂ' ਸ਼ਬਦ ਅਜੋਕੇ ਪ੍ਰਸੰਗ ਵਿਚ ਗੁਰੂ-ਬਾਬੇ ਲਈ ਬਹੁਤ ਛੋਟਾ ਲਗਦਾ ਹੈ। ਕਿਉਂ ਕਿ ਅਜ ਦੁਨੀਆਂ ਭਰ ਵਿਚ ਧਰਮ ਦੇ ਵਪਾਰੀ ਆਪਣੇ ਆਪ ਨੂੰ 'ਗੁਰੂ' ਅਖਵਾ ਕੇ ਇਸ ਸ਼ਬਦ ਦਾ ਨਿਰਾਦਰ ਕਰ ਰਹੇ ਹਨ। ਗੁਰੂ-ਬਾਬੇ ਨੇ ਵੀ ਸਾਵਧਾਨ ਕੀਤਾ ਸੀ

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
ਚੂਹਾ ਖਡ ਨ ਮਾਵਈ ਤਿਕਲਿ ਬੰਨੈ੍ ਛਜ ॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੬)

ਭਾਵ ਕਿ ਇਕ ਗੁਰੂ ਤੋਂ ਦੂਜਾ ਗੁਰੂ ਬੜੀ ਬੇਸ਼ਰਮੀ ਨਾਲ ਗੁਰੂ-ਗੱਦੀ ਲੈਂਦਾ ਹੈ, ਦੇਖੋ ਚੂਹਾ (ਨਕਲੀ ਗੁਰੂ) ਆਪ ਤਾਂ ਖੱਡ ਵਿਚ (ਮੁਕਤ ਹੁੰਦਾ ਨਹੀ) ਦਾਖ਼ਲ ਹੋ ਨਹੀਂ ਸਕਦਾ ਲੱਕ ਨਾਲ (ਪਿੱਛੇ) ਛੱਜ (ਲੋਕਾਂ ਦੀ ਭੀੜ) ਬੰਨ੍ਹ ਕੇ ਖੱਡ ਵਿਚ ਦਾਖ਼ਲ ਹੋਣ ਦਾ ਯਤਨ ਕਰਦਾ ਹੈ।

ਦਰਅਸਲ, 'ਨਾਨਕ' ਵਿਅਕਤੀ ਨਹੀ, ਇਕ ਸਿੱਧਾਂਤ ਹੈ ਜੋ

ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਹੈ। ਦੁਨੀਆ ਦੇ ਲੋਕ ਆਦਿ ਕਾਲ ਤੋਂ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ

ੳ. ਨਾਨਕ-ਪੰਥੀ (Nanakists)
ਅ. ਨਾਨਕ-ਵਿਰੋਧੀ (Anti-Nanakists)

ਨਾਨਕਵਾਦ, ਸੱਚ ਆਧਾਰਿਤ ਹੈ ਅਤੇ ਸਰਬੱਤ ਦਾ ਭਲਾ ਇਸਦਾ ਬਹੁਤ ਵੱਡਾ ਨਿਸ਼ਾਨਾ ਹੈ। ਨਾਨਕਵਾਦ ਦੇ ਆਦਰਸ਼ ਬਰਾਬਰੀ, ਸੁਤੰਤਰਤਾ, ਸਹਿਯੋਗ ਅਤੇ ਭਾਈਚਾਰਾ ਰਹੇ ਹਨ। ਪਾਖੰਡ, ਵਿਖਾਵਾ, ਝੂਠੀ ਸ਼ਾਂਤੀ, ਝੂਠ (ਕੂੜ), ਅੰਧ-ਵਿਸ਼ਵਾਸ ਨਾਨਕ-ਵਿਰੋਧੀ ਵਰਤਾਰੇ ਹਨ। ਅੱਜ ਜਿਸ ਯੁਗ ਵਿਚ ਅਸੀਂ ਰਹਿ ਰਹੇ ਹਾਂ, ਇਹ ਇਕ ਬਹੁਤ ਹੀ ਗੁੰਝਲਦਾਰ ਦੌਰ ਹੈ ਜਿਸਨੂੰ ਸਮਝਣਾ ਕੋਈ ਬੱਚਿਆਂ

ਦੀ ਖੇਡ ਨਹੀ। ਇਸ ਯੁੱਗ ਵਿਚ ਨਾਨਕ-ਵਿਰੋਧੀ ਵਰਤਾਰਾ ਸਿਖ਼ਰ ਉੱਪਰ ਹੈ ਅਤੇ ਇਹ ਨਾਨਕ-ਵਿਰੋਧੀ ਧਿਰ ਬਹੁਤ ਸੁਲਝੇ ਢੰਗ ਨਾਲ ਸੰਸਾਰ ਦੇ ਗਲੋਬ ਉਪਰ ਅਮਰ-ਵੇਲ ਵਾਂਗ ਛਾ ਚੁੱਕੀ ਹੈ। ਜਗੀਰਦਾਰੀ ਪ੍ਰਬੰਧ ਤੋਂ ਪਹਿਲਾਂ ਦਾ ਪ੍ਰਬੰਧ ਬਹੁਤ ਚੰਗਾ ਸੀ। ਆਦਿ-ਕਾਲ ਵਿਚ ਮਨੁੱਖੀ ਸਮਾਜ ਕੋਲ ਸਾਡੇ ਤੋਂ ਕਿਤੇ ਵੱਧ ਖੁਸ਼ੀ ਤੇ ਖੁਸ਼ਹਾਲੀ ਸੀ। ਬੇਸ਼ਕ! ਆਦਿ ਮਨੁੱਖ ਕੋਲ ਸਾਡੇ ਵਰਗੀਆਂ ਅਤਿ-ਆਧੁਨਿਕ ਭੌਤਿਕ ਸਹੂਲਤਾਂ ਨਹੀ ਸਨ, ਪਰ ਉਹ ਨਾਨਕ-ਪੰਥੀ ਹੋਣ ਕਰਕੇ ਸਾਡੇ ਨਾਲੋਂ ਵੱਧ ਸੁਖੀ ਸੀ। ਜੇ ਇਹ ਕਿਹਾ ਜਾਵੇ ਕਿ ਕੁਦਰਤੀ ਨਿਜ਼ਾਮ ਹੀ ਨਾਨਕੀ-ਨਿਜ਼ਾਮ ਹੈ ਤਾਂ ਗੱਲ ਵਧੇਰੇ ਸਮਝ ਆ ਸਕਦੀ ਹੈ। ਕੁਦਰਤ ਵਿਚ ਅਥਾਹ ਸ਼ਕਤੀ ਹੈ ਕਿ ਉਹ ਧਰਤੀ ਉਪਰ ਪੈਦਾ ਹੁੰਦੇ ਹਰ ਜੀਵ-ਜੰਤੂ ਦੀ ਲੋੜ ਪੂਰੀ ਕਰਨ ਦੇ ਸਮਰਥ ਹੈ। ਹਵਾ, ਪਾਣੀ ਤੇ ਹਰ ਜੀਵ ਲਈ ਭੋਜਨ ਦਾ ਵਿਸ਼ਾਲ ਭੰਡਾਰ ਕੁਦਰਤ ਦੀ ਗੋਦ ਵਿਚ ਮੌਜੂਦ ਹੈ। ਗੁਰੂ-ਬਾਬਾ ਫ਼ੁਰਮਾਉਂਦਾ ਹੈ:

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥

(ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਭਾਵ ਕਿ ਸੱਚ ਸਿਧਾਂਤ ਦੀ ਪੈਦਾਇਸ਼ ਆਪਣੇ ਆਪ ਹੋਈ ਹੈ ਅਤੇ ਬ੍ਰਹਿਮੰਡ ਰਚਨਾ ਇਸ ਸਿਧਾਂਤ ਉਪਰ ਆਧਾਰਿਤ ਹੈ (ਜੈਨੇਵਾ ਸਥਿਤ ਹੋ ਰਹੇ 'ਮਹਾਂ ਪ੍ਰਯੋਗ' ਵਿਚ ਸਾਡੇ ਵਿਗਿਆਨੀਆਂ ਨੇ ਬ੍ਰਹਿਮੰਡ ਰਚਨਾ ਲਈ ਜਿੰਮੇਵਾਰ ਜਿਸ ਮੁਢਲੇ God Particle ਦੀ ਖੋਜ ਕੀਤੀ ਹੈ, ਉਹੀ ਸੱਚ/ਨਾਨਕ ਅੰਸ਼ (Nanak Particle) ਹੈ।) ਇਹ ਸਿਧਾਂਤ ਸਾਰੇ ਬ੍ਰਹਿਮੰਡ ਨੂੰ ਚਲਾਉਣ ਦੀ ਸਮੱਰਥਾ ਰਖਦਾ ਹੈ (ਇਹੀ 'ਹੁਕਮ' ਹੈ)। ਫਿਰ ਹੋਰ ਲਿਖਿਆ:

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸਦੀ ਵਡਿਆਈ॥

(ਉਹੀ, ਪੰਨਾ ੬)

ਭਾਵ, ਅਨੇਕਾਂ ਪ੍ਰਕਾਰ ਦੇ ਜੀਵਾਂ ਨੂੰ ਪੈਦਾ ਕਰਕੇ, ਸਭਨਾਂ ਦੀ ਪਾਲਣਾ ਕਰਨ ਵਾਲੇ ਸਿਧਾਂਤ ਦੀ ਇਹ ਅਦਭੁਤ ਵਡਿਆਈ ਹੈ।

ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥

(ਉਹੀ, ਪੰਨਾ ੨)

ਭਾਵ, ਜੁਗਾਂ ਤੋਂ ਇਸ ਸਿਧਾਂਤ ਕਰਕੇ ਬੇਅੰਤ ਜੀਵ ਖਾ ਰਹੇ ਹਨ। ਜੀਵ ਥੱਕ ਜਾਂਦੇ ਹਨ ਪਰ ਇਹ ਸਿਧਾਂਤ ਕਦੇ ਨਹੀਂ ਥੱਕਦਾ।

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥

(ਉਹੀ, ਪੰਨਾ ੨)

ਭਾਵ ਜਿਸ ਸਿਧਾਂਤ ਅਨੁਸਾਰ ਸਾਰੇ ਜੀਵ ਦਾਤਾਂ ਲੈ ਰਹੇ ਹਨ, ਉਹ ਯਾਦ ਰਖਣਾ ਚਾਹੀਦਾ ਹੈ।

ਇਹ ਇਕ ਦ੍ਰਿੜ-ਵਿਸ਼ਵਾਸ ਹੈ ਕਿ ਹਰੇਕ ਨੂੰ ਕੁਦਰਤੀ-ਨਿਜ਼ਾਮ ਉਹ ਸਭ ਕੁਝ ਮੁਹੱਈਆ ਕਰਵਾ ਰਿਹਾ ਹੈ, ਜਿਸਦੀ ਉਸਨੂੰ ਜ਼ਰੂਰਤ ਹੈ। ਸਮਝੋ ਤੇ ਵਿਚਾਰੋ ਕਿ ਜੀਵਾਂ-ਜੰਤੂਆਂ (ਮਨੁੱਖ ਤੋਂ ਛੁੱਟ) ਵਿਚ ਇੱਕਠਾ ਕਰਨ ਦੀ ਪਰਵਿਰਤੀ ਨਹੀ। ਸ਼ੇਰ ਰੋਜ਼ ਤਾਜ਼ਾ ਸ਼ਿਕਾਰ ਕਰਕੇ ਖਾਂਦਾ ਹੈ। ਸ਼ੇਰ ਆਪ ਖਾ ਲੈਂਦਾ ਹੈ ਅਤੇ ਬਚੇ ਹੋਏ ਸ਼ਿਕਾਰ ਨੂੰ ਹੋਰ ਲੋੜਵੰਦ ਖਾ ਲੈਂਦੇ ਹਨ। ਇਹ ਵਖਰੀ ਗੱਲ ਹੈ ਕਿ ਭੁੱਖ/ਸੈਕਸ ਦੀ ਪੂਰਤੀ ਲਈ ਸੰਘਰਸ਼ ਹੈ ਪਰ ਇਸ ਸੰਘਰਸ਼ ਦਾ ਮੂਲ ਕਾਰਣ ਲਾਲਚ ਜਾਂ ਕਬਜ਼ਾ ਕਰਨ ਦੀ ਇੱਛਾ ਰਹੀ ਹੈ। ਇਹੀ ਉਹ ਰੁਚੀ ਹੈ ਜਿਸਨੇ ਨਾਨਕ-ਵਿਰੋਧੀ ਵਰਤਾਰੇ ਨੂੰ ਜਨਮ ਦਿੱਤਾ। ਇਸ ਨੁਕਤੇ ਨੂੰ ਸਮਝਣਾ ਬਹੁਤ ਜ਼ਰੂਰੀ ਹੈ ਕਿ ਸਾਡੀ ਧਰਤੀ ਬਨਸਪਤੀ, ਖਣਿਜ ਤੇ ਖਾਧ ਪਦਾਰਥਾਂ ਨਾਲ ਮਾਲਾ-ਮਾਲ ਹੈ। ਇਹ ਪਦਾਰਥ ਸਭ ਜੀਵ-ਜੰਤੂਆਂ ਦੇ ਸਾਂਝੇ ਹਨ। ਇਹ ਨਾਨਕਵਾਦੀ ਸੋਚ ਹੈ। ਇਸ ਨਾਨਕੀ-ਪ੍ਰਬੰਧ ਨੂੰ ਲਾਲਚ ਤੇ ਡਰ ਕਾਰਨ ਨੁਕਸਾਨ ਪਹੁੰਚਿਆ ਤੇ ਜਗੀਰਦਾਰੀ ਪ੍ਰਬੰਧ (Feudal System) ਦਾ ਆਰੰਭ ਹੋ ਗਿਆ ਤੇ ਹਰ ਪਾਸੇ ਨਾ-ਬਰਾਬਰੀ ਤੇ ਲੁੱਟ-ਖਸੁੱਟ ਦਾ ਬੋਲਬਾਲਾ ਫੈਲ ਗਿਆ। ਰੂਸੋ ਨੇ *Discourse On Inequality* ਵਿਚ ਲਿਖਿਆ ਹੈ ਕਿ ਨਾ-ਬਰਾਬਰੀ ਦਾ ਕਾਰਣ ਸੰਪਤੀ ਦੇ ਆਪਣੇ ਹੋਣ ਦਾ ਅਹਿਸਾਸ ਹੈ। ਪਾਠਕਾਂ ਨੂੰ ਇਹ ਪਹਿਰਾ ਇਕ ਵੇਰ ਦੁਬਾਰਾ ਪੜ੍ਹ ਕੇ ਇਸ ਨੁਕਤੇ ਨੂੰ ਆਪਣੇ ਦਿਮਾਗ਼ ਵਿਚ ਬਿਠਾਉਣਾ ਚਾਹੀਦਾ ਹੈ ਕਿ 'ਸੰਪਤੀ' ਦਾ ਖ਼ਿਆਲ ਹੀ 'ਮਾਇਆਵਾਦ' ਹੈ ਅਤੇ ਮਾਇਆਵਾਦ ਨਾਨਕਵਾਦ ਦਾ ਵਿਰੋਧੀ ਹੈ। ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ ਕਿ ਇਹ 'ਮਾਇਆ' ਹੀ ਸਾਰੇ ਪੁਆੜੇ ਦੀ ਜੜ੍ਹ ਹੈ:

ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰਿ॥

(ਉਹੀ, ਪੰਨਾ ੯੩੭)

ਭਾਵ, ਇਸ ਮਾਇਆ ਨੂੰ ਇੱਕਠਾ ਕਰਨ ਲਈ ਹੀ ਮਨੁੱਖ ਕੰਮ-ਧੰਦਾ ਅਤੇ ਚੋਰੀ (ਅਨੈਤਿਕ ਸਾਧਨ) ਆਦਿ ਕਰਦਾ ਹੈ, ਪਰ ਅੰਤ ਨੂੰ ਇਹ ਮਾਇਆ ਕਿਸੇ ਕੰਮ ਨਹੀਂ ਆਉਂਦੀ। 'ਅੰਤ' ਤੋਂ ਭਾਵ ਮੌਤ ਉਪਰੰਤ ਨਹੀ, ਸਗੋਂ ਜੀਵਨ ਵਿਚ ਹੀ ਇਹ ਸੁੱਖ ਦੇਣ ਵਾਲੀ ਸਾਬਤ ਨਹੀ ਹੁੰਦੀ। ਕੀ ਸਰਮਾਏਦਾਰ ਵਿਅਕਤੀ ਆਪਣੇ ਜੀਵਨ ਵਿਚ ਦੌਲਤ ਦੇ ਸਹਾਰੇ ਪਰਮ-ਸੁੱਖ ਜਾਂ ਅਨੰਦ ਵਰਗੀ ਕਿਸੇ ਚੀਜ਼ ਦਾ ਅਨੁਭਵ ਕਰ ਸਕੇ ਹਨ। ਲਗਪਗ ਸਾਡਾ ਸਭ ਦਾ ਜੁਆਬ ਹੋਵੇਗਾ 'ਨਹੀਂ'। ਮਾਇਆ ਦਾ ਪ੍ਰਭਾਵ ਐਸਾ ਹੈ ਕਿ ਮਨੁੱਖ ਸਭ ਕੁਝ ਜਾਣਦਾ-ਬੁੱਝਦਾ ਵੀ, ਅਗਿਆਨੀ ਬਣਿਆ ਰਹਿੰਦਾ ਹੈ ਅਤੇ ਨਾਨਕ-ਸਿੱਧਾਂਤ (ਸ਼ਬਦ) ਦੀ ਪਰਵਾਹ ਨਹੀ ਕਰਦਾ:

ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ (ਉਹੀ, ਪੰਨਾ ੩੧੩)

'ਰੋਲ ਘਚੋਲਾ' ਭਾਵ ਲਾਲਚ ਤੇ ਡਰ ਹੈ। ਸੰਸਾਰ ਭਰ ਦਾ ਮੀਡੀਆ ਸਰਮਾਏਦਾਰਾਂ ਦੇ ਹਿੱਤਾਂ ਦੀ ਖ਼ਾਤਿਰ ਸਹਿਮ ਪੈਦਾ ਕਰ ਰਿਹਾ ਹੈ। ਹਰ ਪਾਸੇ ਮਾਰੋ,

ਲੁੱਟੋ ਤੇ ਸਾਂਭੋ ਦਾ ਰੌਲਾ ਪਾਇਆ ਜਾ ਰਿਹਾ ਹੈ। ਪਾਣੀ ਖ਼ਤਮ ਹੋ ਜਾਵੇਗਾ, ਹਵਾ ਖ਼ਤਮ ਹੋ ਜਾਵੇਗੀ, ਕੋਲਾ ਤੇ ਲੋਹਾ ਖ਼ਤਮ ਹੋ ਜਾਣਗੇ, ਗੈਸ ਤੇ ਪੈਟਰੋਲ ਖ਼ਤਮ ਹੋ ਜਾਣਗੇ...ਫਿਰ ਕਦੇ ਵਿਸ਼ਵੀ-ਗਰਮੀ (Global warming) ਤੇ ਕਦੇ ਹਿਮ ਯੁੱਗ ਦੀ ਬੇਤੁੱਕੀ ਸ਼ੁਰੂਆਤ ਦੀ 'ਭਵਿੱਖਬਾਣੀ' ਅਤੇ ਕਦੇ 2012 ਈ. ਨੂੰ ਅੰਤਮ ਸਾਲ ਮੰਨਣ ਦੀ ਅਫ਼ਵਾਹ। ਕੀ ਤੁਸੀਂ ਗੌਰ ਕੀਤਾ ਹੈ ਕਿ ਪੱਛਮ ਵਿਚ 'ਭਿਆਨਕ ਤਬਾਹੀ' ਨੂੰ ਫ਼ਿਲਮਾਂ ਦਾ ਵਿਸ਼ਾ ਬਾਰ-ਬਾਰ ਕਿਉਂ ਬਣਾਇਆ ਜਾ ਰਿਹਾ ਹੈ? ਕਈ ਬੁੱਧੀਜੀਵ ਤਾਂ ਇਨ੍ਹਾਂ ਫ਼ਿਲਮਾਂ ਨੂੰ 'ਬਿਨਾ ਸਿਰ-ਪੈਰ ਵਾਲੀਆਂ' ਦਸ ਕੇ ਹੀ ਸੰਤੁਸ਼ਟ ਹੋ ਜਾਂਦੇ ਹਨ। ਕਿਸੇ ਫ਼ਿਲਮ ਵਿਚ ਡਾਇਨਾਸੋਰ ਸ਼ਹਿਰਾਂ ਅੰਦਰ ਤਬਾਹੀ ਮਚਾ ਰਹੇ ਹਨ, ਕਿਸੇ ਫ਼ਿਲਮ ਵਿਚ ਮਕੜੀਆਂ ਮਨੁੱਖਾਂ ਦਾ ਘਾਣ ਕਰ ਰਹੀਆ ਹਨ, ਕਿਤੇ ਐਨਾਕੌਂਡਾ ਦੀ ਫ਼ੌਜ ਸ਼ਹਿਰਾਂ ਦੇ ਸ਼ਹਿਰ ਨਿਗਲਦੀ ਜਾ ਰਹੀ ਹੈ। ਇਕ ਹੋਰ ਫ਼ਿਲਮ ਹੈ ਜਿਸ ਵਿਚ ਅਜੀਬ ਬਿਮਾਰੀ ਨਾਲ ਸਾਰੀ ਮਨੁੱਖ ਜਾਤੀ ਦੀ ਹੋਂਦ ਹੀ ਮੁੱਕਣ ਵਾਲੀ ਦਿਖਾਈ ਜਾਂਦੀ ਹੈ। ਮੈਂ ਆਪਣੀ ਬੇਟੀ (16 ਸਾਲ ਉਮਰ) ਨੂੰ ਪੁੱਛਿਆ ਕਿ ਤੂੰ ਅਜਿਹੀ ਫ਼ਿਲਮ ਕਿਉਂ ਦੇਖ ਰਹੀ ਹੈਂ ਜਿਸ ਵਿਚ ਇਕ ਭੂਤ ਅੱਗ ਦੇ ਬਾਈਕ ਦੀ ਸਵਾਰੀ ਕਰਦਾ ਹੈ? ਮੈਂ ਉਸਤੋਂ ਇਹ ਵੀ ਜਾਣਨਾ ਚਾਹਿਆ ਕਿ ਕੀ ਉਹ ਇਨ੍ਹਾਂ ਫ਼ਿਲਮਾਂ ਦੀ ਕਹਾਣੀ ਨੂੰ 'ਸੱਚਾ' ਮੰਨਦੀ ਹੈ? ਤਾਂ ਉਸਨੇ ਮੇਰੇ ਦੋਹਾਂ ਸੁਆਲਾਂ ਦਾ ਸਾਂਝਾ ਜੁਆਬ ਦਿੱਤਾ ਕਿ ਉਹ ਕੇਵਲ ਮਨੋਰੰਜਨ ਲਈ ਇਸ ਤਰ੍ਹਾਂ ਦੀਆਂ ਫ਼ਿਲਮਾਂ ਦੇਖਦੀ ਹੈ। ਇਹ ਇਤਨਾ ਸਰਲ ਨਹੀ, ਇਸਨੂੰ ਅਣਦੇਖਿਆ ਕਰਨਾ ਠੀਕ ਨਹੀਂ। ਸੈਮੇਟਿਕ ਧਰਮਾਂ ਨੇ ਰੱਬ ਨੂੰ ਬਹੁਤ ਭਿਅੰਕਰ ਰੂਪ ਵਿਚ ਪੇਸ਼ ਕੀਤਾ ਹੈ। **ਓਲਡ ਟੈਸਟਾਮੈਂਟ** ਵਿਚ ਯਹੋਵਾ (ਯਹੂਦੀ ਰੱਬ) ਆਪਣਾ ਹੁਕਮ ਨਾ ਮੰਨਣ ਵਾਲਿਆਂ ਨੂੰ ਸਜ਼ਾਵਾਂ ਦਿੰਦਾ ਹੈ। **ਓਲਡ ਟੈਸਟਾਮੈਂਟ** ਹੀ ਉਹ ਪਹਿਲਾ ਧਰਮ ਗ੍ਰੰਥ ਹੈ ਜਿਸ ਵਿਚ ਪਰਮਾਤਮਾ ਨੂੰ ਮਨੁੱਖ ਵਰਗਾ (Anthropomorphic) ਦਰਸਾਇਆ ਗਿਆ ਹੈ। ਉਹ ਵਾਅਦੇ ਵੀ ਕਰਦਾ ਹੈ ਅਤੇ ਅਤੇ ਧਮਕੀਆਂ ਵੀ ਦਿੰਦਾ ਹੈ। **ਨਿਊ ਟੈਸਟਾਮੈਂਟ** ਦੀ 'ਪਰਕਾਸ਼ ਦੀ ਪੋਥੀ' ਵਿਚ ਰੱਬ ਦੇ ਰਾਜ ਦੀ ਆਰੰਭਤਾ ਵੇਲੇ ਦਾ ਜਿਹੜਾ ਭਿਅੰਕਰ ਨਕਸ਼ਾ ਦਿੱਤਾ ਹੈ ਉਸਦੇ ਕੁਝ ਅੰਸ਼ ਦੇਖੋ: "ਪਰਮੇਸ਼ਰ ਦੇ

- ਪਹਿਲੇ ਦੂਤ ਨੇ ਤੁਰ੍ਹੀ ਵਜਾਈ ਤਾਂ ਲਹੂ ਨਾਲ ਮਿਲੇ ਗੜੇ ਅਤੇ ਅੱਗ ਪਰਗਟ ਹੋਈ ਅਤੇ ਇਕ ਤਿਹਾਈ ਧਰਤੀ ਸੜ ਗਈ।
- ਦੂਜੇ ਦੂਤ ਨੇ ਤੁਰ੍ਹੀ ਵਜਾਈ ਤਾਂ ਇਕ ਵੱਡਾ ਪਹਾੜ ਬਲਦਾ ਹੋਇਆ ਸਮੁੰਦਰ ਵਿਚ ਜਾ ਡਿੱਗਾ ਤੇ ਸਮੁੰਦਰ ਲਹੂ ਦਾ ਹੋ ਗਿਆ।
- ਤੀਜੇ ਦੂਤ ਨੇ ਤੁਰ੍ਹੀ ਵਜਾਈ ਤਾਂ ਇਕ ਤਾਰਾ ਮਸ਼ਾਲ ਬਣ ਕੇ ਅਕਾਸ਼ ਤੋਂ ਟੁੱਟਿਆ ਜਿਸ ਨਾਲ ਨਦੀਆਂ ਦੇ ਪਾਣੀ ਕੌੜੇ ਹੋ ਗਏ ਤੇ ਬਹੁਤੇ ਮਨੁੱਖ ਮਰ ਗਏ।
- ਚੌਥੇ ਦੂਤ ਨੇ ਤੁਰ੍ਹੀ ਵਜਾਈ ਤਾਂ ਸੂਰਜ, ਚੰਦ ਤੇ ਤਾਰਿਆਂ ਦੀ ਰੌਸ਼ਨੀ ਇਕ ਤਿਹਾਈ ਖ਼ਤਮ ਹੋ ਗਈ।

• ਪੰਜਵੇਂ ਦੂਤ ਨੇ ਤੁਰ੍ਹੀ ਵਜਾਈ ਤਾਂ ਇਕ ਤਾਰਾ ਡਿੱਗਾ ਜਿਸ ਕਾਰਣ ਧਰਤੀ ਉਪਰ ਬਹੁਤ ਵੱਡਾ ਖੂਹ ਬਣ ਗਿਆ। ਇਸ ਖੂਹ ਵਿਚੋਂ ਧੂੰਆਂ ਉਠਿਆ ਤੇ ਉਸ ਵਿਚੋਂ ਟਿੱਡੇ ਨਿਕਲੇ ਜਿਨ੍ਹਾਂ ਨੂੰ ਹੁਕਮ ਦਿੱਤਾ ਗਿਆ ਕਿ ਜਿਨ੍ਹਾਂ ਮਨੁੱਖਾਂ ਦੇ ਮੱਥੇ ਉਪਰ ਪਰਮੇਸ਼ਰ ਦੀ ਮੋਹਰ ਨਹੀ ਉਨ੍ਹਾਂ ਨੂੰ ਪੰਜ ਮਹੀਨਿਆਂ ਤੀਕ ਉਹੋ ਜਿਹੀ ਪੀੜ ਦੇਣ ਜਿਹੜੀ ਅਠੂਹੇਂ ਦੇ ਕੱਟਣ ਤੋਂ ਹੁੰਦੀ ਹੈ। ਉਹ ਮੌਤ ਮੰਗਣਗੇ ਪਰ ਮੌਤ ਉਨ੍ਹਾਂ ਨੂੰ ਮਿਲੇਗੀ ਨਹੀ। ਟਿੱਡੇ ਘੋੜਿਆਂ ਵਰਗੇ ਸਨ ਤੇ ਉਨ੍ਹਾਂ ਦੇ ਸਿਰਾਂ ਉਪਰ ਸੋਨੇ ਦੇ ਮੁਕਟ ਸਨ, ਇਨ੍ਹਾਂ ਦੇ ਮੂੰਹ ਮਨੁੱਖਾਂ ਵਰਗੇ, ਵਾਲ ਔਰਤਾਂ ਵਰਗੇ, ਦੰਦ ਸ਼ੇਰ ਵਰਗੇ।"

**ਨਿਊ ਟੈਸਟਾਮੈਂਟ** ਦਾ ਇਹ ਅਧਿਆਇ ਇਸੇ ਤਰ੍ਹਾਂ ਦੀ ਡਰਾਉਣੀ ਸਮੱਗਰੀ ਨਾਲ ਭਰਪੂਰ ਹੈ। ਪੱਛਮੀ ਜਗਤ ਜਿਥੇ ਬਹੁਗਿਣਤੀ **ਬਾਈਬਲ** ਨੂੰ ਮੰਨਣ ਦਾ ਦਾਅਵਾ ਕਰਦੀ ਹੈ, ਕੀ ਡਰਨਾ ਤੇ ਡਰਾਉਣਾ ਜਾਂ ਡਰ ਉਨ੍ਹਾਂ ਦੇ ਜੀਵਨ ਦਾ ਇਸੇ ਲਈ ਹੀ ਤਾਂ ਹਿੱਸਾ ਨਹੀ ਬਣ ਗਿਆ ? ਨਾਨਕਵਾਦ ਡਰ ਦੀ ਥਾਂ ਨਿਡਰਤਾ ਦੀ ਗੱਲ ਕਰਦਾ ਹੈ। 'ਨਿਰਭਉ' ਮਨੁੱਖ ਹੀ 'ਨਿਰਵੈਰ' ਹੋ ਸਕਦਾ ਹੈ ਡਰਿਆ ਮਨੁੱਖ ਆਪਣੇ ਕਈ ਦੁਸ਼ਮਨ ਬਣਾ ਲੈਂਦਾ ਹੈ। ਦੁਸ਼ਮਨ ਉਸਦੇ ਹੀ ਬਣਦੇ ਹਨ ਜਿਹੜਾ ਹਰ ਵੇਲੇ ਖ਼ਤਰੇ ਦੇ ਘੇਰੇ ਨੂੰ ਮਹਿਸੂਸ ਕਰਦਾ ਹੈ। ਸਿੱਖੀ ਦਾ ਆਦਰਸ਼ ਤਾਂ

ਭੈ ਕਾਹੂ ਕਉ ਦੇਤ ਨਹਿ ਨਾ ਭੈ ਮਾਨਤ ਆਨਿ॥

ਭਾਵ, ਨਾ ਤਾਂ ਕਿਸੇ ਨੂੰ ਡਰਾਓ ਅਤੇ ਨਾ ਕਿਸੇ ਤੋਂ ਡਰੋ ਰਿਹਾ ਹੈ। ਅਸੀਂ ਵਿਸ਼ਵ-ਇਤਿਹਾਸ ਵਲ ਦੇਖਦੇ ਹਾਂ ਕਿ ਅਜੇਹੇ ਕਲਪਿਤ ਡਰ ਕਾਰਣ ਕੇਵਲ ਆਧੁਨਿਕ ਯੁੱਗ ਵਿਚ ਹੀ ਲੱਖਾਂ ਲੋਕਾਂ ਨੂੰ ਜੰਗ ਦੇ ਨਾਂ ਹੇਠਾਂ ਜਾਨ ਗੰਵਾਉਣੀ ਪਈ ਹੈ। ਇਹ ਆਧੁਨਿਕ ਯੁੱਗ ਸਨੱਅਤ ਅਤੇ ਸਰਮਾਏ ਉਪਰ ਆਧਾਰਿਤ ਹੈ। ਤੁਹਾਨੂੰ ਪਤਾ ਹੈ ਕਿ ਸਨੱਅਤ ਤੇ ਸਰਮਾਇਆ ਕਿਸ ਗੱਲ ਉਪਰ ਨਿਰਭਰ ਹਨ ? ਕੇਵਲ 'ਆਦਿ ਸਚੁ ਜੁਗਾਦਿ ਸਚੁ' ਦਾ ਜਾਪ ਕਰਕੇ ਸੰਤੁਸ਼ਟ ਹੋਣਾ, ਨਾਨਕਵਾਦ ਨਹੀ। ਨਾਨਕਵਾਦ ਤਾਂ ਤਿਆਗ ਤੇ ਕੁਰਬਾਨੀ ਦੇ ਜਜ਼ਬੇ ਨਾਲ ਸੱਚ ਦੀ ਤਲਾਸ਼ ਅਤੇ ਫਿਰ ਉਸ ਦੀ ਧਿਰ ਬਣਨ ਦੀ ਪ੍ਰੇਰਨਾ ਦਿੰਦਾ ਹੈ। 'ਡਰ' ਨੇ ਸਾਨੂੰ ਹਉਮੈਮਈ (ਸੁਆਰਥੀ) ਬਣਾ ਦਿੱਤਾ ਹੈ, ਜਿਸ ਕਾਰਨ ਵਿਹਾਰ ਵਿਚ ਅਸੀਂ ਬਹੁਤੀ ਵੇਰ ਕੂੜ (ਝੂਠ) ਦਾ ਹੀ ਸਾਥ ਦਿੰਦੇ ਹਾਂ। ਕਿਉਂ ਕਿ 95 ਪ੍ਰਤੀਸ਼ਤ ਮਨੁੱਖ ਕੀੜੇ ਮਕੌੜਿਆਂ ਵਾਂਗ ਕੇਵਲ ਆਪਣੇ ਲਈ ਜਿਉਂਦੇ ਹਨ ਅਤੇ ਬਾਕੀ ਪੰਜ ਪ੍ਰਤੀਸ਼ਤ ਵਿਚੋਂ ਮੁਸ਼ਕਲ ਨਾਲ ਅੱਧੇ ਪੂਰੀ ਤਰ੍ਹਾਂ 'ਸਰਬੱਤ ਦੇ ਭਲੇ' ਲਈ ਜਿਉਂਦੇ ਹਨ। ਇਹੀ ਢਾਈ ਕੁ ਫ਼ੀਸਦੀ ਲੋਕ ਨਾਨਕਵਾਦੀ ਕਹੇ ਜਾਣਗੇ। ਬਾਕੀ 95 ਪ੍ਰਤੀਸ਼ਤ ਲੋਕ ਜਿਹੜੇ 'ਸਾਨੂੰ ਕੀ' ? ਦੀ ਘਟੀਆ ਸੋਚ ਨਾਲ ਦਿਨ-ਕਟੀ ਕਰਦੇ ਹਨ ਉਹ 'ਨਾਨਕ-ਵਿਰੋਧੀ' ਲੋਕਾਂ ਵਿਚ ਹਨ। ਸੋਚੋ! ਸਾਰੀ ਸਨੱਅਤ ਤੇ ਸਰਮਾਇਆ ਕਿਵੇਂ ਕੰਮ ਕਰਦਾ ਹੈ। ਬੀ.ਏ. ਜਾਂ ਐਮ.ਏ. ਪੱਧਰ ਉਪਰ ਇਕਨਾੱਮਿਕਸ (ਅਰਥ-ਸ਼ਾਸਤਰ) ਵਿਸ਼ਾ ਪੜ੍ਹ ਚੁੱਕੇ ਵਿਦਿਆਰਥੀ ਵੀ ਇਸ ਬਿਬੇਕ (wisdom) ਤੋਂ ਸੱਖਣੇ ਰੱਖੇ

ਜਾਂਦੇ ਹਨ। ਉਨ੍ਹਾਂ ਨੂੰ ਕੇਵਲ ਮੋਟੀਆਂ-ਮੋਟੀਆਂ ਕਿਤਾਬਾਂ ਵਿਚਲੀਆਂ ਗੁੰਝਲਦਾਰ ਖਿਊਰੀਆਂ ਵਿਚ ਉਲਝਾਅ ਕੇ ਰਖਣਾ, ਸਾਡੀ ਵਿਦਿਅਕ-ਨੀਤੀ ਦੀ ਸੋਚੀ-ਸਮਝੀ 'ਸਾਜਿਸ਼' ਹੈ। ਆਮ ਬੰਦਾ ਤਾਂ ਇਸ ਪਾਸੇ ਸੋਚ ਹੀ ਨਹੀਂ ਸਕਦਾ ਕਿਉਂ ਜੁ ਉਸਦੇ ਦੁਆਲੇ ਅਨੇਕਾਂ ਡਰਾਂ ਦੀ ਵਾੜ ਲਗਾ ਦਿੱਤੀ ਗਈ ਹੈ ਅਤੇ ਉਹ ਇਸ ਸਹਿਮ, ਚਿੰਤਾ, ਡਰ ਤੇ ਤਣਾਅ ਵਿਚੋਂ ਬਾਹਰ ਨਿਕਲ ਹੀ ਨਹੀ ਸਕਦਾ। ਗੁਰੂ ਨਾਨਕ ਸਾਹਿਬ ਸਾਨੂੰ ਸਮਝਾਉਂਦੇ ਹਨ ਕਿ ਇਹ ਡਰ, ਤਣਾਅ, ਸਹਿਮ ਤੇ ਚਿੰਤਾ ਨਾ ਰੱਖੋ ਤੇ ਭਰੋਸਾ ਕਰੋ ਕਿ ਤੁਹਾਡੇ ਲਈ ਕੁਦਰਤ ਦੇ ਭੰਡਾਰ ਵਿਚ ਬਹੁਤ ਕੁਝ ਹੈ। ਇਸ ਤਰ੍ਹਾਂ ਦੇ ਭਰੋਸੇ ਵਾਲਾ ਮਨੁੱਖ ਹੀ 'ਨਿਰਭਉ' ਅਤੇ 'ਸੁਤੰਤਰ' ਹੋ ਸਕਦਾ ਹੈ। ਸੰਸਾਰ ਵਿਚ ਦਿਸਦੀ ਸੁਤੰਤਰਤਾ ਅਨੇਕਾਂ ਡਰਾਂ ਵਿਚ ਘਿਰੀ ਹੈ ਤਾਂ, ਕੀ ਸਾਡੀ ਅਖੌਤੀ ਸੁਤੰਤਰਤਾ 'ਅਸਲੀ' ਹੈ? ਇਸਦਾ ਜੁਆਬ ਵੀ ਇਸ ਲੇਖ ਨੂੰ ਸਮਝਣ ਬਾਅਦ ਮਿਲ ਜਾਵੇਗਾ।

ਸਨੱਅਤ ਤੇ ਸਰਮਾਏਦਾਰੀ, ਖਪਤਕਾਰੀ ਜਾਂ ਖਪਤਕਾਰ (ਅਸੀਂ-ਤੁਸੀਂ) ਉਪਰ ਨਿਰਭਰ ਕਰਦੀ ਹੈ। ਖਪਤਕਾਰੀ ਨੂੰ ਵਧਾਉਣ ਲਈ ਅਨੇਕਾਂ ਯੋਗ ਅਤੇ ਅਯੋਗ ਢੰਗ-ਤਰੀਕੇ ਅਪਣਾਏ ਜਾਂਦੇ ਹਨ। 'ਮੰਡੀ' ਇਨ੍ਹਾਂ ਦੋਹਾਂ ਦੇ ਸੰਦ ਵਜੋਂ ਕੰਮ ਕਰਦੀ ਹੈ। ਸਨੱਅਤ ਤੇ ਸਰਮਾਏਦਾਰਾਂ ਦੀ ਨਜ਼ਰ ਵਿਚ ਅਸੀਂ ਤੁਸੀਂ ਇਨਸਾਨ ਨਹੀ ਕੇਵਲ 'ਖਪਤਕਾਰ' ਹਾਂ। ਸਾਡੀ ਔਕਾਤ ਕੀ ਹੈ? ਇਸਦਾ ਸੱਚ ਸਾਡਾ ਸਮਕਾਲੀ ਪੰਜਾਬੀ ਸ਼ਾਇਰ ਜਸਵੰਤ ਜ਼ਫ਼ਰ ਲਿਖਦਾ ਹੈ:

ਇਹ ਵੇਲਾ
ਕੁਝ ਕਰਨ ਦਾ
ਜਾਂ ਮਰਨ ਦਾ ਨਹੀ
ਇਹ ਵੇਲਾ
ਲੜਨ ਦਾ
ਜਾਂ ਖੜਨ ਦਾ ਨਹੀ
ਇਹ ਵੇਲਾ
ਕੁਝ ਜਾਨਣ ਦਾ
ਜਾਂ ਮਾਨਣ ਦਾ ਨਹੀ
ਇਹ ਵੇਲਾ
ਕਿਸੇ ਪ੍ਰਤਿਗਿਆ ਦਾ
ਜਾਂ ਅੱਵਗਿਆ ਦਾ ਨਹੀ
ਇਹ ਵੇਲਾ ਤਾਂ
ਬਾਜ਼ਾਰ ਚੋਂ
ਚੀਜ਼ਾਂ ਖ਼੍ਰੀਦਣ ਦਾ ਹੈ। **(ਇਸ ਨੂੰ ਇਕ ਵੇਰ ਹੋਰ ਸਮਝ ਕੇ ਪੜ੍ਹੋ)**

ਬੈਂਕ ਕਰਜ਼ੇ ਦੇ ਕੇ ਖਪਤਕਾਰੀ ਨੂੰ ਮਜ਼ਬੂਤ ਕਰ ਰਹੇ ਹਨ। ਬੈਂਕਾਂ ਦਾ ਕਾਰੋਬਾਰ ਸੂਦ ਆਸਰੇ ਚਲਦਾ ਹੈ। ਆਧੁਨਿਕ ਯੁਗ ਦੀ ਸਭ ਤੋਂ ਵੱਡੀ ਬੁਰਾਈ (Evil)

ਸੂਦ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਡੱਚ ਚਿੱਤਰਕਾਰ ਹੀਰੋਨੀਮਸ ਬੌਸ਼ (1460-1516) ਨੇ ਇਕ ਚਿੱਤਰ 'ਸਵਰਗ-ਨਰਕ' ਬਣਾਇਆ ਸੀ। ਇਸ ਚਿੱਤਰ ਵਿਚ ਦਿਖਾਇਆ ਗਿਆ ਹੈ ਕਿ ਇਨਸਾਨ ਬੜੀ ਮਿਹਨਤ ਨਾਲ ਇਕ ਚੰਗਾ ਸਮਾਜ ਬਣਾ ਲੈਂਦਾ ਹੈ ਤਾਂ ਸ਼ੈਤਾਨ ਰੂਪੀ ਸੱਪ ਇਸਨੂੰ ਬਰਦਾਸ਼ਤ ਨਹੀ ਕਰਦਾ। ਉਹ ਸੂਦ ਨੂੰ ਆਪਣਾ ਮਿੱਤਰ ਬਣਾ ਲੈਂਦਾ ਹੈ। ਸ਼ੈਤਾਨ ਸੂਦ ਨੂੰ ਉਕਸਾਉਂਦਾ ਹੈ ਤਾਂ ਸੂਦ ਕਹਿੰਦਾ ਹੈ ਕਿ ਤੁਸੀਂ ਦੇਖਣਾ ਮੈਂ ਤਕਨਾਲੋਜੀ ਅਤੇ ਹੋਰ ਖੋਜਾਂ ਨੂੰ ਕਿਵੇਂ ਸਰਾਪ ਬਣਾ ਦਿਆਂਗਾ। ਵੇਖਦਿਆਂ ਹੀ ਵੇਖਦਿਆਂ ਸੂਦ ਬਹੁਤ ਸ਼ਕਤੀਸ਼ਾਲੀ ਹੋ ਗਿਆ। ਇਸਲਾਮ ਦੇ ਪੈਗੰਬਰ ਨੇ ਵੀ ਸੂਦ ਦੀ ਸ਼ੈਤਾਨੀਅਤ ਨੂੰ ਮਹਿਸੂਸ ਕਰ ਲਿਆ ਸੀ।

ਅਜੋਕੀ ਅਰਥ-ਵਿਵਸਥਾ ਦਾ ਆਧਾਰ ਕਰਜ਼ਾ-ਪ੍ਰਣਾਲੀ ਹੈ। ਇਹ ਮਨੁੱਖੀ ਕਿਰਤ ਦੀ ਲੁੱਟ ਦਾ ਸਭ ਤੋਂ ਵੱਡਾ ਜਰੀਆ ਬਣ ਚੁੱਕਾ ਹੈ। ਭਾਰਤ ਵਿਚ ਜੇ ਇਕ ਘਰ ਖਰੀਦਣ ਲਈ ਕੋਈ ਵਿਅਕਤੀ ਦਸ ਲੱਖ ਰੁਪਏ ਕਰਜ਼ਾ ਲੈਂਦਾ ਹੈ ਤਾਂ ਉਸਨੂੰ ਕਰਜ਼ਾ ਚੁਕਾਉਣ ਲਈ ਵੀਹ ਸਾਲਾਂ ਵਿਚ ਲਗਪਗ ਪੰਜੀ ਲੱਖ ਰੁਪਏ ਮੋੜਨੇ ਪੈਂਦੇ ਹਨ। ਪੱਛਮੀ ਤੇ ਯੂਰਪੀ ਦੇਸ਼ਾਂ ਦੇ ਬਹੁਤੇ ਘਰ, ਕਾਰਾਂ, ਤੇ ਹੋਰ ਸੰਪਤੀ, ਅਸਲ ਵਿਚ ਬੈਂਕਾਂ ਦੇ ਹਨ। ਕਰਜ਼ਾ ਹੁਣ ਸਹੂਲਤ ਨਹੀ, 'ਲਾਹਨਤ' ਬਣ ਚੁੱਕੀ ਹੈ।

ਨਾਨਕ-ਵਿਰੋਧੀ ਲੋਕ ਇਹ ਲੇਖ ਪੜ੍ਹਦਿਆਂ ਤਿਲਮਿਲਾ ਵੀ ਸਕਦੇ ਹਨ ਤੇ ਕਹਿ ਸਕਦੇ ਹਨ ਕਿ ਇਨ੍ਹਾਂ ਗੱਲਾਂ ਦਾ ਧਰਮ ਜਾਂ ਗੁਰੂ ਨਾਨਕ ਨਾਲ ਕੀ ਸੰਬੰਧ ਹੈ। ਬੇਸ਼ਕ! ਨਾਨਕ-ਵਿਰੋਧੀ ਹੀ ਗੁਰੂ ਨਾਨਕ ਦੇ ਵੱਡੇ ਚਹੇਤੇ ਹੋਣ ਦਾ ਦਾਅਵਾ ਕਰਦੇ ਦਿਸ ਰਹੇ ਹਨ। ਮੈਨੂੰ ਕੋਈ ਹੈਰਾਨੀ ਨਹੀ ਹੋਵੇਗੀ ਜੇ ਮੈਨੂੰ ਇਹ ਖ਼ਬਰ ਮਿਲੇ ਕਿ ਗੁਰੂ ਨਾਨਕ ਦੇ ਕਿਸੇ ਅਜਿਹੇ ਚਹੇਤੇ ਨੇ ਇਹ ਪੰਨੇ ਪੜ੍ਹਦਿਆਂ ਜਾਂ ਪੜ੍ਹਨ ਤੋਂ ਬਾਅਦ ਇਹ ਕਿਤਾਬ ਭੁਆ ਕੇ ਸੁੱਟ ਦਿੱਤੀ ਹੋਵੇ। ਸਮਝੋ! ਸਨੱਅਤ ਅਤੇ ਸਰਮਾਏਦਾਰੀ ਹੁਣ ਕਾਰਖ਼ਾਨਿਆਂ ਜਾਂ ਬੈਂਕਾਂ ਤੀਕ ਸੀਮਤ ਨਹੀ। ਹੁਣ ਵਿੱਦਿਆ ਦੇ ਅਦਾਰੇ ਹੋਣ ਜਾਂ ਹਸਪਤਾਲ, ਖੇਡਾਂ ਹੋਣ ਜਾਂ ਧਾਰਮਿਕ ਅਸਥਾਨ ਸਭ ਸਨੱਅਤ ਬਣ ਕੇ ਸਰਮਾਏਦਾਰੀ ਦੀ ਸੇਵਾ ਵਿਚ ਹਨ। ਸਿਆਸਤ ਵੀ ਸਨੱਅਤ ਬਣ ਚੁੱਕੀ ਹੈ। ਸੂਦਖ਼ੋਰੀ ਦੇ ਪ੍ਰਤਾਪ ਕਾਰਨ ਇੱਕਲੇ ਅਮਰੀਕਾ ਵਿਚ ਹੀ ਅੱਜ ਹੀ ਪੈਦਾ ਹੋਣ ਵਾਲੇ ਬੱਚੇ ਦੇ ਸਿਰ ਉਪਰ ਢਾਈ ਲੱਖ ਡਾਲਰ ਦਾ ਕਰਜ਼ਾ ਹੈ। ਖ਼ਪਤਕਾਰ ਵਿਅਕਤੀ ਹੋਵੇ ਜਾਂ ਕੋਈ ਸੰਸਥਾ ਹੋਵੇ ਜਾਂ ਦੇਸ਼ ਸੂਦ ਦਾ ਅਜਗਰ ਉਸਨੂੰ ਨਿਗਲਦਾ ਜਾ ਰਿਹਾ ਹੈ। ਸੰਸਾਰ ਇਸ ਵੇਲੇ ਜਿਸ ਆਰਥਿਕ ਸੰਕਟ ਵਿਚੋਂ ਗੁਜ਼ਰ ਰਿਹਾ ਹੈ, ਉਸਦਾ ਕਾਰਣ ਸੂਦਖ਼ੋਰੀ ਹੈ। ਕਰਜ਼ਦਾਰ ਕਦੇ ਸੁਖੀ ਨਹੀ ਹੋ ਸਕਦਾ। ਗੁਰੂ ਨਾਨਕ ਸਾਹਿਬ ਕਿਰਤ ਦੇ ਹਮਾਇਤੀ ਹਨ ਕਿਉਂਕਿ ਇਸਦੇ ਨਾਲ ਇਮਾਨਦਾਰੀ ਅਤੇ ਵੰਡ ਛਕਣ ਦੇ ਵੱਡੇ ਮੁੱਲ (Values) ਜੁੜੇ ਹੁੰਦੇ ਹਨ, ਜਦੋਂ ਕਿ ਉਹ ਮਾਇਆ (Capital) ਦੇ ਵਿਰੋਧੀ ਹਨ ਕਿਉਂ ਕਿ ਇਸ ਦੇ ਨਾਲ ਲੋਭ, ਪਰਾਇਆ ਹੱਕ, ਝੂਠ, ਫ਼ਰੇਬ ਆਦਿ ਅਵਗੁਣ ਜੁੜੇ ਹੋਏ ਹਨ। ਗੁਰੂ ਨਾਨਕ ਸਾਹਿਬ

ਦੀ ਨਜ਼ਰ ਵਿਚ ਕਿਰਤ ਦੀ ਲੁੱਟ ਨਾਲ ਇੱਕਠੀ ਕੀਤੀ ਦੌਲਤ 'ਮਾਇਆ' ਬਣਦੀ ਹੈ:

ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥ ਨਾ ਜਾਈ॥

(ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)

ਭਾਵ ਕਿ ਮਾਇਆ (Capital) ਪਾਪ (ਅਨੈਤਿਕ ਢੰਗ) ਤੋਂ ਬਗੈਰ ਇੱਕਠੀ ਨਹੀ ਹੁੰਦੀ ਪਰ ਇਹ ਕਦੇ (ਮਨੁੱਖੀ ਕਲਿਆਣ ਵਿਚ) ਸਹਾਈ ਨਹੀ ਹੁੰਦੀ। ਸਰਮਾਏਦਾਰੀ (Capitalism) ਦੇ ਆਧੁਨਿਕ ਦੌਰ ਦਾ ਆਰੰਭ 1769 ਈ. ਨੂੰ ਇੰਗਲੈਂਡ ਤੋਂ ਹੋਇਆ ਮੰਨ ਸਕਦੇ ਹਾਂ। ਅਸੀਂ ਦੇਖ ਚੁੱਕੇ ਹਾਂ ਕਿ ਰੂਸੀ ਇਨਕਲਾਬ (1917 ਈ.) ਅਤੇ ਚੀਨੀ ਇਨਕਲਾਬ (1948 ਈ.) ਤੋਂ ਲੋਕਾਂ ਨੂੰ 'ਝੂਠੀ ਉਮੀਦ' ਬਣੀ ਸੀ ਕਿ ਸ਼ਾਇਦ ਸਰਮਾਏਦਾਰੀ ਦਾ ਬਦਲ ਸਮਾਜਵਾਦ (Socialism) ਬਣ ਸਕੇਗਾ। ਸਾਡੀਆ ਅੱਖਾਂ ਸਾਹਮਣੇ ਸਮਾਜਵਾਦੀ ਆਦਰਸ਼ ਦੇ ਪਰਖੱਚੇ ਉੱਡ ਗਏ ਹਨ। ਰੂਸ ਤੇ ਚੀਨ ਵੀ ਸਰਮਾਏਦਾਰੀ ਨਿਜ਼ਾਮ ਸਾਹਮਣੇ ਗੋਡੇ ਟੇਕ ਚੁੱਕੇ ਹਨ। ਕੀ ਹੁਣ ਸਰਮਾਏਦਾਰੀ ਨਿਜ਼ਾਮ ਸਦਾ ਲਈ ਮਨੁੱਖੀ ਸਮਾਜ ਉਪਰ ਛਾਇਆ ਰਹੇਗਾ? ਜਾਂ, ਕੀ ਸਰਮਾਏਦਾਰੀ ਨਿਜ਼ਾਮ ਦਾ ਕੋਈ ਬਦਲ ਹੈ? ਇਹ ਪ੍ਰਸ਼ਨ ਇਕ ਸੋਚਵਾਨ ਦੇ ਮਨ ਵਿਚ ਉਠਣੇ ਲਾਜ਼ਮੀ ਹਨ।

ਇਨ੍ਹਾਂ ਪ੍ਰਸ਼ਨਾਂ ਦਾ ਉਤਰ ਗੁਰੂ ਨਾਨਕ ਸਾਹਿਬ ਦੇ ਫਲਸਫ਼ੇ ਵਿਚੋਂ ਮਿਲਦਾ ਪ੍ਰਤੀਤ ਹੁੰਦਾ ਹੈ। ਇਸ ਫਲਸਫ਼ੇ ਨੂੰ ਅਤੇ ਇਸ ਵਿਚੋਂ ਪੈਦਾ ਹੋਣ ਵਾਲੇ ਨਿਜ਼ਾਮ ਨੂੰ 'ਨਾਨਕਵਾਦ' ਕਿਹਾ ਜਾਵੇ। ਨਾਨਕਵਾਦ ਮਨੁੱਖ ਨੂੰ ਆਪਣੇ ਸਹਿਜ ਰੂਪ (Natural rhythm) ਵਿਚ ਦੇਖਣਾ ਚਾਹੁੰਦਾ ਹੈ। ਮਨੁੱਖ ਦੀ ਖੁਸ਼ੀ ਦੇ ਪਲ ਇਸੇ 'ਸਹਿਜ' ਵਿਚ ਜਨਮ ਲੈਂਦੇ ਹਨ। ਜਿਤਨੀ ਦੇਰ ਤੀਕ ਅਸੀਂ 'ਸਹਿਜ' ਵਿਚ ਰਹਿੰਦੇ ਹਾਂ-ਅਸੀਂ ਪ੍ਰਸੰਨ ਰਹਿੰਦੇ ਹਾਂ। ਜਦੋਂ ਅਸੀਂ ਸਹਿਜ ਰੂਪ ਗੰਵਾ ਲੈਂਦੇ ਹਾਂ ਅਸੀਂ ਦੁੱਖ, ਚਿੰਤਾ, ਹਉਮੈ ਤੇ ਤਣਾਅ ਵਿਚ ਘਿਰ ਜਾਂਦੇ ਹਨ। ਇਸੇ ਲਈ ਸਮਝਾਇਆ ਗਿਆ ਹੈ:

ਸੁਖ ਕਉ ਮਾਗੈ ਸਭ ਕੋ ਦੁਖੁ ਨ ਮਾਗੈ ਕੋਇ॥
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥
ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭)

ਭਾਵ ਕਿ ਸਾਰੇ ਸੁੱਖ ਲਭਦੇ ਹਨ ਪਰ ਮਨਮੁਖ (ਨਾਨਕ-ਵਿਰੋਧੀ) ਨਹੀ ਸਮਝਦਾ ਕਿ ਸੁੱਖ ਤਾਂ ਅੰਤ ਨੂੰ ਦੁੱਖਾਂ ਦਾ ਕਾਰਣ ਬਣਦੇ ਹਨ। ਸਫ਼ਲ ਜੀਵਨ ਸੁੱਖ-ਦੁੱਖ ਦੇ ਸੰਤੁਲਨ ਵਾਲਾ ਹੀ ਹੁੰਦਾ ਹੈ। ਸੋ, ਸੰਤੁਲਿਤ ਜੀਵਨ ਹੀ 'ਸਹਿਜ' ਹੈ। ਜੋ ਸੱਚ ਸਿੱਧਾਂਤ ਦੀ ਅਣਦੇਖੀ ਕਰਕੇ ਮਨੁੱਖ ਦੌਲਤ ਦੇ ਮਗਰ ਲੱਗਾ ਹੈ ਤਾਂ ਉਸਨੂੰ ਸੁੱਖ ਨਹੀ ਮਿਲ ਸਕਦਾ:

ਨਾਮੁ ਵਿਸਾਰਿ ਮਾਇਆ ਮਦੁ ਪੀਆ॥
ਬਿਨੁ ਗੁਰ ਭਗਤਿ ਨਾਹੀ ਸੁਖ ਥੀਆ॥ (ਉਹੀ, ਪੰਨਾ ੯੩੨)

ਕੇਵਲ 'ਖਪਤਕਾਰ' ਬਣਕੇ ਜੀਵਨ ਜਿਉਣ ਨੂੰ ਧਿਰਕਾਰ ਕਿਹਾ ਹੈ:

ਫਿਟ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨ ਹੇਤੁ॥

(ਉਹੀ, ਪੰਨਾ ੭੯੦)

ਭਾਵ ਕਿ ਸੱਚ ਸਿੱਧਾਂਤ ਦੀ ਸਮਝ ਨਾ ਹੋਣ ਕਾਰਣ ਮਨੁੱਖ ਆਪਣੀਆਂ ਵਿਰੋਧੀ ਸ਼ਕਤੀਆਂ ਨੂੰ ਵੀ 'ਆਪਣਾ' ਸਮਝ ਬੈਠਦਾ ਹੈ। ਹੋਰ ਲਿਖਿਆ:

ਅਧਿਕ ਸੁਆਦ ਰੋਗ ਅਧਿਕਾਈ ਬਿਨ ਗੁਰ ਸਹਜ ਨ ਪਾਇਆ॥

(ਉਹੀ, ਪੰਨਾ ੧੨੫੫)

ਨੀਵੇਂ ਸ਼ੌਂਕ ਪੂਰੇ ਕਰਦਿਆਂ ਮਨੁੱਖ (ਮਨ ਤੇ ਤਨ ਕਰਕੇ) ਰੋਗੀ ਹੋ ਜਾਂਦਾ ਹੈ, ਸਹਿਜਮਈ ਜੀਵਨ ਦੀ ਸੋਝੀ ਦਾ ਸੂਤਰ ਸਮਝਣਾ ਬਹੁਤ ਜਰੂਰੀ ਹੈ। ਪ੍ਰਭੂ ਨੇ ਖਾਣ-ਪੀਣ ਦੀਆਂ ਬੇਅੰਤ ਦਾਤਾਂ ਸਿਰਜੀਆਂ ਹਨ, ਪਰੰਤੂ ਮਨੁੱਖ ਹਰ ਚੀਜ਼ ਖਾਣ, ਪਹਿਨਣ ਭਾਵ ਪ੍ਰਯੋਗ ਤੋਂ ਪਹਿਲਾਂ ਵਿਚਾਰ ਕਰੇ ਕਿ ਇਹ ਚੀਜ਼ ਉਸ ਲਈ ਹਾਨੀਕਾਰਕ ਤਾਂ ਨਹੀ:

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ ੧੬)

ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪੰਨਿਆਂ (ਸਿਰੀ ਰਾਗੁ) ਵਿਚ ਗੁਰੂ ਨਾਨਕ ਸਾਹਿਬ ਨੇ ਤੇਤੀ (33) ਸ਼ਬਦਾਂ ਦਾ ਵਿਸ਼ਾ ਇਹੀ ਲਿਆ ਹੈ। ਇਹੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ (ਨਾਨਕਵਾਦ) ਦੀ ਮੁਖ ਸੁਰ ਹੈ।

ਬਹੁਤ ਸਾਰੇ ਪਾਠਕ ਇਹ ਲੇਖ ਪੜ੍ਹ ਕੇ ਸਮਝਦੇ ਹੋਣਗੇ ਕਿ ਇਹ ਗੈਰ-ਵਿਹਾਰਕ ਗੱਲਾਂ ਹਨ ਜਾਂ ਕਾਗ਼ਜ਼ੀ ਆਦਰਸ਼ਵਾਦ ਹੈ। ਪਰ ਮੇਰਾ ਮੰਨਣਾ ਹੈ ਕਿ ਸਰਮਾਏਦਾਰੀ ਵਿਵਸਥਾ ਦਾ ਸੱਚ ਮਨੁੱਖ ਨੂੰ ਇਕ ਦਿਨ ਸਮਝ ਆ ਜਾਵੇਗਾ। ਮਨੁੱਖ ਦਾ ਨਿਸ਼ਾਨਾ 'ਅਨੰਦ' ਹੈ। ਅਨੰਦ ਹਰ ਮਨੁੱਖ ਦਾ ਜਨਮ-ਸਿੱਧ ਅਧਿਕਾਰ ਹੈ। ਜੀਵਨ ਦੀ ਸਫ਼ਲਤਾ ਦਾ ਮਾਪਦੰਡ ਇਹੀ ਅਨੰਦ ਹੈ। ਅਫ਼ਸੋਸ! ਅਜੋਕਾ ਮਨੁੱਖ ਅਨੰਦ ਨੂੰ ਅਸੰਭਵ ਸਮਝ ਰਿਹਾ ਹੈ। ਜਿਸ ਦਿਨ ਉਸਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਜਾਵੇਗਾ ਉਸ ਦਿਨ 'ਨਾਨਕਵਾਦ' ਹੀ ਉਸਦਾ ਰਾਹ ਹੋਵੇਗਾ। ਹੋ ਸਕਦਾ ਹੈ ਕਿ ਸਰਮਾਏਦਾਰੀ ਦੀ ਉਮਰ ਅਜੇ ਕੁਝ ਸਦੀਆਂ ਹੋਰ ਹੋਵੇ।

## ਅੰਤਿਕਾ 1

# ਗਾਥਾ ਚੋਲਾ ਸਾਹਿਬ : ਡੇਰਾ ਬਾਬਾ ਨਾਨਕ

ਡੇਰਾ ਬਾਬਾ ਨਾਨਕ ਨਾਂ ਦਾ ਕਸਬਾ ਭਾਰਤ-ਪਾਕਿ ਸਰਹੱਦ ਉਪਰ ਬਟਾਲੇ ਤੋਂ 3 ਕਿਲੋਮੀਟਰ, ਅੰਮ੍ਰਿਤਸਰ ਤੋਂ 60 ਕਿਲੋਮੀਟਰ ਅਤੇ ਕਰਤਾਰਪੁਰ (ਪਾਕਿਸਤਾਨ) ਤੋਂ ਤਿੰਨ ਕਿਲੋਮੀਟਰ ਦੂਰੀ ਤੇ ਸਥਿਤ ਹੈ। ਕਰਤਾਰਪੁਰ ਸਾਹਿਬ ਉਹ ਪਵਿੱਤਰ ਧਰਤੀ ਹੈ, ਜਿਥੇ ਗੁਰੂ ਨਾਨਕ ਸਾਹਿਬ ਨੇ ਆਪਣੀ ਆਯੂ ਦੇ ਅੰਤਿਮ ਵਰ੍ਹੇ ਹਥੀਂ ਖੇਤੀ ਕਰਕੇ, ਕਿਰਤ ਨੂੰ ਗੌਰਵਤਾ ਪ੍ਰਦਾਨ ਕੀਤੀ। ਇਥੇ ਹੀ ਭਾਈ ਲਹਿਣਾ ਜੀ ਦਾ ਮਿਲਾਪ ਗੁਰੂ ਨਾਨਕ ਸਾਹਿਬ ਨਾਲ ਹੋਇਆ ਤੇ ਸੇਵਕ ਬਣ ਕੇ, ਗੁਰੂ ਅੰਗਦ ਦੇਵ ਜੀ ਪ੍ਰਸਿੱਧ ਹੋਏ। ਗੁਰੂ ਨਾਨਕ ਸਾਹਿਬ ਨੇ ਆਪਣੇ ਪੁੱਤਰਾਂ ਨੂੰ ਗੁਰਗੱਦੀ ਲਈ ਯੋਗ ਨਹੀਂ ਸਮਝਿਆ ਸੀ। ਵੱਡਾ ਸਾਹਿਬਜ਼ਾਦਾ ਸ੍ਰੀ ਚੰਦ ਤਿਆਗੀ ਤੇ ਉਦਾਸੀ ਸੀ, ਜਦੋਂ ਕਿ ਗੁਰੂ ਨਾਨਕ ਸਾਹਿਬ ਨੇ ਗਰਿਹਸਤ ਤੇ ਕਿਰਤ ਨੂੰ ਆਪਣੇ ਧਰਮ ਦਾ ਜ਼ਰੂਰੀ ਅੰਗ ਬਣਾਇਆ ਸੀ। ਦੂਜਾ ਸਾਹਿਬਜ਼ਾਦਾ ਸੰਸਾਰਿਕ ਰੁਚੀਆਂ ਵਿਚ ਖੁੱਭਿਆ ਹੋਇਆ ਸੀ ਪਰ ਗੁਰੂ ਨਾਨਕ ਦਾ ਸਿੱਧਾਂਤ ਤਾਂ ਸੰਤੁਲਨ ਦੀ ਮੰਗ ਕਰਦਾ ਸੀ। ਦੂਜੇ ਸਾਹਿਬਜ਼ਾਦੇ ਲਖਮੀ ਦਾਸ ਨੇ ਗਰਿਹਸਤ ਧਾਰਣ ਕੀਤਾ ਤੇ ਉਸ ਦਾ ਪਰਿਵਾਰ ਪੀੜ੍ਹੀ-ਦਰ-ਪੀੜ੍ਹੀ ਡੇਰਾ ਬਾਬਾ ਨਾਨਕ ਤੇ ਹਿਮਾਚਲ ਦੇ ਊਨਾ ਸ਼ਹਿਰ ਵਿਚ ਵੱਸ ਗਿਆ। ਡੇਰਾ ਬਾਬਾ ਨਾਨਕ ਨੂੰ ਉਨ੍ਹਾਂ ਦੀ ਸੰਤਾਨ ਨੇ, ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਵਸਾਇਆ ਸੀ। ਇਸ ਛੋਟੇ ਜਿਹੇ ਕਸਬੇ ਵਿਚ ਦੋ ਸਥਾਨ, ਸ਼ਰਧਾਲੂ ਗੁਰਸਿੱਖਾਂ ਲਈ ਮਹੱਤਵਪੂਰਣ ਹਨ। ਪਹਿਲਾ ਗੁਰਦੁਆਰਾ ਦਰਬਾਰ ਸਾਹਿਬ ਹੈ। ਇਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਥ ਵਿਚ ਹੈ। ਇਸ ਦੀ ਸੁੰਦਰ ਇਮਾਰਤ ਹੈ ਤੇ ਗੁੰਬਦ ਉਪਰ ਸੋਨਾ ਵੀ ਜੜ੍ਹਿਆ ਹੋਇਆ ਹੈ। ਆਏ-ਗਏ ਯਾਤਰੀ ਲਈ ਲੰਗਰ ਆਦਿ ਦਾ ਵੀ ਢੁਕਵਾਂ ਪ੍ਰਬੰਧ ਇਥੇ ਕੀਤਾ ਗਿਆ ਹੈ। ਦੂਜਾ 'ਚੋਲਾ ਸਾਹਿਬ' ਕਰਕੇ ਪ੍ਰਸਿੱਧ ਹੈ। ਜਿਥੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਇਕ ਚੋਲਾ, ਬੇਬੇ ਨਾਨਕੀ ਦਾ ਰੁਮਾਲ ਅਤੇ ਬਾਲੇ ਦਾ ਅਖੌਤੀ ਚੌਰ ਦੇ ਦਰਸ਼ਨ, ਕਰਕੇ ਸੰਗਤਾਂ ਧੰਨ ਭਾਗ ਸਮਝਦੀਆਂ ਹਨ। ਇਸ ਸਥਾਨ ਦਾ ਪ੍ਰਬੰਧ ਬੇਦੀਆਂ ਕੋਲ ਹੈ। ਨੇੜੇ-ਤੇੜੇ ਇਮਾਰਤਾਂ ਦੇ ਖੰਡਰ ਨਜ਼ਰ ਆਉਂਦੇ ਹਨ। ਇਸ ਥਾਂ ਨੂੰ ਜਿਵੇਂ ਕੋਈ ਸਰਾਪ ਲਗ ਗਿਆ ਹੈ।

ਸਾਡੇ ਇਸ ਪਰਚੇ ਦਾ ਮਨੋਰਥ ਤਥਾਕਥਿਤ ਗੁਰੂ ਨਾਨਕ ਸਾਹਿਬ ਜੀ ਦੇ ਚੋਲੇ ਦੀ ਪਰਮਾਣੀਕਤਾ ਨੂੰ ਦੇਖਣਾ ਹੈ। ਇਸ ਚੋਲੇ ਬਾਰੇ ਵੱਖ-ਵੱਖ ਰਵਾਇਤਾਂ ਮੌਜੂਦ ਹਨ। ਇਥੋਂ ਤਕ ਕਿ ਡੇਰੇ ਬਾਬੇ ਨਾਨਕ ਦੇ ਤਿੰਨੋਂ ਬੇਦੀ ਪਰਿਵਾਰ ਵੀ

ਚੋਲੇ ਬਾਰੇ ਵੱਖ-ਵੱਖ ਬਿਆਨ ਦਿੰਦੇ ਹਨ। ਇਹ ਚੋਲਾ ਬੇਦੀ ਪਰਿਵਾਰਾਂ ਲਈ ਜਿਥੇ ਰੋਜ਼ੀ-ਰੋਟੀ ਦਾ ਚੰਗਾ ਸਾਧਨ ਹੈ। ਉਥੇ ਅਹਿਮਦੀ ਮੁਸਲਮਾਨ ਇਸ ਚੋਲੇ ਨੂੰ ਆਧਾਰ ਬਣਾ ਕੇ ਗੁਰੂ ਨਾਨਕ ਸਾਹਿਬ ਨੂੰ ਮੁਸਲਮਾਨ ਸਿੱਧ ਕਰਨ ਦਾ ਯਤਨ ਕਰਦੇ ਹਨ। ਕਿਉਂਕਿ ਚੋਲੇ ਉਪਰ ਕਥਿਤ ਰੂਪ ਵਿਚ ਕੁਰਾਨ ਦੀਆਂ ਆਇਤਾਂ ਮੌਜੂਦ ਹਨ। ਅਹਿਮਦੀ ਲਹਿਰ ਦੇ ਬਾਨੀ ਮਿਰਜ਼ਾ ਗੁਲਾਮ ਅਹਿਮਦ ਨੇ ਹੀ ਆਪਣੀ ਪੁਸਤਕ 'ਸਤ ਬਚਨ' ਵਿਚ ਪਹਿਲੀ ਵੇਰ ਇਸ ਚੋਲੇ ਦਾ ਜ਼ਿਕਰ ਕੀਤਾ ਸੀ। ਉਸ ਦੀ ਪੁਸਤਕ ਵਿਚ ਚੋਲੇ ਦਾ ਜਿਹੜਾ ਚਿੱਤਰ ਪੇਸ਼ ਕੀਤਾ ਗਿਆ ਸੀ, ਉਹ ਅਸਲ ਚੋਲੇ ਤੋਂ ਬਿਲਕੁਲ ਭਿੰਨ ਸੀ। ਏਸ ਰੇਖਾ ਚਿੱਤਰ ਵਿਚ ਪੂਰੀਆਂ ਬਾਹਵਾਂ ਵਾਲਾ ਚੋਲਾ ਦਿਖਾਇਆ ਗਿਆ ਸੀ, ਜਦੋਂ ਕਿ ਅਸਲ ਚੋਲਾ ਅੱਧੀਆਂ ਬਾਹਵਾਂ ਤੋਂ ਵੀ ਘੱਟ ਬਾਹਵਾਂ ਵਾਲਾ ਹੈ। ਜਿਥੋਂ ਤਕ ਕੁਰਾਨੀ ਆਇਤਾਂ ਦਾ ਸੰਬੰਧ ਹੈ ਇਸ ਬਾਰੇ ਕੁਝ ਕਹਿਣਾ ਮੁਸ਼ਕਲ ਹੈ। ਕਿਉਂਕਿ ਇਥੋਂ ਦੇ ਮਹੰਤ ਅਨੂਪ ਸਿੰਘ ਤੇ ਜਸਵੰਤ ਸਿੰਘ ਦੋਵੇਂ ਇਸ ਚੋਲੇ ਉਪਰ ਕੁਰਾਨੀ ਆਇਤਾਂ ਤੋਂ ਮੁਨਕਰ ਹਨ। ਬਾਬਾ ਜਸਵੰਤ ਸਿੰਘ ਹੁਰਾਂ ਨੇ ਸਾਨੂੰ ਦਸਿਆ ਕਿ 40-45 ਵਰ੍ਹੇ ਪਹਿਲਾਂ ਮੁਲਤਾਨ ਤੋਂ ਮੌਲਵੀ ਮੰਗਵਾ ਕੇ ਚੋਲੇ ਉਪਰ ਅੰਕਿਤ ਅਰਬੀ ਆਇਤਾਂ ਪੜ੍ਹਾਈਆਂ ਸਨ ਤੇ ਮੌਲਵੀ ਨੇ ਦਸਿਆ ਸੀ ਕਿ ਇਸ ਵਿਚ ਕੋਈ ਵੀ ਕੁਰਾਨ ਦੀ ਆਇਤ ਨਹੀਂ ਹੈ। ਅਰਬੀ ਭਾਸ਼ਾ ਵਿਚ ਪਰਮਾਤਮਾ ਦੀ ਉਸਤਤ ਜ਼ਰੂਰ ਮੌਜੂਦ ਹੈ।

ਇਕ ਗੱਲ ਹੋਰ ਜੋ ਖੋਜੀਆਂ ਨੂੰ ਇਸ ਚੋਲੇ ਦੀ ਪਰਮਾਣੀਕਤਾ ਬਾਰੇ ਸ਼ੱਕ ਪੈਦਾ ਕਰਦੀ ਹੈ ਉਹ ਇਹ ਹੈ ਕਿ ਅਰਬੀ ਆਇਤਾਂ ਸਿਆਹੀ ਨਾਲ ਲਿਖੀਆਂ ਹੋਈਆਂ ਹਨ ਤੇ ਇਹ ਢੰਗ ਕੋਈ ਜ਼ਿਆਦਾ ਪਰਾਚੀਨ ਨਹੀਂ ਹੈ। ਇਸ ਚੋਲੇ ਬਾਰੇ ਵੱਖ ਵੱਖ ਰਵਾਇਤਾਂ ਵੀ ਚੋਲੇ ਦੀ ਪਰਮਾਣੀਕਤਾ ਨੂੰ ਹੋਰ ਸ਼ੱਕੀ ਬਣਾ ਦਿੰਦੀਆਂ ਹਨ। ਚੋਲੇ ਬਾਰੇ ਹੇਠ ਲਿਖੀਆਂ ਰਵਾਇਤਾਂ ਪਰਚਲਿਤ ਹਨ:

(ੳ) "ਇਕ ਸਮੇਂ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਅਰਬ ਦੇਸ਼ ਕੈਸਾ ਹੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਦੇਖਣਾ ਹੈ ਤਾਂ ਤੈਨੂੰ ਦਿਖਾਇ ਲਿਆਈਏਗਾ ਤਾਂ ਫੇਰ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਨੇ ਮੇਰੇ ਤਾਈਂ ਆਖਿਆ ਕਿਉਂ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜੋ ਤੁਸਾਡੀ ਰਜ਼ਾਇ ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਜਾਂਦੇ ਅਰਬ ਦੇਸ ਵਿਚ ਜਾਇ ਪਰਾਪਤ ਹੂਏ ਅੱਗੇ ਉਸੀ ਦੇਸ ਦਾ ਪਾਤਿਸ਼ਾਹ ਲਾਜਬਰਦ ਨਾਮ ਕਰਕੇ ਆਖੀਦਾ ਸੀ ਅਤੇ ਬਹੁਤ ਜ਼ੁਲਮੀ ਕਰਦਾ ਸੀ। ਪਰਜਾ ਦੇ ਲੋਕ ਵਡੇ ਦੂਖੀ ਹੈ ਸਨ ਅਤੇ ਜੇ ਕੋਈ ਹਿੰਦੁਸਤਾਨ ਦਾ ਉਸ ਮੁਲਕ ਵਿਚ ਜਾਂਦਾ ਸੀ ਤਿਸਨੂੰ ਗਰਦਨ ਮਰਵਾਉਂਦਾ ਸੀ ਇਹ ਧੁੰਮ ਉਸ ਮੁਲਕ ਵਿਚ ਪੈ ਰਹੀ ਸੀ ਜਦ ਲੋਕ ਬਹੁਤ ਦੁਖੀ ਹੂਹੈ ਤਾਂ ਸੱਚੇ ਪਰਮੇਸ਼ਰ ਅੱਗੇ ਉਹਨਾਂ ਪ੍ਰਾਰਥਨਾ ਕੀਤੀ ਤਾਂ ਉਹਨਾਂ ਦੀ ਬੇਨਤੀ ਸੱਚੇ ਦਰ ਕਬੂਲ ਹੋਈ ਤਾਂ ਉਸ ਵਾਹਿਗੁਰੂ ਦੀ ਦਰਗਾਹੋਂ ਸ੍ਰੀ ਬਾਬੇ ਨਾਨਕ ਜੀ ਪ੍ਰਤੀ ਅਕਾਸ਼ ਬਾਣੀ ਹੋਈ ਹੈ ਨਾਨਕ ਤੇਰੇ ਉਪਰ ਮੈਂ

ਬਹੁਤ ਪ੍ਰਸੰਨ ਹਾਂ ਅਤੇ ਇਕ ਖਿਲਤ ਤੇਰੇ ਤਾਂਈ ਮਿਲਦੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੈ ਕਿ ਨਿਰੰਕਾਰ ਜੀ ਜੋ ਆਪ ਜੀ ਦੀ ਰਜਾਇ ਤਾਂ ਸ੍ਰੀ ਮਹਾਰਾਜ ਅੰਤਰ ਧਿਆਨ ਹੋਇ ਕੇ ਸ੍ਰੀ ਠਾਕਰ ਜੀ ਪਾਸ ਅਰਦਾਸ ਕੀਤੀ ਤਾਂ ਇਕ ਖਿਲਤਾ ਹੱਥ ਲਗਾ ਤਾਂ ਉਸ ਖਿਲਤੇ ਉਪਰ ਕੁਦਰਤ ਦੇ ਅਖਰ ਲਿਖੇ ਹੋਏ ਹੈਨ ਤੁਰਕੀ ਫ਼ਾਰਸੀ ਹਿੰਦਵੀ ਸੰਸਕਿਰਤੀ ਇਹ ਪੰਜ ਤਰ੍ਹਾਂ ਦੇ ਅਖਰ ਲਿਖੇ ਹੈਨ ਤਾਂ ਸ੍ਰੀ ਗੁਰੂ ਜੀ ਉਹ ਉਹ ਖਿਲਤ ਪਹਿਨ ਕਰ ਉਸ ਸ਼ਹਿਰ ਦੇ ਦਰਵਾਜ਼ੇ ਦੇ ਬਾਹਰ ਜਾਇ ਬੈਠੇ...।"[1]

(ਅ) ਭਾਈ ਕਾਨ੍ਹ ਸਿੰਘ,[2] ਸ਼ਮਸ਼ੇਰ ਸਿੰਘ ਅਸ਼ੋਕ[3] ਅਤੇ ਗਿਆਨੀ ਗਿਆਨ ਸਿੰਘ ਜੈਸੇ ਸਿੱਖ ਇਤਿਹਾਸਕਾਰਾਂ ਤੇ ਵਿਦਵਾਨਾਂ ਨੇ, ਇਸ ਚੋਲੇ ਨੂੰ ਬਗਦਾਦ ਤੋਂ ਸੁਗਾਤ ਵਜੋਂ ਮਿਲਣਾ ਦਸਿਆ ਹੈ। ਰਵਾਇਤ ਅਨੁਸਾਰ ਬਾਦਸ਼ਾਹ ਦੇ ਘਰ ਔਲਾਦ ਗੁਰੂ ਨਾਨਕ ਜੀ ਦੇ ਵਰ ਨਾਲ ਹੋਈ ਸੀ। ਇਸ ਰਵਾਇਤ ਅਨੁਸਾਰ ਗੁਰੂ ਜੀ ਇਹ ਚੋਲਾ ਉਥੇ ਹੀ ਸੇਵਨ ਸ਼ਾਹ ਫਕੀਰ ਨੂੰ ਦੇ ਆਏ ਸਨ। ਗਿ. ਗਿਆਨ ਸਿੰਘ ਹੁਰਾਂ ਲਿਖਿਆ ਹੈ ਕਿ ਗੁਰੂ ਜੀ ਨੇ ਇਹ ਚੋਲਾ ਕਦੇ ਪਹਿਨਿਆ ਨਹੀਂ।

(ੲ) ਇਕ ਹੋਰ ਰਵਾਇਤ ਉਪਰੋਕਤ ਤੋਂ ਥੋੜ੍ਹੇ ਅੰਤਰ ਨਾਲ ਇਹ ਵੀ ਮੌਜੂਦ ਹੈ ਕਿ ਗੁਰੂ ਜੀ ਇਹ ਚੋਲਾ ਆਪਣੇ ਨਾਲ ਹੀ ਹਿੰਦੁਸਤਾਨ ਲੈ ਆਏ ਸਨ ਅਤੇ, ਇਹ ਚੋਲਾ ਪੀੜ੍ਹੀ-ਦਰ-ਪੀੜ੍ਹੀ ਗੁਰੂ ਅਰਜਨ ਜੀ ਤੱਕ ਪਹੁੰਚਾ। ਗੁਰੂ ਅਰਜਨ ਜੀ ਨੇ ਇਹ ਚੋਲਾ ਬਗਦਾਦ ਦੇ ਰਹਿਣ ਵਾਲੇ ਇਕ ਸਿੱਖ ਦੀ ਸੇਵਾ ਤੋਂ ਪਰਸੰਨ ਹੋ ਕੇ ਉਸ ਨੂੰ ਸੌਂਪ ਦਿੱਤਾ। ਉਸ ਨੇ ਮਰਨ ਤੋਂ ਪਹਿਲਾਂ ਇਹ ਚੋਲਾ ਕਿਸੇ ਪਹਾੜ ਦੀ ਕੰਦਰ ਵਿਚ ਲੁਕਾ ਦਿਤਾ ਤਾਂ ਜੋ ਉਸ ਦੇ ਬਾਅਦ ਇਸ ਚੋਲੇ ਦੀ ਬੇ-ਅਦਬੀ ਨਾ ਹੋਵੇ। ਪਿਛੋਂ ਜਾ ਕੇ ਬੇਦੀ ਖਾਨਦਾਨ ਚੋਂ, ਕਾਬਲੀ ਮੱਲ ਨੂੰ ਸੁਫਨੇ ਰਾਹੀਂ ਇਸ ਚੋਲੇ ਦੀ ਸੂਚਨਾ ਮਿਲੀ ਤੇ ਉਹ ਇਹ ਚੋਲਾ ਬਗਦਾਦ ਚੋਂ ਲੈ ਕੇ ਆਇਆ। ਇਸ ਰਵਾਇਤ ਅਨੁਸਾਰ ਇਹ ਚੋਲਾ ਪੈਗੰਬਰ ਮੁਹੰਮਦ ਸਾਹਿਬ ਦਾ ਸੀ, ਜੋ ਬਗਦਾਦ ਦੇ ਬਾਦਸ਼ਾਹ ਨੇ ਗੁਰੂ ਨਾਨਕ ਸਾਹਿਬ ਨੂੰ ਸੌਂਪ ਦਿੱਤਾ ਸੀ। ਇਨ੍ਹਾਂ ਤਿੰਨਾਂ ਰਵਾਇਤਾਂ ਚੋਂ, ਦੂਜੀ ਰਵਾਇਤ ਵਧੇਰੇ ਸਹੀ ਜਾਪਦੀ ਹੈ। ਇਤਿਹਾਸਕਾਰਾਂ ਲਈ ਪਹਿਲੀ ਤੇ ਤੀਜੀ ਰਵਾਇਤ ਨੂੰ ਪਰਵਾਨ ਕਰਨ ਵਿਚ ਕਈ ਮੁਸ਼ਕਲਾਂ ਆਉਂਦੀਆਂ ਹਨ :

(ੳ) ਪਰਮਾਤਮਾ ਕਿਸੇ ਨੂੰ ਖਿਲਤ ਆਪ ਕਿਵੇਂ ਦੇ ਸਕਦਾ ਹੈ?

(ਅ) ਸੁਫਨੇ ਆਦਿ ਰਾਹੀਂ ਜਾਣਕਾਰੀ ਕਿਵੇਂ ਹੋ ਸਕਦੀ ਹੈ?

ਵਿਗਿਆਨਕ ਇਤਿਹਾਸਕਾਰੀ ਇਨ੍ਹਾਂ ਰਵਾਇਤਾਂ ਨੂੰ ਕਿਸੇ ਤਰ੍ਹਾਂ ਵੀ ਪਰਵਾਣ ਨਹੀਂ ਕਰ ਸਕਦੀ। ਹਾਲਾਂਕਿ ਦੂਜੀ ਰਵਾਇਤ ਵੀ ਇਤਿਹਾਸਕ ਆਧਾਰ ਨਹੀਂ ਰਖਦੀ। ਫਿਰ ਵੀ ਇਹ ਬਾਕੀ ਰਵਾਇਤ ਨਾਲੋਂ, ਵਧੇਰੇ ਤਰਕ-ਸੰਗਤ ਕਹੀ ਜਾਵੇਗੀ। ਇਸ ਚੋਲੇ ਨੂੰ ਲੱਭਣ ਦਾ ਕੰਮ ਕਾਬਲੀ ਮੱਲ ਬੇਦੀ ਨੇ ਕੀਤਾ ਸੀ।

ਪਰ ਉਸ ਨੂੰ ਇਸ ਚੋਲੇ ਦੀ ਕਨਸੋਅ ਕਿਵੇਂ ਪਈ ਹੋਵੇਗੀ? ਇਹੀ ਮੂਲ ਪਰਸ਼ਨ ਹੈ ਜੋ ਇਸ ਚੋਲੇ ਦੀ ਪਰਮਾਣੀਕਤਾ ਲਈ ਮਹੱਤਵ ਰਖਦਾ ਹੈ। ਸੁਫਨੇ ਦੀ ਗੱਲ ਅਸੀਂ ਮੰਨ ਨਹੀਂ ਸਕਦੇ। ਇਤਿਹਾਸ ਦੇ ਵਿਦਿਆਰਥੀ ਜਾਣਦੇ ਹਨ ਕਿ ਅਜਿਹੀਆਂ ਕਪੋਲ ਕਲਪਨਾਵਾਂ ਦਾ ਕੀ ਮਨੋਰਥ ਹੁੰਦਾ ਹੈ। ਹਰ ਤਰਕਸ਼ੀਲ ਵਿਅਕਤੀ ਲਈ ਇਹ ਸੁਫਨੇ ਦੀ ਗੱਲ ਹਾਸੋਹੀਣੀ ਹੈ। ਸਾਡੇ ਪਾਸ ਘੱਟੋ ਘੱਟ ਇਕ ਲਿਖਤ ਮੌਜੂਦ ਹੈ, ਜੋ ਸਿੱਧ ਕਰਦੀ ਹੈ ਕਿ ਇਸ ਚੋਲੇ ਨੂੰ ਕਾਬਲੀ ਮੱਲ ਨੇ ਨਹੀਂ ਲੱਭਿਆ ਸੀ। ਉਸ ਦਾ ਨਾਂ ਬਾਦ ਵਿਚ ਬੇਦੀਆਂ ਨੇ ਵਰਤਿਆ ਜ਼ਰੂਰ ਸੀ। ਇਸ ਗੱਲ ਦੀ ਪਰੋੜਤਾ ਕਾਬਲੀ ਮੱਲ ਦੇ ਪੁੱਤਰ ਸੁਖਬਾਸੀ ਰਾਮ ਬੇਦੀ ਦੇ ਗ੍ਰੰਥ 'ਗੁਰੂ ਨਾਨਕ ਬੰਸ ਪ੍ਰਕਾਸ਼' ਤੋਂ ਹੁੰਦੀ ਹੈ। ਇਸ ਗ੍ਰੰਥ ਵਿਚ ਚੋਲੇ ਬਾਰੇ ਕੋਈ ਜ਼ਿਕਰ ਤਕ ਨਾ ਹੋਣਾ-ਇਸ ਗੱਲ ਦਾ ਪਰਮਾਣ ਹੈ ਕਿ ਇਹ ਚੋਲਾ 1848 ਈ. ਤਕ ਇਥੇ ਨਹੀਂ ਸੀ। ਸੁਖਬਾਸੀ ਦੀ ਮੌਤ 1848 ਈ. ਨੂੰ ਹੋਈ ਤੇ ਜੇਕਰ ਇਹ ਚੋਲਾ ਉਸ ਦੇ ਬਾਪ ਕਾਬਲੀ ਮੱਲ ਨੇ ਇਥੇ ਲਿਆਂਦਾ ਹੁੰਦਾ ਤਾਂ ਉਸ ਨੇ ਇਸ ਸੰਬੰਧ ਵਿਚ ਜ਼ਿਕਰ ਜ਼ਰੂਰ ਕਰਨਾ ਸੀ। ਉਹ ਇਤਨੀ ਅਹਿਮ ਘਟਨਾ ਤੇ ਵਸਤੂ ਨੂੰ ਦਰਜ ਕਰਨ ਤੋਂ ਕਿਵੇਂ ਖੁੰਝ ਗਿਆ? ਇਕ ਹੋਰ ਪੁਸਤਕ ਪੰਡਤ ਤਾਰਾ ਸਿੰਘ ਨਰੋਤਮ ਦੀ 'ਸ਼੍ਰੀ ਗੁਰੂ ਤੀਰਥ ਸੰਗ੍ਰਹਿ' ਹੈ। ਇਹ ਪੁਸਤਕ 1884 ਈ. ਵਿਚ ਪਰਕਾਸ਼ਿਤ ਹੋਈ ਸੀ ਅਤੇ ਇਸ ਪੁਸਤਕ ਵਿਚ ਹੋਰ ਗੁਰੂ-ਅਸਥਾਨਾਂ ਵਾਂਗ, ਡੇਰੇ ਬਾਬੇ ਨਾਨਕ ਦਾ ਵੀ ਹਾਲ ਦਰਜ਼ ਕੀਤਾ ਗਿਆ ਹੈ, ਪਰ ਹੈਰਾਨੀ ਦੀ ਗੱਲ ਹੈ ਕਿ ਇਥੇ ਵੀ ਚੋਲੇ ਦਾ ਕੋਈ ਹਾਲ ਜਾਂ ਜ਼ਿਕਰ ਨਹੀਂ ਜਿਸ ਤੋਂ ਸਿੱਧ ਹੁੰਦਾ ਹੈ ਚੋਲਾ 1884 ਈ. ਤਕ ਵੀ ਡੇਰਾ ਬਾਬਾ ਨਾਨਕ ਵਿਚ ਨਹੀਂ ਸੀ।

ਇਸ ਚੋਲੇ ਦੇ ਬੁਰੇ ਪਰਭਾਵਾਂ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਸੀ :

"ਚੋਲਾ ਸਾਹਿਬ ਦੇਹਰਾ ਬਾਬਾ ਨਾਨਕ ਬੇਦੀਆਂ ਦੇ ਏਸ ਚੋਲੇ ਨੂੰ ਗੁਰੂ ਨਾਨਕ ਦੇਵ ਜੀ ਦਾ ਪ੍ਰਗਟ ਕਰਕੇ ਸਗੋਂ ਉਹਨਾਂ ਨੂੰ ਮੁਸਲਮਾਨ ਹੋਣਾ ਸਾਬਤ ਕਰ ਧੱਬਾ ਲਾ ਰੱਖਯਾ ਹੈ। ਕਿਉਂਕਿ ਏਸ ਤੇ ਕਾਰਨ ਦੀਆਂ ਆਇਤਾਂ ਤੇ ਹਦੀਸਾਂ ਹਨ ਜਿਨ੍ਹਾਂ ਤੋਂ ਬਾਬਾ ਜੀ ਕਿਸੇ ਮੁਸਲਮਾਨ ਦੀ ਬਖਸ਼ੀਸ਼ ਦੇ ਅਧਿਕਾਰੀ ਬਣਦੇ ਹਨ...ਉਸ ਨੇ (ਕਾਬਲੀ ਮੱਲ) ਲੋਗਾਂ ਨੂੰ ਦਿਖਾ ਦਿਖਾ ਕੇ ਪੂਜਾ ਲੈਣੀ ਆਰੰਭ ਕਰ ਦਿੱਤੀ। ਫੇਰ ਉਸਦੀ ਸੰਤਾਨ ਨੇ ਲੋਭ ਦੀ ਲਹਿਰ ਵਿਚ ਯੋਗ ਅਯੋਗ ਕਰਮ ਕੂਏ ਵਿਚ ਪਾ, ਚੋਲੇ ਨੂੰ ਪੂਜ ਬਣਾ ਲਿਆ, ਜਿਸ ਨੂੰ ਇਕ ਮੰਦਰ ਵਿਚ ਟਿਕਾ ਰਖਿਆ ਹੈ।"[4]

## ਹਵਾਲੇ

1. ਮਿਰਜ਼ਾ ਗੁਲਾਮ ਅਹਿਮਦ, **ਸਤ ਬਚਨ** (ਉਰਦੂ), ਪੰਨਾ 22.
ਮਿਰਜ਼ਾ ਗੁਲਾਮ ਅਹਿਮਦ ਪੰਜਾਬ ਵਿਚ ਪੈਦਾ ਹੋਈ ਅਹਿਮਦੀ ਲਹਿਰ ਦਾ ਬਾਨੀ ਸੀ। ਇਸ ਦਾ ਜਨਮ 1839 ਈ. ਨੂੰ ਹੋਇਆ। ਇਸ ਨੇ 1889 ਈ. ਵਿਚ ਲੁਧਿਆਣੇ ਵਿਖੇ ਖੁਦ ਨੂੰ ਪੈਗੰਬਰ, ਮਹਿਦੀ ਤੇ ਮਸੀਹ ਘੋਸ਼ਤ ਕੀਤਾ। ਉਸ ਨੇ ਗੁਰੂ ਨਾਨਕ ਸਾਹਿਬ ਨੂੰ ਮੁਸਲਮਾਨ ਸਿਧ ਕਰਨ ਲਈ **ਸਤ ਬਚਨ** ਨਾਂ ਦੀ ਬੜੀ ਵਿਵਾਦ ਭਰਪੂਰ ਪੁਸਤਕ ਦੀ ਰਚਨਾ ਕੀਤੀ। ਇਸ ਦੀ ਮੌਤ 1908 ਈ. ਨੂੰ ਹੋਈ।
2. ਭਾਈ ਕਾਨ੍ਹ ਸਿੰਘ ਨਾਭਾ, **ਮਹਾਨ ਕੋਸ਼**, 1960, ਪੰਨਾ 357.
3. ਲੇਖ 'ਗੁਰੂ ਨਾਨਕ ਤੇ ਇਸਲਾਮ' ਮੈਗਜ਼ੀਨ **ਗੁਰਮਤਿ ਪ੍ਰਕਾਸ਼**, ਅੰਮ੍ਰਿਤਸਰ, ਨਵੰਬਰ, 1970, ਪੰਨਾ 189.
4. **ਪੰਜਾਬ ਪਾਸਟ ਐਂਡ ਪਰੈਜ਼ੇਂਟ**, ਜਿਲਦ 3, 1969, ਪੰਨਾ 90.

ਅੰਤਿਕਾ-2

# ਸੁਲਤਾਨਪੁਰ ਲੋਧੀ ਦੇ ਗੁਰਦੁਆਰੇ

## ਗੁਰਦੁਆਰਾ ਬੇਬੇ ਨਾਨਕੀ

ਗੁਰਦੁਆਰਾ ਬੇਬੇ ਨਾਨਕੀ ਜੋ ਕਿ ਗੁਰੂ ਨਾਨਕ ਸਾਹਿਬ ਦੀ ਵੱਡੀ ਭੈਣ ਸਨ ਉਹਨਾਂ ਦੀ ਯਾਦ ਵਿਚ 1990 ਈ. ਵਿਚ ਸਥਾਪਿਤ ਕੀਤਾ ਗਿਆ। ਇਸ ਗੁਰਦੁਆਰੇ ਬਾਰੇ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਇਥੇ ਬੇਬੇ ਨਾਨਕੀ ਆਪਣੇ ਪਤੀ ਜੈ ਰਾਮ ਨਾਲ ਰਹਿੰਦੀ ਰਹੀ। ਇਹ ਗੁਰਦੁਆਰਾ ਮੁਹੱਲਾ ਛੀਂਬਿਆਂ ਵਿਖੇ ਸਥਿਤ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਨਾਨਕ ਜੀ ਮੋਦੀਖਾਨੇ ਵਿਚ ਇਸ ਗੁਰਦੁਆਰੇ ਬਾਰੇ ਨੌਕਰੀ ਕਰਦੇ ਸਨ ਉਦੋਂ ਇਥੇ ਹੀ ਰਹਿੰਦੇ ਸਨ। ਇਥੋਂ ਹੀ ਗੁਰੂ ਨਾਨਕ ਨੇ ਆਪਣੀ ਪਹਿਲੀ ਉਦਾਸੀ ਸ਼ੁਰੂ ਕੀਤੀ। ਇਸ ਅਸਥਾਨ ਤੇ ਇਕ ਪੁਰਾਤਨ ਖੂਹ ਵੀ ਮੌਜੂਦ ਸੀ। ਵਰਤਮਾਨ ਸਮੇਂ ਇਥੇ ਗੁਰਦੁਆਰੇ ਦੀ ਆਲੀਸ਼ਾਨ ਇਮਾਰਤ ਬਣੀ ਹੋਈ ਹੈ। ਬੇਬੇ ਨਾਨਕੀ ਟਰੱਸਟ ਵੱਲੋਂ ਸਿੱਖਿਆ ਦੇ ਪ੍ਰਚਾਰ ਲਈ ਇਥੇ ਬੱਚਿਆਂ ਲਈ ਸਕੂਲ ਵੀ ਚਲਾਇਆ ਜਾ ਰਿਹਾ ਹੈ।

## ਹਵੇਲੀ ਬੇਬੇ ਨਾਨਕੀ

ਮੁਹੱਲਾ ਛੀਂਬਿਆਂ (ਸਿੱਖਾਂ) ਵਿਖੇ ਇਹ ਇਤਿਹਾਸਕ ਸਥਾਨ ਹਵੇਲੀ ਬੇਬੇ ਨਾਨਕੀ ਨਾਂ ਨਾਲ ਪ੍ਰਸਿੱਧ ਹੈ। ਇਸ ਸਥਾਨ ਦੀ ਪ੍ਰਸਿੱਧੀ ਇਸ ਕਰਕੇ ਹੈ ਕਿ ਜਦੋਂ ਗੁਰੂ ਨਾਨਕ ਦੇਵ ਸੰਸਾਰ ਵਿਚ ਉਦਾਸੀਆਂ ਲਈ ਗਏ ਸਨ ਤਾਂ ਬੇਬੇ ਨਾਨਕੀ ਨੇ ਖਾਣਾ ਬਣਾਉਂਦਿਆਂ ਜਦੋਂ ਗੁਰੂ ਨਾਨਕ ਨੂੰ ਯਾਦ ਕੀਤਾ ਤਾਂ ਗੁਰੂ ਨਾਨਕ ਉਸੇ ਸਮੇਂ ਇਸ ਸਥਾਨ ਤੇ ਪ੍ਰਗਟ ਹੋਏ ਤੇ ਉਹਨਾਂ ਨੇ ਬੇਬੇ ਨਾਨਕੀ ਦਾ ਤਿਆਰ ਕੀਤਾ ਭੋਜਨ ਛਕਿਆ। ਵਰਤਮਾਨ ਸਮੇਂ ਨਾਨਕਸ਼ਾਹੀ ਇੱਟਾਂ ਨਾਲ ਸ਼ਾਨਦਾਰ ਇਮਾਰਤ ਸ਼ੁਸ਼ੋਭਿਤ ਹੈ। ਇਥੇ ਵੀ ਇਕ ਪ੍ਰਾਚੀਨ ਖੂਹ ਮੌਜੂਦ ਸੀ। ਇਸ ਅਸਥਾਨ ਦੀ ਪ੍ਰਾਚੀਨ ਦਿੱਖ ਲਗਭਗ ਨਸ਼ਟ ਹੋ ਚੁੱਕੀ ਹੈ।

## ਗੁਰਦੁਆਰਾ ਗੁਰੂ ਕਾ ਬਾਗ

ਗੁਰਦੁਆਰਾ ਗੁਰੂ ਕਾ ਬਾਗ ਵੀ ਸੁਲਤਾਨਪੁਰ ਲੋਧੀ ਵਿਖੇ ਇਤਿਹਾਸਕ ਗੁਰਦੁਆਰਾ ਹੈ। ਇਸ ਅਸਥਾਨ ਉੱਤੇ ਗੁਰੂ ਨਾਨਕ ਸਾਹਿਬ ਦੇ ਦੋਵੇਂ ਸਪੁੱਤਰ ਬਾਬਾ ਲਖ਼ਮੀ (ਦਾਸ) ਚੰਦ ਅਤੇ ਬਾਬਾ ਸ੍ਰੀ ਚੰਦ ਦਾ ਜਨਮ ਹੋਇਆ ਸੀ। ਇਸੇ ਕਰਕੇ ਹੀ ਇਸ ਗੁਰਦੁਆਰੇ ਦਾ ਨਾਂ ਗੁਰੂ ਕਾ ਬਾਗ ਪ੍ਰਸਿੱਧ ਹੋਇਆ। ਇਥੇ ਹੀ ਗੁਰੂ ਨਾਨਕ ਸਾਹਿਬ ਆਪਣੇ ਪਰਿਵਾਰ ਨਾਲ ਰਹਿੰਦੇ ਸਨ। ਇਥੇ ਇਕ ਖੂਹ ਮੌਜੂਦ ਸੀ ਪਰ ਵਰਮਮਾਨ ਸਮੇਂ ਉਸ ਨੂੰ ਪੂਰ ਦਿਤਾ ਗਿਆ ਹੈ ਅਤੇ ਗੁਰਦੁਆਰੇ ਦੀ ਪ੍ਰਾਚੀਨ ਇਮਾਰਤ ਨੂੰ ਤੋੜ ਕੇ ਨਵੀਂ ਇਮਾਰਤ ਨਿਰਮਾਣ ਅਧੀਨ ਹੈ।

**ਗੁਰਦੁਆਰਾ ਹੱਟ ਸਾਹਿਬ**

ਇਸ ਅਸਥਾਨ ਉੱਪਰ ਗੁਰੂ ਨਾਨਕ ਸਾਹਿਬ ਨੇ ਨਵਾਬ ਦੌਲਤ ਖਾਂ ਦੇ ਮੋਦੀ ਖਾਨੇ ਵਿਚ ਨੌਕਰੀ ਕੀਤੀ ਸੀ। ਇਥੇ ਹੀ ਗੁਰੂ ਸਾਹਿਬ ਤੇਰਾਂ-ਤੇਰਾਂ ਤੋਲ ਕੇ ਲੋਕਾਂ ਨੂੰ ਸਾਮਾਨ ਵੰਡਦੇ ਸਨ। ਇਸ ਇਤਿਹਾਸਕ ਸਥਾਨ ਤੇ ਉਹ ਵੱਟੇ ਹੁਣ ਵੀ ਮੌਜੂਦ ਹਨ ਜਿਨ੍ਹਾਂ ਨਾਲ ਗੁਰੂ ਨਾਨਕ ਸਾਹਿਬ ਹੱਟ ਦਾ ਸਾਮਾਨ ਤੋਲ ਕੇ ਲੋਕਾਂ ਨੂੰ ਦਿੰਦੇ ਸਨ।

**ਗੁਰਦੁਆਰਾ ਕੋਠੜੀ ਸਾਹਿਬ**

ਇਹ ਗੁਰਦੁਆਰਾ ਵੀ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਹੈ। ਇਸ ਗੁਰਦੁਆਰੇ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਸਥਾਨ ਉੱਪਰ ਜਦੋਂ ਗੁਰੂ ਨਾਨਕ ਜੀ ਦੀ ਝੂਠੀ ਸ਼ਿਕਾਇਤ ਕੀਤੀ ਗਈ ਸੀ ਤੇ ਉਹ ਸ਼ਿਕਾਇਤ ਝੂਠੀ ਸਾਬਿਤ ਹੋਣ ਕਾਰਨ ਨਵਾਬ ਦੌਲਤ ਖਾਂ ਨੇ ਉਹਨਾਂ ਕੋਲੋਂ ਮਾਫ਼ੀ ਮੰਗ ਕੇ ਉਹਨਾਂ ਨੂੰ ਤਰੱਕੀ ਦੇ ਕੇ ਉਥੋਂ ਦਾ ਮੁਖ ਇੰਚਾਰਜ ਨਿਯੁਕਤ ਕਰਨ ਦੀ ਪੇਸ਼ਕਸ਼ ਕੀਤੀ ਸੀ। ਪਰ ਗੁਰੂ ਜੀ ਨੂੰ ਉਹਨਾਂ ਦੀ ਪੇਸ਼ਕਸ਼ ਸਵੀਕਾਰ ਨਾ ਕੀਤੀ ਅਤੇ ਆਪਣਾ ਮਨ ਪ੍ਰਭੂ ਦੀ ਭਗਤੀ ਵਿਚ ਲਾਉਣ ਲੱਗੇ।

**ਗੁਰਦੁਆਰਾ ਬੇਰ ਸਾਹਿਬ**

ਗੁਰਦੁਆਰਾ ਬੇਰ ਸਹਿਬ ਵੇਈਂ ਨਦੀ ਦੇ ਕਿਨਾਰੇ ਤੇ ਪੁਰਾਣੇ ਕਸਬੇ ਤੋਂ ਪੱਛਮ ਵੱਲ ਅੱਧਾ ਕਿਲੋਮੀਟਰ ਦੂਰੀ ਤੇ ਸਥਿਤ ਹੈ। ਇਸ ਅਸਥਾਨ ਬਾਰੇ ਪ੍ਰਸਿੱਧ ਹੈ ਕਿ ਗੁਰੂ ਨਾਨਕ ਸਾਹਿਬ ਰੋਜ਼ਾਨਾ ਇਥੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਆਉਂਦੇ ਸਨ ਅਤੇ ਬੇਰੀ ਦੇ ਥੱਲੇ ਬੈਠ ਕੇ ਪ੍ਰਭੂ ਦਾ ਧਿਆਨ ਕਰਦੇ ਇਥੇ ਹੀ ਬੈਠ ਕੇ ਗੁਰੂ ਨਾਨਕ ਜੀ ਨੇ 14 ਸਾਲ, 9 ਮਹੀਨੇ, 13 ਦਿਨ ਪ੍ਰਭੂ ਦੀ ਭਗਤੀ ਕੀਤੀ। ਜਨਮਸਾਖੀਆਂ ਵਿਚ ਵੀ ਇਸ ਬਾਰੇ ਜ਼ਿਕਰ ਮਿਲਦਾ ਹੈ। ਇਸ ਅਸਥਾਨ ਬਾਰੇ ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਨਾਨਕ ਜੀ ਜਦੋਂ ਵੇਈਂ ਵਿਚ ਇਸ਼ਨਾਨ ਕਰਨ ਗਏ ਅਤੇ ਤਿੰਨ ਦਿਨ ਅਲੋਪ ਰਹੇ ਤਾਂ ਇਥੇ ਹੀ ਉਹਨਾਂ ਨੂੰ ਅਕਾਲ ਪੁਰਖ (ਪ੍ਰਮਾਤਮਾ) ਦਾ ਗਿਆਨ ਪ੍ਰਾਪਤ ਹੋਇਆ।

**ਗੁਰਦੁਆਰਾ ਅੰਤਰਆਤਮਾ ਸਾਹਿਬ**

ਇਸ ਗੁਰਦੁਆਰੇ ਬਾਰੇ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਇਸ ਅਸਥਾਨ ਉੱਪਰ ਨਵਾਬ ਦੌਲਤ ਖਾਂ ਨੇ ਗੁਰੂ ਨਾਨਕ ਸਾਹਿਬ ਨੂੰ ਮਸੀਤ ਵਿਚ ਮੁਸਲਮਾਨਾਂ ਦੀ ਨਮਾਜ਼ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ। ਨਵਾਬ ਦੌਲਤ ਖਾਂ ਅਤੇ ਕਾਜੀ ਆਪਣੇ ਸ਼ਬਦਾਂ ਨਾਲ ਗੁਰੂ ਸਾਹਿਬ ਨੂੰ ਆਪਣੀਆਂ ਰਹੁ ਰੀਤਾ ਬਾਰੇ ਦੱਸਦੇ ਰਹੇ। ਉਥੇ ਹੀ ਗੁਰੂ ਨਾਨਕ ਸਾਹਿਬ ਨੇ ਉਹਨਾਂ ਦੇ ਅੰਦਰਲੇ ਹਨੇਰੇ ਨੂੰ ਖ਼ਤਮ ਕਰਕੇ ਉਹਨਾਂ ਵਿਚ ਉਸ ਪ੍ਰਭੂ ਦੀ ਚਿਣਗ ਪੈਦਾ ਕੀਤੀ ਸੀ।

**ਗੁਰਦੁਆਰਾ ਸੰਤ ਘਾਟ**

ਗੁਰਦੁਆਰਾ ਸੰਤ ਘਾਟ ਵੀ ਵੇਈਂ ਨਦੀ ਦੇ ਕਿਨਾਰੇ ਸਥਿਤ ਹੈ। ਇਸ ਬਾਰੇ ਇਹ ਧਾਰਨਾ ਹੈ ਕਿ ਜਦੋਂ ਗੁਰੂ ਨਾਨਕ ਜੀ ਵੇਈਂ ਨਦੀ ਵਿਚੋਂ ਤਿੰਨ ਦਿਨਾਂ ਬਾਅਦ ਬਾਹਰ ਆਏ ਤਾਂ ਇਥੋਂ ਨਿਕਲੇ ਸਨ। ਇਹ ਗੁਰਦੁਆਰਾ ਵੀ ਗੁਰਦੁਆਰਾ ਬੇਰ ਸਾਹਿਬ ਦੇ ਕੋਲ ਸੁਸ਼ੋਭਿਤ ਹੈ।

ਅੰਤਿਕਾ-3

# ਹੋਰ ਇਤਿਹਾਸਕ ਗੁਰਦੁਆਰੇ

## ਗੁਰਦੁਆਰਾ ਨਨਕਾਣਾ ਸਾਹਿਬ

ਨਨਕਾਣਾ ਸਾਹਿਬ ਉਹ ਸਥਾਨ ਹੈ ਜਿਥੇ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਹੋਇਆ। ਅੱਜ ਕੱਲ ਇਹ ਗੁਰਦੁਆਰਾ ਪਾਕਿਸਤਾਨ ਵਿਚ ਸਥਿਤ ਹੈ। ਇਸ ਗੁਰਦੁਆਰੇ ਕੋਲ ਲਗਭਗ 20 ਹਜ਼ਾਰ ਏਕੜ ਜ਼ਮੀਨ ਹੈ ਜੋ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਸ ਦੇ ਨਾਂ ਲਗਵਾਈ ਸੀ। ਇਸ ਗੁਰਦੁਆਰੇ ਦੀ ਵਿਵਸਥਾ ਉਦਾਸੀ ਸਾਧ ਕਰਦੇ ਸਨ ਪਰ ਇਸ ਦੇ ਪੁਜਾਰੀ ਮਹੰਤ ਨਰੈਣ ਦਾਸ ਬਹੁਤ ਵਿਲਾਸੀ ਹੋ ਗਿਆ ਸੀ। ਇਸ ਲਈ ਭਾਈ ਲਛਮਣ ਸਿੰਘ ਦੇ ਜੱਥੇ ਨੇ 1921 ਈ. ਨੂੰ ਮਹੰਤ ਤੋਂ ਇਸ ਗੁਰਦੁਆਰੇ ਨੂੰ ਆਜ਼ਾਦ ਕਰਵਾਇਆ।

## ਗੁਰਦੁਆਰਾ ਮਾਲ ਜੀ ਸਾਹਿਬ

ਇਹ ਗੁਰਦੁਆਰਾ ਨਨਕਾਣਾ ਸਾਹਿਬ ਦੇ ਵਿਚ ਹੀ ਸਥਿਤ ਹੈ। ਇਸ ਗੁਰਦੁਆਰੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਗੁਰੂ ਜੀ ਮੱਝਾਂ ਚਾਰਦੇ ਹੋਏ ਆਰਾਮ ਕਰਨ ਲਈ ਇਕ ਦਰਖੱਤ ਦੀ ਤਾਂ ਹੇਠਾਂ ਸੌਂ ਗਏ। ਦਰਖੱਤ ਦੀ ਛਾਇਆ ਢਲਣ ਕਰਕੇ ਧੁੱਪ ਗੁਰੂ ਸਾਹਿਬ ਦੇ ਮੂੰਹ ਤੇ ਪੈ ਰਹੀ ਸੀ ਅਤੇ ਇਕ ਸੱਪ ਨੇ ਆਪਣੀ ਫਨ ਦੀ ਛਾਇਆ ਕਰਕੇ ਧੁੱਪ ਨੂੰ ਗੁਰੂ ਸਾਹਿਬ ਦੇ ਮੂੰਹ ਤੇ ਪੈਣ ਤੋਂ ਰੋਕਿਆ। ਇਸ ਗੁਰਦੁਆਰੇ ਦੀ ਸੁੰਦਰ ਇਮਾਰਤ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ ਸੀ।

## ਗੁਰਦੁਆਰਾ ਬਾਲ ਲੀਲ੍ਹਾ

ਬਾਲ ਲੀਲ੍ਹਾ ਗੁਰਦੁਆਰਾ ਉਹ ਗੁਰਦੁਆਰਾ ਹੈ ਜਿਥੇ ਗੁਰੂ ਜੀ ਆਪਣੇ ਬਚਪਨ ਦੇ ਸੰਗੀ-ਸਾਥੀਆਂ ਨਾਲ ਖੇਡਦੇ ਸਨ। ਇਥੇ ਇਕ ਤਲਾਬ ਹੈ ਜੋ ਗੁਰੂ ਸਾਹਿਬ ਦੇ ਨਾਂ ਉੱਪਰ ਰਾਇ ਬੁਲਾਰ ਨੇ ਬਣਾਇਆ ਸੀ ਅਤੇ ਬਾਅਦ ਵਿਚ ਦੀਵਾਨ ਕੌੜਾ ਮਲ ਨੇ ਇਸ ਗੁਰਦੁਆਰੇ ਦੀ ਇਮਾਰਤ ਬਣਵਾਈ ਅਤੇ ਸਰੋਵਰ ਦੇ ਦੋ ਪਾਸੇ ਪੱਕੇ ਕਰਵਾਏ। ਫਿਰ ਮਹਾਰਾਜਾ ਰਣਜੀਤ ਸਿੰਘ ਨੇ ਇਮਾਰਤ ਨੂੰ ਅਤੇ ਸਰੋਵਰ ਨੂੰ ਹੋਰ ਸੁੰਦਰ ਢੰਗ ਨਾਲ ਬਣਵਾਇਆ।

## ਗੁਰਦੁਆਰਾ ਤੰਬੂ ਸਾਹਿਬ

ਇਸ ਗੁਰਦੁਆਰੇ ਦੇ ਉਸਾਰੀ 19ਵੀਂ ਸਦੀ ਵਿਚ ਨਿਹੰਗ ਸਿੰਘਾਂ ਵੱਲੋਂ ਕੀਤੀ ਗਈ। ਇਸ ਸਥਾਨ 'ਤੇ ਗੁਰੂ ਜੀ ਸੱਚਾ ਸੌਦਾ ਕਰਕੇ ਆਰਾਮ ਕਰਨ ਲਈ ਬੈਠੇ ਸਨ। ਇਥੇ ਆਪ ਜੀ ਦੇ ਪਿਤਾ ਜੀ ਮਹਿਤਾ ਕਾਲੂ ਨੇ ਆਪ ਨੂੰ ਖੂਬ ਡਾਂਟਿਆ

ਕਿਉਂਕਿ 20 ਰੁਪਏ ਆਪ ਨੂੰ ਕਾਰੋਬਾਰ ਵਿਚ ਵਰਤਣ ਨੂੰ ਕਿਹਾ ਸੀ ਪਰ ਆਪ ਨੇ ਇਹ ਸਾਰੇ ਪੈਸੇ ਭੁੱਖਿਆਂ/ਲੋੜਵੰਦਾਂ ਨੂੰ ਭੋਜਨ ਖੁਆਉਣ ਲਈ ਖਰਚ ਕਰ ਦਿੱਤੇ ਸਨ।

### ਗੁਰਦੁਆਰਾ ਕਿਆਰਾ ਸਾਹਿਬ

ਇਹ ਗੁਰਦੁਆਰਾ ਨਨਕਾਣਾ ਸਾਹਿਬ ਤੋਂ ਪੂਰਬ ਵੱਲ ਸਥਿਤ ਹੈ। ਇਸ ਗੁਰਦੁਆਰੇ ਕੋਲ 45 ਮੁਰੱਬੇ ਜ਼ਮੀਨ ਹੈ। ਇਹ ਉਹ ਸਥਾਨ ਹੈ, ਜਿਥੇ ਗੁਰੂ ਸਾਹਿਬ ਨੇ ਬਚਪਨ ਵਿਚ ਮੱਝਾਂ ਚਰਾਈਆਂ ਸਨ। ਇਕ ਵਾਰ ਗੁਰੂ ਜੀ ਦੀਆਂ ਮੱਝਾਂ ਨੇ ਕਿਸੇ ਕਿਸਾਨ ਦਾ ਖੇਤ ਖ਼ਰਾਬ ਕਰ ਦਿੱਤਾ। ਜਿਸ ਦੀ ਸ਼ਿਕਾਇਤ ਕਿਸਾਨ ਨੇ ਰਾਇ ਬੁਲਾਰ ਨੂੰ ਕੀਤੀ। ਜਦੋਂ ਇਸ ਗੱਲ ਦੀ ਸੱਚਾਈ ਜਾਨਣ ਦੀ ਕੋਸ਼ਿਸ਼ ਕੀਤੀ ਗਈ ਤਾਂ ਸਭ ਕੁਝ ਠੀਕ ਨਿਕਲਿਆ। ਸਾਰੇ ਖੇਤ ਠੀਕ ਸੀ ਅਤੇ ਫਸਲ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ।

### ਗੁਰਦੁਆਰਾ ਪੱਟੀ ਸਾਹਿਬ

ਇਹ ਗੁਰਦੁਆਰਾ ਗੁਰੂ ਨਾਨਕ ਸਾਹਿਬ ਜੀ ਨਾਲ ਸੰਬੰਧਿਤ ਹੈ। ਇਸ ਗੁਰਦੁਆਰੇ ਦਾ ਇਤਿਹਾਸ ਇਹ ਹੈ ਕਿ ਇਥੇ ਗੁਰੂ ਜੀ ਪਾਂਧੇ ਕੋਲ ਪੜ੍ਹਨ ਗਏ ਪਰ ਪਾਂਧੇ ਨੂੰ ਹੀ ਆਪਣਾ ਉਪਦੇਸ਼ ਦੇ ਕੇ ਉਸ ਨੂੰ ਆਪਣਾ ਸਿੱਖ ਬਣਾ ਲਿਆ।

ਅੰਤਿਕਾ IV

# ਗੁਰੂ ਨਾਨਕ ਸਾਹਿਬ ਦੀ ਰਵਾਇਤੀ ਵੰਸ਼-ਪਰੰਪਰਾ

ਨਿਰੰਕਾਰ ਜੀ
|
ਓਂਕਾਰ ਜੀ
|
ਉਭ ਜੀ
|
ਨਾਭ ਜੀ
|
ਕਮਲ ਜੀ
|
ਬ੍ਰਹਮ ਜੀ
|
ਮਰਿਚਕ ਜੀ
|
ਧੂਲਕ ਜੀ
|
ਬ੍ਰਹਿਮੰਭ ਜੀ
|
ਖੰਭ ਜੀ
|
ਅੰਭ ਜੀ
|
ਬਿਆਸ ਜੀ
|
ਕੁਸੰਭ ਜੀ
|
ਸੂਰਜ ਜੀ
|
ਮਨਤਾਤਾ ਜੀ
|
ਦਲੀਪ ਜੀ
|
ਰਘੁ ਜੀ

ਰਘੁ ਜੀ
|
ਅਜ ਜੀ
|
ਦਸਰਥ ਜੀ
|
ਰਾਮਚੰਦਰ ਜੀ
|
ਕਸ਼ੂ ਜੀ
|
ਪਦਮਨ ਜੀ
|
ਹਰਿਤ ਜੀ
|
ਰਤਨਪਾਲ ਜੀ
|
ਜੋਧੇ ਜੀ
|
ਕਾਲਰਾਇ ਜੀ
|
ਬੇਦੀ ਜੀ
|
ਚਤੁਰਮਾਲ ਜੀ
|
ਪੰਚਮ ਜੀ
|
ਲੋਪੇ ਜੀ
|
ਸ਼ਿਵਰਾਮ ਜੀ
|
ਕਲਿਆਣਦਾਸ ਜੀ
|
ਗੁਰੂ ਨਾਨਕ ਸਾਹਿਬ ਜੀ

**ਅੰਤਿਕਾ IV (ੳ)**

# ਡੇਰਾ ਬਾਬਾ ਨਾਨਕ ਪਰਿਵਾਰ ਦੀ ਵੰਸ਼-ਪਰੰਪਰਾ



# ਪੁਸਤਕ ਸੂਚੀ


**ਪੰਜਾਬੀ ਪੁਸਤਕਾਂ**

ਅਲਬੀਰੂਨੀ: **ਅਲਹਿੰਦ**, ਭਾਸ਼ਾ ਵਿਭਾਗ ਪਟਿਆਲਾ, 1969.

**ਸਤਿਆਰਥ ਪ੍ਰਕਾਸ਼** (ਹਿੰਦੀ), ਆਰੀਆ ਸਾਹਿਤ ਪ੍ਰਚਾਰ ਟਰੱਸਟ, ਦਿੱਲੀ, ਮਿਤੀ ਹੀਣ।

**ਹਠਯੋਗ ਪ੍ਰਦੀਪਿਕਾ** (ਹਿੰਦੀ), ਚੌਖੰਭੇ ਤੇ ਸੰਸਕ੍ਰਿਤ ਸੰਸਥਾਨ, ਵਾਰਾਨਸੀ, 1968.

**ਕੁਰਾਨ** (ਪੰਜਾਬੀ), ਨਾਜ਼ਿਰ ਦਾਵਤੋ-ਤਬਲੀਗ ਕਾਦੀਆਨ, 1983.

**ਗੁਰੂ ਗ੍ਰੰਥ ਸਾਹਿਬ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

**ਪਵਿੱਤਰ ਬਾਈਬਲ** (ਪੰਜਾਬੀ), ਬਾਈਬਲ ਸੋਸਾਇਟੀ ਆਫ਼ ਇੰਡੀਆ ਬੈਂਗਲੌਰ, ਮਿਤੀ ਹੀਣ।

**ਰਿਗਵੇਦ** (ਹਿੰਦੀ), ਸਵਾਧਯਾਯ ਮੰਡਲ, ਪਾਰਡੀ, 1980.

**ਵਾਰਾਂ ਭਾਈ ਗੁਰਦਾਸ**, ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ, 1948.

ਅਸ਼ੋਕ, ਸ਼ਮਸ਼ੇਰ ਸਿੰਘ (ਸੰਪ.): **ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1969.

ਸਾਹਿਬ ਸਿੰਘ, ਪ੍ਰੋ. **ਗੁਰਬਾਣੀ ਤੇ ਇਤਿਹਾਸ ਬਾਰੇ**, ਸਿੰਘ ਬ੍ਰਦਰਜ਼, ਅੰਮ੍ਰਿਤਸਰ.

ਸਾਬਰ, ਜਸਬੀਰ ਸਿੰਘ (ਸੰਪ.): **ਗਿਆਨ ਰਤਨਾਵਲੀ**, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1983.

ਸੁਖਦਿਆਲ ਸਿੰਘ (ਡਾ.), **ਸ਼ਿਰੋਮਣੀ ਸਿੱਖ ਇਤਿਹਾਸ**, ਸੰਗਮ ਪਬਲੀਕੇਸ਼ਨਜ਼, ਸਮਾਣਾ, 2010.

ਸੰਤੋਖ ਸਿੰਘ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ** (ਸੰਪਾਦਕ ਵੀਰ ਸਿੰਘ), ਮੈਨੇਜਰ ਖਾਲਸਾ ਸਮਾਗਰ, ਅੰਮ੍ਰਿਤਸਰ, 1964.

ਕਾਦੀਆਂ, ਹਰੀ ਸਿੰਘ (ਪ੍ਰੋ.), **ਗੁਰੂ ਨਾਨਕ ਸਾਰ ਬਚਨਾਵਲੀ**, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 2010.

ਕਿਰਪਾਲ ਸਿੰਘ (ਸੰਪ.), **ਜਨਮਸਾਖੀ ਪਰੰਪਰਾ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1969.

----, **ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ**, ਖ਼ਾਲਸਾ ਕਾਲਜ ਅੰਮ੍ਰਿਤਸਰ, 1969.

ਕੋਹਲੀ, ਸੁਰਿੰਦਰ ਸਿੰਘ, **ਜਨਮਸਾਖੀ ਭਾਈ ਬਾਲਾ**, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1975.

----, **ਗੁਰੂ ਨਾਨਕ : ਜੀਵਨ, ਦਰਸ਼ਨ ਅਤੇ ਕਾਵਿ-ਕਲਾ**, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 2000.

ਗਾਫ਼ੂਰੋਵ, ਬਾ.ਗ. (ਸੰਪ.), **ਗੁਰੂ ਨਾਨਕ : ਲੇਖ ਸੰਗ੍ਰਹਿ**, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977.

ਗਿਆਨ ਸਿੰਘ, ਗਿਆਨੀ: **ਤਵਾਰੀਖ਼ ਗੁਰੂ ਖ਼ਾਲਸਾ**, ਭਾਸ਼ਾ ਵਿਭਾਗ ਪਟਿਆਲਾ, 1993.

ਗੁਰਸ਼ਰਨ ਜੀਤ ਸਿੰਘ: **LDP- 194 ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ**, ਗੁਰ ਚੇਤਨਾ ਪ੍ਰਕਾਸ਼ਨ, ਅੰਮ੍ਰਿਤਸਰ, 1995.

----, **ਗੁਰੂ ਨਾਨਕ ਬਾਣੀ ਦਾ ਸਮਾਜਿਕ ਪਰਿਪੇਖ**, ਸਿੰਘ ਬ੍ਰਦਰਜ਼ ਅੰਮ੍ਰਿਤਸਰ, 1998.

----, **ਗੁਰੂ ਨਾਨਕ ਬਾਣੀ ਵਿਚਲੀ ਨੈਤਿਕਤਾ ਦਾ ਅਜੋਕਾ ਪ੍ਰਸੰਗ**, ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ, 2007.

----, **ਅਜੋਕੇ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ :ਪਰੰਪਰਾ ਅਤੇ ਇਤਿਹਾਸ**, ਗੁਰਨਿਧ ਪ੍ਰਕਾਸ਼ਨ ਅੰਮ੍ਰਿਤਸਰ, 2005.

----, **ਗੁਰਮਤ ਨਿਰਣਯ ਕੋਸ਼**, ਗੁਰਨਿਧ ਪ੍ਰਕਾਸ਼ਨ ਅੰਮ੍ਰਿਤਸਰ, 2010.

ਗੁਰਦਿਤ ਸਿੰਘ, ਗਿ., **ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ**, ਸਿੱਖ ਸਾਹਿਤ ਸੰਸਥਾਨ ਚੰਡੀਗੜ੍ਹ, 1990.
ਗੁਰਬਖ਼ਸ਼ ਸਿੰਘ, **ਪਰਮ ਮਨੁੱਖ**, ਨਵਯੁਗ ਪਬਲਿਸ਼ਰਜ਼, ਨਵੀਂ ਦਿੱਲੀ, 2009.
ਜਗਜੀਤ ਸਿੰਘ, **ਸਿੱਖ ਇਨਕਲਾਬ**, ਬਾਹਰੀ ਪਬਲੀਕੇਸ਼ਨਜ਼ ਪ੍ਰਾ. ਲਿ., ਨਵੀਂ ਦਿੱਲੀ, 1982.
ਜੱਗੀ, ਰਤਨ ਸਿੰਘ, **ਗੁਰੂ ਨਾਨਕ : ਵਿਅਕਤੀਤਵ, ਕ੍ਰਿਤਿਤਵ ਔਰ ਚਿੰਤਨ** (ਹਿੰਦੀ ਵਿਚ), ਭਾਸ਼ਾ ਵਿਭਾਗ ਪਟਿਆਲਾ, 1975.
ਨਰੋਤਮ, ਤਾਰਾ ਸਿੰਘ, **ਗੁਰਮਤ ਨਿਰਣਯ ਸਾਗਰ**, ਨਿਰਮਲ ਪੰਚਾਇਤੀ ਅਖਾੜਾ, ਕਨਖਲ, 1879.
ਨਾਭਾ ਕਾਨ੍ਹ ਸਿੰਘ, **ਮਹਾਨ ਕੋਸ਼**, ਭਾਸ਼ਾ ਵਿਭਾਗ ਪਟਿਆਲਾ, 1990.
ਨਾਰੰਗ, ਗੋਕਲ ਚੰਦ, **ਸਿੱਖ ਮਤ ਦਾ ਪਰਿਵਰਤਨ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1973.
ਪਿਆਰ ਸਿੰਘ, **ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (B-40)**, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1974.
——, **ਆਦਿ ਸਾਖੀਆਂ**, ਲਾਹੌਰ ਬੁਕ ਸ਼ਾਪ ਲੁਧਿਆਣਾ, 1983.
——, **ਜਨਮਸਾਖੀਆਂ ਅਤੇ ਅਵਦਾਨ ਪਰੰਪਰਾ** (ਤਿੰਨ ਖੋਜ-ਪੱਤਰ), ਪੰਜਾਬੀ ਯੂਨੀਵਰਸਿਟੀ ਪਟਿਆਲਾ, 1970.
ਪੰਨੂ, ਹਰਪਾਲ ਸਿੰਘ, **ਗੌਤਮ ਤੋਂ ਤਾਸਕੀ ਤਕ**, ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, 2011.
ਬੈਨਰਜੀ, ਇੰਦੂ ਭੂਸ਼ਨ, **ਖ਼ਾਲਸੇ ਦੀ ਉਤਪਤੀ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1988.
ਭਗਤ ਸਿੰਘ, **ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1987.
ਰਾਮ ਸਿੰਘ (ਡਾ.), **ਜਪੁਜੀ ਦੇ ਪੰਜ ਖੰਡ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1989.

**ਅੰਗਰੇਜ਼ੀ ਪੁਸਤਕਾਂ**

*The Akbar Nama* (tr. Beveridge), H. Ess Publications, Delhi, 1977.
*Babur Nama* (tr. Beveridge, A.S.), Oriental Books, New Delhi, 1970.
*International Encyclopedia of the Social Science*, The Macmillan Co., U.S.A., 1968
Avtar Singh : *Ethics of The Sikhs* Punjabi University Patiala, 1996.
Buck C.H. : *Faiths, Fairs and Festivals of India* Low Price Publictions, Delhi, 2005.
Chahal, Devinder Singh : *Nanakian Philosophy Institute For Understanding Sikhism*, Canada, 2008.
Elliot, H.M. : *History of India As told by Its Own Historian*, Kitab Mahal, Allahabad, 1964.
Fauja Singh, *History of the Punjab*; (A.D. 1000-1526), Punjabi University Patiala, 1972.
Ganda Singh (Dr.) : *Guru Nanak's Impact on History*, Guru Nanak Dev Mission, Patiala, n.d.
Ganda Singh (ed.) : *Sources of The Life and Teachings of Guru Nanak (The Panjab : past and Present)*, Vol. III, 1969. Punjabi University, Patiala,
Grewal, J.S. : *Guru Nanak In History*, Punjab University Chandigarh, 1998.
Harbans Singh, *Guru Nanak and Origins of the Sikh Faith*, Asis, Bombay, 1969.
Harbans Singh (ed.) : *Perspectives On Guru Nanak*, Punjabi University Patiala, 1999.

Hughes, Thomas Patrick : *Dictionary of Islam,* Munshiram Manoharlal Publishers Pvt. Ltd., New Delhi, 1995.

Ishwari Prasad, *A Short History of Muslim Rule in India : from the advent of Aurangzeb*, The Indian Press, Allahabad, 1965.

Jagjit Singh : *In the Caravan of Revolutions,* Lokgeet Parkashan Sirhind, 1988.

Kapur Singh, Sirdar : *Guru Nanak's life and Thought*, Guru Nanak Dev University Amritsar, 1991.

Kharak Singh : *Guru Nanak : A Prophet with a Difference*, Guru Nanak Dev University, Amritsar, 2007.

Khazan Singh : *History of The Sikh Religion,* Language Department, Patiala, 1988.

Khushwant Singh : *A History of the Sikhs* (2 vols.), Oxford University Press, New Delhi, 1999.

Kirpal Singh & Kharak Singh (eds.) : *History of The Sikhs & Their Religion*, Shiromani Gurdwara Prabandhak Committee,Amritsar, 2004.

Latif, Syed Muhammad, *History of the Punjab: From the Remotest Antiquity to the Present Time*, The Culcutta Central Press Company, Calcutta, 1891.

Macauliff, M.A. : *The Sikh Religion,* S. Chand & Co. Jullundur, 1963.

Mcleod, W.H. : *Guru Nanak and The Sikh Religion*, Oxford University Press, New Delhi, 1998.

Pritam Singh (ed.) : *Sikh Concept of The Divine*, Guru Nanak Dev University Amritsar, 2002.

Rice, Stanby : *Hindu Customs and thier Origins,* Low Price Publications, Delhi, 2002.

Sagar, Sabinderjit Singh : *Historical Analysis of Nanak Prakash*, Guru Nanak Dev University Amritsar, 1993.

Sahib Singh (prof.) : *Guru Nanak Dev and His Teachings,* Lok Sahit Prakashan, Amritsar, 2002.

Sangat Singh : *The Sikhs In History,* Singh Brothers, Amritsar, 2010

Shan, Harnam Singh (Dr.), *Tiruvalluvar and Guru Nanak,* Panjab Univeristy Chandigarh, 1975.

Trilochan Singh (Dr.), *Guru Nanak's Religion,* Central Gurmat Parchar Board, Lucknow, 1968.

Sharma, Sri Ram, *The Religious Policy of the Mughal Emperors*, Asia, Bombay, 1972.

ਅਜੋਕੇ ਗਿਆਨਵਾਨਾਂ ਦੀ ਕਿਤਾਬ

ਗੁਰੂ ਬਾਬੇ ਦੀ ਸੂਰਤ ਤੇ ਸੀਰਤ
ਗੁਰੂ ਬਾਬੇ ਕੀ ਬਾਣੀ
ਨਵਾਂ ਮਾਨਵ
ਸੰਸਾਰ ਦੀ ਮਜਬੂਰੀ ?